

# ਗੁਰੂ ਨਾਨਕ ਦੇਵ ਜੀ ਦੀ ਸਿੱਖਿਆ

## ਤੇ ਹੋਰ ਲੇਖ

ਭਾਈ ਜੋਧ ਸਿੰਘ

**ਭਾਈ ਜੋਧ ਸਿੰਘ ਰਚਿਤ ਗੁਰਮਤਿ ਸਾਹਿਤ :**

- *ਗੁਰਮਤਿ ਨਿਰਣਯ*
- *ਸਿੱਖੀ ਕੀ ਹੈ ?*
- *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ*
- *ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧ*
- *ਬਾਣੀ ਭਗਤ ਕਬੀਰ ਜੀ ਸਟੀਕ*
- *ਭਗਤ ਬਾਣੀ ਸਟੀਕ*
- *ਭਗਤ ਨਾਮਦੇਵ ਤਥਾ ਹੋਰ ਭਗਤ : ਜੀਵਨ ਤੇ ਰਚਨਾ*
- *ਭਗਤ ਰਵਿਦਾਸ : ਜੀਵਨ ਤੇ ਰਚਨਾ*
- *ਭਗਤ ਕਬੀਰ : ਜੀਵਨੀ ਤੇ ਸਿੱਖਿਆ*
- *Life of Sri Guru Amardas Ji*
- *Japji*
- *33 Swaiyyas*

# ਗੁਰੂ ਨਾਨਕ ਦੇਵ ਜੀ ਦੀ ਸਿੱਖਿਆ
## ਤੇ ਹੋਰ ਲੇਖ

ਭਾਈ ਜੋਧ ਸਿੰਘ





ਸਿੰਘ ਬ੍ਰਦਰਜ਼
ਅੰਮ੍ਰਿਤਸਰ

GURU NANAK DEV JI DI SIKHYA TE HOR LEKH

[Essays on Sikh Philosophy and Ethos]

*by*

BHAI JODH SINGH

*Edited by*

DR. GURMUKH SINGH
8, DASHMESH NAGAR,
POLICE LINE ROAD, PATIALA
MOB. : 097794-43223





ISBN 81-7205-510-2

ਪਹਿਲੀ ਵਾਰ ਫ਼ਰਵਰੀ 2014

**ਮੁੱਲ : 250-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਸੰਪਾਦਕੀ ਨੋਟ

ਭਾਈ ਜੋਧ ਸਿੰਘ (1882-1981 ਈ:) ਵੀਹਵੀਂ ਸਦੀ ਦੇ ਮਹਾਨ ਸਿੱਖਾਂ ਵਿੱਚੋਂ ਸਨ, ਜਿਨ੍ਹਾਂ ਨੇ ਧਰਮ, ਸਾਹਿਤ, ਰਾਜਨੀਤੀ, ਸਿੱਖਿਆ ਆਦਿ ਖੇਤਰਾਂ ਵਿਚ ਯਾਦਗਾਰੀ ਕਾਰਜ ਕੀਤਾ ਤੇ ਆਪਣੀ ਵੱਖਰੀ ਪਛਾਣ ਸਥਾਪਤ ਕੀਤੀ। ਸਿੱਖਾਂ ਦੇ ਧਾਰਮਿਕ ਮਸਲਿਆਂ ਨੂੰ ਹੱਲ ਕਰਨ ਵਾਲੀਆਂ ਕਮੇਟੀਆਂ ਵਿਚ ਆਪ ਫ਼ੈਸਲਾਕੁੰਨ ਰੋਲ ਅਦਾ ਕਰਨ ਵਾਲੇ ਸਨ, ਜਿਸ ਕਾਰਨ ਸਿੱਖਾਂ ਵਿਚ ਆਪ ਦਾ ਬੜਾ ਮਾਣ ਸਤਿਕਾਰ ਸੀ। ਆਪ ਮੁੱਢ ਤੋਂ 'ਚੀਫ਼ ਖ਼ਾਲਸਾ ਦੀਵਾਨ' ਨਾਲ ਜੁੜੇ ਰਹੇ ਅਤੇ ਅੰਗਰੇਜ਼-ਪੱਖੀ ਸੋਚ ਦੇ ਧਾਰਨੀ ਸਨ, ਪ੍ਰੰਤੂ ਬਾਅਦ ਵਿਚ ਜਦ ਦੇਸ਼ ਆਜ਼ਾਦ ਹੋ ਗਿਆ ਤਾਂ ਆਪ ਸਰਕਾਰ-ਪੱਖੀ ਬਣ ਗਏ। ਅੰਗਰੇਜ਼ਾਂ ਨੇ 'ਸਰਦਾਰ ਬਹਾਦੁਰ' ਦਾ ਖ਼ਿਤਾਬ ਦਿੱਤਾ ਸੀ ਤੇ ਇਧਰੋਂ ਆਪ ਨੂੰ 'ਪਦਮ ਭੂਸ਼ਨ' ਨਾਲ ਨਿਵਾਜਿਆ ਗਿਆ। ਆਪ ਦਾ ਸਿਧਾਂਤ ਸੀ ਕਿ ਸੱਤਾਧਾਰੀਆਂ ਨਾਲ ਸੁਲਹ ਰੱਖ ਕੇ ਹੀ ਉਨ੍ਹਾਂ ਤੋਂ ਕੁਝ ਨਾ ਕੁਝ ਆਰਾਮ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ ਤੇ ਜੋ ਮੰਗਾਂ ਨਾ ਮੰਨੀਆਂ ਜਾਣ, ਉਨ੍ਹਾਂ ਬਾਰੇ ਯਤਨ ਜਾਰੀ ਰੱਖਦਿਆਂ ਸਮੇਂ ਨਾਲ ਮਨਾਇਆ ਜਾ ਸਕਦਾ ਹੈ, ਜਿਸ ਕਾਰਨ ਗਰਮ ਧੜੇ ਦੇ ਸਿੱਖ ਸਿਆਸਤਦਾਨ ਉਨ੍ਹਾਂ ਨਾਲੋਂ ਦੂਰ ਰਹੇ, ਪਰ ਜਦੋਂ ਕਦੀ ਕੋਈ ਮਸਲਾ ਸਿੱਖਾਂ ਦੇ ਧਰਮ ਜਾਂ ਧਰਮ-ਗ੍ਰੰਥ ਨਾਲ ਸੰਬੰਧਤ ਖੜਾ ਹੋਇਆ, ਆਪ ਨੂੰ ਅਹਿਮ ਸਥਾਨ ਦੇ ਕੇ ਆਪ ਦੀ ਵਿਦਵਤਾ ਦਾ ਲਾਭ ਉਠਾਇਆ ਗਿਆ। ਇਉਂ ਲਗਭਗ ਪੌਣੀ ਸਦੀ ਆਪ ਪੰਜਾਬ, ਪੰਜਾਬੀ, ਸਿੱਖ ਧਰਮ, ਸਿਆਸਤ, ਸਿੱਖਿਆ ਆਦਿ ਨਾਲ ਜੁੜੇ ਰਹੇ ਤੇ ਜੋ ਵੀ ਆਪ ਆਖਦੇ ਸਨ, ਉਸ ਨੂੰ ਸਭ ਲੋਕ ਧਿਆਨ ਨਾਲ ਸੁਣਦੇ ਸਨ।

ਭਾਈ ਜੋਧ ਸਿੰਘ ਨੇ ਸਾਰਾ ਜੀਵਨ ਕਲਮ ਵੀ ਚਲਾਈ ਅਤੇ ਕਾਫ਼ੀ ਕੁਝ ਲਿਖਿਆ। ਆਪ ਦੀਆਂ ਪ੍ਰਸਿੱਧ ਪੁਸਤਕਾਂ ਹਨ :

**ਪੰਜਾਬੀ :**

*ਗੁਰੂ ਸਾਹਿਬ ਅਤੇ ਵੇਦ; ਸਿੱਖੀ ਕੀ ਹੈ ?; ਜੀਵਨ ਦੇ ਅਰਥ; ਗੁਰਮਤਿ ਨਿਰਣਯ; ਪ੍ਰਾਚੀਨ ਬੀੜਾਂ ਬਾਰੇ ਭੁੱਲਾਂ ਦੀ ਸੋਧ; ਪੰਥ ਲਈ ਠੀਕ ਰਾਹ; ਕਰਤਾਰਪੁਰੀ ਬੀੜ ਦੇ ਦਰਸ਼ਨ; ਕਬੀਰ-ਜੀਵਨੀ ਤੇ ਸਿੱਖਿਆ; ਗੁਰੂ ਨਾਨਕ ਸਿਮਰਤੀ ਵਖਿਆਨ; ਭਗਤ ਰਤਨਾਕਰ ਅਰਥਾਤ ਭਗਤ ਬਾਣੀ ਸਟੀਕ; ਗੁਰੂ ਨਾਨਕ ਬਾਣੀ; ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਅਸਲੀ ਹਾਲਾਤ; ਗੁਰੂ ਨਾਨਕ ਮੱਤ ਦਰਪਣ; ਭਾਈ ਜੋਧ ਸਿੰਘ ਗੱਦ ਸੌਰਭ* ਆਦਿ।

**ਅੰਗਰੇਜ਼ੀ :**

*Life of Guru Amardas; Religion and Religious Life as Conceived*

*by Guru Nanak; Indifference to Religion and its Causes; Caste And Intouchability in Sikhism, Some Studies in Sikhism; Japji; 33 Swaiyyas; A Paper on Sikhism* ਆਦਿ।

ਆਪ ਦੇ ਕੁਝ ਲੇਖ/ਪੈਂਫ਼ਲਿਟ ਉਰਦੂ ਵਿਚ ਵੀ ਉਪਲਬਧ ਹਨ, ਜਿਵੇਂ ਗੁਰੂ ਸਾਹਿਬ ਔਰ ਵੇਦ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੀ ਬਾਤ ਕਾ ਬਤੰਗੜ; ਭਾਈ ਹੀਰਾ ਸਿੰਘ ਦਰਦ ਔਰ ਸਰਦਾਰ ਪ੍ਰਤਾਪ ਸਿੰਘ ਕੇ ਮਕਤੂਬਾਤ ਕਾ ਜਵਾਬ; ਗੁਰਦੁਆਰਾ ਤਹਿਕੀਕ ਦਾ ਯਹ ਅੰਜਾਮ ਕਿਉਂ ਹੂਆ; ਗੁਰੂ ਗ੍ਰੰਥ ਸਾਹਿਬ ਦੇ ਸਿਵਾ ਔਰ ਕੋਈ ਗੁਰੂ ਨਹੀਂ ਹੋ ਸਕਦਾ; ਗੁਰੂ ਨਾਨਕ ਆਦਿ।

ਹਿੰਦੀ ਵਿਚ ਆਪ ਨੇ ਕੁਝ ਰੇਡੀਓ ਵਾਰਤਾਵਾਂ ਨਸ਼ਰ ਕੀਤੀਆਂ ਸਨ, ਜਿਵੇਂ ਗੁਰੂ ਗੋਬਿੰਦ ਸਿੰਘ ਕੀ ਮਹੱਤਤਾ; ਗੁਰੂ ਨਾਨਕ ਕਾ ਸੰਦੇਸ਼; ਗੁਰੂ ਨਾਨਕ ਕਾ ਜੀਵਨ ਦਰਸ਼ਨ ਔਰ ਸੰਦੇਸ਼; ਗੁਰੂ ਨਾਨਕ; ਗੁਰੂ ਨਾਨਕ ਕਾ ਉਦਯਤ ਦ੍ਰਿਸ਼ਟੀਕੋਣ ਆਦਿ।

ਇਨ੍ਹਾਂ ਤੋਂ ਇਲਾਵਾ ਆਪ ਦੇ ਲੇਖ, ਭਾਸ਼ਨ, ਰਿਵੀਊ, ਮੁਖਬੰਧ, ਖੋਜ-ਪੱਤਰ ਆਦਿ ਮਿਲਦੇ ਹਨ, ਜਿਨ੍ਹਾਂ ਨੂੰ ਸੰਭਾਲਣ ਦੀ ਜ਼ਰੂਰਤ ਹੈ।

ਡਾ. ਪਿਆਰ ਸਿੰਘ ਨੇ 'ਭਾਈ ਜੋਧ ਸਿੰਘ ਗੱਦ ਸੌਰਭ' ਨਾਮ ਅਧੀਨ ਉਨ੍ਹਾਂ ਦੀਆਂ ਵਿਕੋਲਿਤਰੀਆਂ ਰਚਨਾਵਾਂ ਦਾ ਸੰਪਾਦਨ ਕੀਤਾ, ਜਿਸ ਨੂੰ 1986 ਈ: ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਤ ਕੀਤਾ। ਡਾਕਟਰ ਸਾਹਿਬ ਨੇ ਇਹ ਸ਼ਲਾਘਾਯੋਗ ਉੱਦਮ ਕੀਤਾ ਪਰ ਕੁਝ ਵਿਸ਼ੇਸ਼ ਕਾਰਨਾਂ ਕਰਕੇ ਉਨ੍ਹਾਂ ਨੇ ਬਹੁਤ ਕੁਝ ਛੱਡ ਦਿੱਤਾ ਜਾਂ ਉਨ੍ਹਾਂ ਦੀ ਨਜ਼ਰ ਵਿਚ ਨਹੀਂ ਆਇਆ, ਜੋ ਮਹੱਤਵਪੂਰਨ ਹੈ। ਸਾਹਿਤ, ਧਰਮ, ਭਾਸ਼ਾ, ਸਿੱਖਿਆ, ਵਿਅਕਤੀਗਤ, ਉੱਚੀਆਂ ਸ਼ਖ਼ਸੀਅਤਾਂ ਆਦਿ ਬਾਰੇ ਉਹ ਰਚਨਾਵਾਂ ਆਪਣੇ ਆਪ ਵਿਚ ਮਹੱਤਵਪੂਰਨ ਹਨ। ਇਹ ਵਾਰਤਕ ਰਚਨਾਵਾਂ ਟ੍ਰੈਕਟਾਂ ਤੇ ਲੇਖਾਂ ਦੇ ਰੂਪ ਵਿਚ ਪੁਰਾਣੇ ਨਵੇਂ ਮੈਗਜ਼ੀਨਾਂ, ਅਖ਼ਬਾਰਾਂ ਆਦਿ ਵਿਚ ਛਪੀਆਂ ਹੋਈਆਂ ਸਨ, ਜਿਨ੍ਹਾਂ ਨੂੰ ਡਾ. ਸਾਹਿਬ ਦੀ ਪੁਸਤਕ ਛਪਣ ਉਪਰੰਤ ਮੈਂ ਕਈ ਵਰ੍ਹੇ ਲਗਾ ਕੇ ਇਕੱਤਰ ਕੀਤਾ, ਜੋ ਹੁਣ ਛਪ ਕੇ ਪਾਠਕਾਂ ਦੇ ਸਾਹਮਣੇ ਆ ਰਹੀਆਂ ਹਨ ਤੇ ਚਿਰਜੀਵੀ ਬਣ ਰਹੀਆਂ ਹਨ, ਕਿਉਂਕਿ ਪੁਰਾਣੇ ਮੈਗਜ਼ੀਨ ਤੇ ਪੁਰਾਣੀਆਂ ਅਖ਼ਬਾਰਾਂ ਸਮੇਂ ਨਾਲ ਅਲੋਪ ਹੋ ਰਹੀਆਂ ਹਨ।

ਪਹਿਲੇ ਭਾਗ ਵਿਚ ਭਾਈ ਸਾਹਿਬ ਦੀਆਂ ਸਿੱਖ ਧਰਮ ਜਾਂ ਭਗਤਾਂ ਆਦਿ ਨਾਲ ਸੰਬੰਧਿਤ ਰਚਨਾਵਾਂ ਨੂੰ ਰੱਖਿਆ ਗਿਆ ਹੈ, ਜੋ ਅੱਜ ਵੀ ਮੁੱਲਵਾਨ ਹਨ। "ਗੁਰੂ ਨਾਨਕ ਦੇਵ ਜੀ ਦੀ ਸਿੱਖਿਆ" ਇਕ ਟ੍ਰੈਕਟ ਦੇ ਰੂਪ ਵਿਚ ਛਾਪਿਆ ਗਿਆ ਸੀ, ਜੋ ਬਹੁਗਿਣਤੀ ਵਿਚ ਸੰਗਤਾਂ ਵਿਚ ਵੰਡਿਆ ਗਿਆ ਸੀ। ਇਸ ਵਿਚ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਅਤੇ ਸਾਧਨਾ ਦੇ ਮੂਲ ਤੱਤਾਂ ਬਾਰੇ ਬਹੁਤ ਨਿੱਠ ਕੇ ਵਿਚਾਰ ਕੀਤਾ ਗਿਆ ਹੈ। "ਗੁਰੂ ਨਾਨਕ ਦੇਵ ਜੀ ਦੀ ਅਕਾਲ ਪੁਰਖ ਸੰਬੰਧੀ ਧਾਰਣਾ" ਡਾ. ਰਾਧਾ ਕ੍ਰਿਸ਼ਨ ਦੁਆਰਾ ਸੰਪਾਦਤ ਪੁਸਤਕ *ਗੁਰੂ ਨਾਨਕ* ਵਿੱਚੋਂ ਲਿਆ ਗਿਆ ਹੈ, ਜੋ ਭਾਰਤ ਸਰਕਾਰ ਨੇ 1969 ਈ: ਵਿਚ ਪ੍ਰਕਾਸ਼ਿਤ ਕੀਤੀ ਸੀ। ਇਸ ਵਿਚ ਪ੍ਰਭੂ ਦੇ ਸੰਕਲਪ ਬਾਰੇ ਵਿਸਤ੍ਰਿਤ ਵਿਚਾਰ ਕੀਤਾ ਗਿਆ ਹੈ। *ਗੁਰੂਬਾਣੀ ਵਿਚ 'ਹੁਕਮ' ਦਾ ਸੰਕਲਪ*

ਭਾਈ ਸਾਹਿਬ ਦਾ ਮਹੱਤਵਪੂਰਨ ਖੋਜ-ਪੱਤਰ ਹੈ, ਜੋ ਪੰਜਾਬੀ ਯੂਨੀਵਰਸਿਟੀ ਦੇ ਗੁਰੂ ਗ੍ਰੰਥ ਸਾਹਿਬ ਵਿਭਾਗ ਦੇ ਸੈਮੀਨਾਰ ਵਿਚ ਪੜ੍ਹਿਆ ਗਿਆ, ਜਿਸ ਵਿਚ 'ਹੁਕਮ' ਦੀ ਗੁਰਮਤਿ ਵਿਚ ਧਾਰਨਾ ਨੂੰ ਸਪੱਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ। ਗੁਰੂ ਦੇ ਮਾਰਗ 'ਤੇ ਚੱਲਣਾ ਹੁਕਮ ਦੀ ਪਛਾਣ ਮੰਨੀ ਹੈ। "ਸਭ ਮਨੁੱਖਾਂ ਲਈ ਧਰਮ ਇੱਕੋ ਹੈ" *ਆਰਸੀ* (ਫ਼ਰਵਰੀ 1970 ਈ:) ਵਿਚ ਛਪਿਆ ਆਪ ਦਾ ਲਘੂ-ਨਿਬੰਧ ਹੈ, ਜਿਸ ਵਿਚ ਧਾਰਮਿਕ ਜੀਵਨ ਵਿਚ ਸਤਿ ਦੀ ਉਪਸਥਿਤੀ ਨੂੰ ਲਾਜ਼ਮੀ ਮੰਨਿਆ ਗਿਆ ਹੈ। "ਸਭ ਮਹਿ ਜੋਤਿ ਜੋਤਿ ਹੈ ਸੋਇ" ਇਕ ਮਹੱਤਵਪੂਰਨ ਲੇਖ ਹੈ, ਜੋ *ਸਾਹਿਤ ਸਮਾਚਾਰ* 1953 ਈ: ਦੇ ਵਾਰਸ਼ਕ ਅੰਕ ਵਿੱਚੋਂ ਲਿਆ ਗਿਆ ਹੈ, ਜਿਸ ਵਿਚ ਸਭ ਜੀਵਾਂ ਵਿਚ ਪ੍ਰਭੂ ਦੀ ਹੋਂਦ ਨੂੰ ਮੰਨਦਿਆਂ ਸਭ ਪ੍ਰਕਾਰ ਦੇ ਬਾਹਰੀ ਭੇਖਾਂ ਆਦਿ ਨੂੰ ਨਜ਼ਰ-ਅੰਦਾਜ਼ ਕਰਦਿਆਂ, ਸਤਿ ਦੇ ਮਾਰਗ 'ਤੇ ਚੱਲਣ ਲਈ ਆਖਿਆ ਗਿਆ ਹੈ। ਅਜਿਹੇ ਭਾਵ ਵਾਲਾ ਇਕ ਲੇਖ "ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਹੈ" ਜੋ *ਫੁਲਵਾੜੀ* ਦੇ ਨਵੰਬਰ 1982 ਦੇ ਅੰਕ ਵਿਚ ਛਪਿਆ ਸੀ, ਜੋ ਹੁਣ ਦੁਰਲੱਭ ਹੈ। "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਇਕ ਰੇਡੀਓ ਟਾਕ ਹੈ ਅਤੇ "ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰੇਮ-ਸੁਨੇਹਾ" *ਫੁਲਵਾੜੀ* ਦੇ ਪੁਰਾਣੇ ਅੰਕ 'ਚੋਂ ਪ੍ਰਾਪਤ ਹੋਇਆ ਹੈ, ਜੋ ਹੁਣ ਦੁਰਲੱਭ ਹੋ ਚੁੱਕਾ ਹੈ। ਇਨ੍ਹਾਂ ਲੇਖਾਂ ਵਿਚ ਗੁਰਮਤਿ ਵਿਚ ਪ੍ਰੇਮ ਦੇ ਸੰਕਲਪ ਨੂੰ ਸਪੱਸ਼ਟ ਕੀਤਾ ਗਿਆ ਹੈ। "ਗੁਰੂ ਨਾਨਕ ਤੇ ਸਿੱਖ" ਆਪ ਦੇ ਭਾਸ਼ਨ ਦਾ ਸਾਰ ਹੈ ਜੋ *ਗੁਰੂ ਨਾਨਕ ਪ੍ਰਕਾਸ਼ ਪੱਤ੍ਰਿਕਾ* ਵਿਚ 1969 ਈ: ਵਿਚ ਛਪਿਆ ਸੀ।



ਭਾਈ ਸਾਹਿਬ ਨੇ ਗੁਰੂ ਤੇਗ਼ ਬਹਾਦਰ ਸਾਹਿਬ ਬਾਰੇ ਇਕ ਅਤਿ ਮਹੱਤਵਪੂਰਨ ਲੇਖ, "ਗੁਰੂ ਤੇਗ਼ ਬਹਾਦਰ ਜੀ : ਜੀਵਨ, ਸ਼ਹੀਦੀ ਤੇ ਉਸ ਦਾ ਸਿੱਖ ਸੰਗਤਾਂ ਉਪਰ ਅਸਰ" ਲਿਖਿਆ ਜੋ *ਗੁਰੂ ਤੇਗ਼ ਬਹਾਦਰ : ਜੀਵਨ ਸੰਦੇਸ਼ ਤੇ ਸ਼ਹਾਦਤ* ਸੰਪਾਦਕ ਡਾ. ਤਾਰਨ ਸਿੰਘ ਵਿਚ ਪ੍ਰਕਾਸ਼ਿਤ ਕੀਤਾ ਗਿਆ ਜੋ ਆਪਣੇ ਵਿਸ਼ੇ 'ਤੇ ਇਕ ਅਧਿਕਾਰਤ ਦਸਤਾਵੇਜ਼ ਹੈ।

"ਰਹਿਤ ਦੀ ਲੋੜ" ਆਪ ਦਾ ਲਘੂ-ਨਿਬੰਧ ਹੈ, ਜੋ *ਖ਼ਾਲਸਾ ਐਡਵੋਕੇਟ* ਫ਼ਰਵਰੀ 1932 ਵਿਚ ਪ੍ਰਕਾਸ਼ਿਤ ਹੋਇਆ, ਜਿਸ ਵਿਚ ਆਪ ਨੇ ਰਹਿਤ ਦੇ ਮਹੱਤਵ ਬਾਰੇ ਬੜੇ ਸਰਲ ਢੰਗ ਨਾਲ ਆਪਣੇ ਵਿਚਾਰ ਪ੍ਰਗਟ ਕੀਤੇ ਹਨ।

"ਸ਼ੇਖ਼ ਫ਼ਰੀਦ" ਆਪ ਦਾ ਮਹੱਤਵਪੂਰਨ ਲੇਖ ਹੈ, ਜੋ *ਪੰਜ ਦਰਿਆ* ਦੇ ਅਪ੍ਰੈਲ 1950 ਦੇ ਅੰਕ ਵਿਚ ਪ੍ਰਕਾਸ਼ਿਤ ਹੋਇਆ, ਜਿਸ ਵਿਚ ਆਪ ਨੇ ਫ਼ਰੀਦ ਜੀ ਦੇ ਉਪਦੇਸ਼ਾਂ ਨੂੰ ਅੰਕਿਤ ਕੀਤਾ ਹੈ। ਇਹ ਮੂਲ ਰੂਪ ਵਿਚ ਰੇਡੀਓ ਵਾਰਤਾ ਹੈ।

ਭਗਤ ਕਬੀਰ ਬਾਰੇ ਆਪ ਦੇ ਦੋ ਮਹੱਤਵਪੂਰਨ ਨਿਬੰਧ ਹਨ : "ਗੁਰੂ ਨਾਨਕ ਤੇ ਭਗਤ ਕਬੀਰ" ਅਤੇ "ਕਬੀਰ ਤੇ ਹੱਠ ਯੋਗ"। ਇਨ੍ਹਾਂ ਵਿਚ ਇਹ ਸਿੱਧ ਕੀਤਾ ਹੈ ਕਿ ਕਬੀਰ ਜੀ ਗੁਰੂ ਨਾਨਕ ਸਾਹਿਬ ਦੇ ਗੁਰੂ ਨਹੀਂ ਸਨ ਤੇ ਨਾ ਹੀ ਉਹ ਜੋਗੀਆਂ ਦੇ ਹੱਠ ਯੋਗ ਨੂੰ ਮੰਨਦੇ ਸਨ।

"ਭਗਤ ਰਵਿਦਾਸ ਜੀ ਦੇ ਧਾਰਮਿਕ ਸਿਧਾਂਤ" ਆਪ ਦਾ ਮਹੱਤਵਪੂਰਨ ਨਿਬੰਧ ਹੈ, ਜਿਸ ਵਿਚ ਭਗਤ ਜੀ ਦੇ ਦਾਰਸ਼ਨਿਕ ਵਿਚਾਰਾਂ ਨੂੰ ਬੜੇ ਸਰਲ ਪਰ ਸਪੱਸ਼ਟ

ਰੂਪ ਵਿਚ ਪ੍ਰਗਟਾਇਆ ਗਿਆ ਹੈ। ਇਹ ਰਚਨਾ 'ਬਾਣੀ ਭਗਤ *ਰਵਿਦਾਸ: ਇਕ ਵਿਵੇਚਨ* ਪੁਸਤਕ ਵਿੱਚੋਂ ਪ੍ਰਾਪਤ ਹੋਈ, ਜਿਸ ਦਾ ਸੰਪਾਦਨ ਡਾ. ਬਲਦੇਵ ਸਿੰਘ ਬੱਧਨ ਨੇ ਕੀਤਾ ਹੈ।

ਭਾਈ ਵੀਰ ਸਿੰਘ ਭਾਈ ਜੋਧ ਸਿੰਘ ਦੇ ਸਮਕਾਲੀ ਹੀ ਨਹੀਂ, ਉਨ੍ਹਾਂ ਦੇ ਮਿੱਤਰ ਤੇ ਨਿਕਟਵਰਤੀ ਵੀ ਸਨ। ਇਹ ਨੇੜਤਾ ਤੇ ਨਿੱਘੇ ਸੰਬੰਧ ਭਾਈ ਵੀਰ ਸਿੰਘ ਦੇ ਅਕਾਲ ਚਲਾਣੇ ਤਕ ਰਹੇ। ਆਪ ਨੇ ਭਾਈ ਵੀਰ ਸਿੰਘ ਬਾਰੇ ਬਹੁਤ ਮਹੱਤਵਪੂਰਨ ਲੇਖ ਲਿਖੇ ਹਨ : "ਨੇੜਿਓਂ ਤੱਕੇ ਭਾਈ ਵੀਰ ਸਿੰਘ", "ਭਾਈ ਵੀਰ ਸਿੰਘ ਤੇ ਸਿੰਘ ਸਭਾ ਲਹਿਰ" ਅਤੇ "ਭਾਈ ਸਾਹਿਬ ਦੀ ਕਵਿਤਾ" ਜੋ ਭਾਈ ਸਾਹਿਬ ਦੀ ਸ਼ਖ਼ਸੀਅਤ, ਉਨ੍ਹਾਂ ਦੇ ਸਿੱਖ ਪੰਥ ਦੀ ਉੱਨਤੀ ਲਈ ਕੀਤੇ ਗਏ ਯਤਨਾਂ ਅਤੇ ਉਨ੍ਹਾਂ ਦੀ ਕਵਿਤਾ ਦੇ ਮਹੱਤਵਪੂਰਨ ਪੱਖਾਂ ਬਾਰੇ ਭਰਵੀਂ ਜਾਣਕਾਰੀ ਦਿੰਦੇ ਹਨ। ਆਪ ਉਨ੍ਹਾਂ ਦੇ ਨਿਕਟਵਰਤੀ ਸਨ ਤੇ ਜੋ ਕੁਝ ਉਸ ਸਮੇਂ ਵਾਪਰਿਆ, ਆਪ ਉਸ ਦੇ ਪ੍ਰਤੱਖਦਰਸ਼ੀ ਸਨ, ਜਿਸ ਕਾਰਨ ਆਪ ਨੇ ਜੋ ਜਾਣਕਾਰੀ ਪ੍ਰਸਤੁਤ ਕੀਤੀ ਹੈ, ਉਹ ਪ੍ਰਮਾਣਿਕ ਹੈ। ਇਵੇਂ ਹੀ ਆਪ ਨੇ ਭਾਈ ਵੀਰ ਸਿੰਘ ਦੇ ਛੋਟੇ ਭਰਾਤਾ ਡਾਕਟਰ ਬਲਬੀਰ ਸਿੰਘ ਬਾਰੇ ਜਾਣਕਾਰੀ ਭਰਪੂਰ ਲੇਖ ਲਿਖਿਆ ਹੈ।

ਇਵੇਂ ਹੀ ਆਪ ਨੇ ਪ੍ਰੋ. ਪੂਰਨ ਸਿੰਘ, ਡਾ. ਗੰਡਾ ਸਿੰਘ, ਸ. ਤਰਲੋਚਨ ਸਿੰਘ ਬਾਰੇ ਨਿਬੰਧ ਲਿਖੇ ਹਨ, ਜੋ ਉਨ੍ਹਾਂ ਦੇ ਜੀਵਨ ਤੇ ਦੇਣ ਬਾਰੇ ਦਸਤਾਵੇਜ਼ ਹਨ।



ਕਰਤਾਰਪੁਰੀ ਬੀੜ ਸਿੱਖ ਧਰਮ ਨਾਲ ਸੰਬੰਧਿਤ ਅਹਿਮ ਗ੍ਰੰਥ ਹੈ, ਜਿਸ ਬਾਰੇ ਵੀਹਵੀਂ ਸਦੀ ਵਿਚ ਕੁਝ ਵਾਦ-ਵਿਵਾਦ ਚੱਲ ਪਿਆ, ਜਿਸ ਨੇ ਸ਼ਰਧਾਵਾਨ ਸਿੱਖਾਂ ਨੂੰ ਦੁਬਿਧਾ ਗ੍ਰਸਤ ਕਰ ਦਿੱਤਾ ਤਾਂ ਭਾਈ ਜੋਧ ਸਿੰਘ ਨੇ ਇਸ ਬੀੜ ਦਾ ਦੀਰਘ ਅਧਿਐਨ ਕਰ ਕੇ ਇਸ ਦੀ ਪ੍ਰਮਾਣਿਕਤਾ ਨੂੰ ਸਥਾਪਤ ਕਰਦਿਆਂ ਵਿਰੋਧੀਆਂ ਦੇ ਹਰ ਇਤਰਾਜ਼ ਦਾ ਤਰਕਪੂਰਨ ਢੰਗ ਨਾਲ ਉੱਤਰ ਦੇ ਕੇ ਉਨ੍ਹਾਂ ਦੀ ਤਸੱਲੀ ਕਰਵਾਈ। "ਸ੍ਰੀ ਕਰਤਾਰਪੁਰ ਵਾਲੀ ਪਵਿੱਤਰ 'ਆਦਿ ਬੀੜ' ਭੂਮਿਕਾ" ਲੇਖ ਆਪ ਦੀ ਵਿਦਵਤਾ, ਤਰਕ-ਸ਼ਕਤੀ ਤੇ ਵਿਸ਼ਾਲ ਗਿਆਨ ਦਾ ਪ੍ਰਮਾਣ ਹੈ। ਇਸ ਵਿਚ ਆਪ ਨੇ ਇਕ ਪਵਿੱਤਰ ਬੀੜ ਬਾਰੇ ਬੜੀ ਪ੍ਰਮਾਣਿਕ ਤੇ ਵਿਲੱਖਣ ਜਾਣਕਾਰੀ ਪਾਠਕਾਂ ਨੂੰ ਦਿੱਤੀ ਹੈ।

ਭਾਈ ਜੋਧ ਸਿੰਘ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਖੇ ਸਿੱਖ-ਇਤਿਹਾਸ ਦੀ ਖੋਜ ਲਈ ਇਕ ਵਿਭਾਗ ਸਥਾਪਤ ਕੀਤਾ, ਜਿਸ ਨੇ ਕਾਫ਼ੀ ਮਹੱਤਵਪੂਰਨ ਕਾਰਜ ਕੀਤਾ ਤੇ ਸਿੱਖ-ਇਤਿਹਾਸ ਨੂੰ ਕਰਾਮਾਤੀ ਸਾਖੀਆਂ ਤੋਂ ਮੁਕਤ ਕਰ ਕੇ ਨਿਰੋਲ ਇਤਿਹਾਸ ਦੇ ਰੂਪ ਵਿਚ ਪ੍ਰਸਤੁਤ ਕਰਨ ਦਾ ਸਫਲ ਯਤਨ ਕੀਤਾ। ਇਕ ਮਹਿਕਮੇ ਬਾਰੇ ਆਪ ਦਾ ਲੇਖ, "ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਸਿੱਖ ਇਤਿਹਾਸ-ਖੋਜਕ ਮਹਿਕਮਾ" ਬੜਾ ਮਹੱਤਵਪੂਰਨ ਹੈ, ਜਿਸ ਵਿਚ ਦਿੱਤੀ ਗਈ ਵਾਕਫ਼ੀਅਤ ਬੜੀ ਪ੍ਰਮਾਣਿਕ ਹੈ। ਇਵੇਂ ਹੀ ਆਪ ਨੇ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਅਕਾਲ ਚਲਾਣੇ 'ਤੇ "ਸਿੱਖਾਂ ਦੇ ਪਹਿਲੇ ਇਤਿਹਾਸਕਾਰ" ਲੇਖ ਲਿਖ ਕੇ ਉਨ੍ਹਾਂ ਨੂੰ ਸ਼ਰਧਾਂਜਲੀ ਦਿੰਦਿਆਂ, ਉਨ੍ਹਾਂ ਦੀ ਦੇਣ ਬਾਰੇ ਮੁੱਲਵਾਨ ਟਿੱਪਣੀਆਂ ਕੀਤੀਆਂ ਹਨ। ਇਵੇਂ ਆਪ

ਨੇ "ਭਾਈ ਸਾਹਿਬ ਬਾਗੜੀਆਂ ਦਾ ਵੰਸ਼" ਲੇਖ ਲਿਖ ਕੇ, ਸਿੱਖਾਂ ਦੇ ਇਸ ਰਾਜ-ਪੁਜਾਰੀਆਂ ਦੇ ਘਰਾਣੇ ਬਾਰੇ ਜਾਣਕਾਰੀ ਭਰਪੂਰ ਸਾਮੱਗਰੀ, ਪੰਜਾਬੀ ਪਾਠਕਾਂ ਨੂੰ ਪ੍ਰਦਾਨ ਕੀਤੀ ਹੈ।

ਭਾਈ ਜੋਧ ਸਿੰਘ ਸਿੱਖਿਆ-ਸ਼ਾਸਤਰੀ ਸਨ। ਆਪ ਨੇ "ਉਦੇਸ਼-ਵਿਹੂਣੀ ਵਿੱਦਿਆ" (*ਲਿਖਾਰੀ* ਫ਼ਰਵਰੀ, 1941) ਵਿਚ ਅਜੋਕੀ ਵਿੱਦਿਆ-ਪ੍ਰਣਾਲੀ ਦੇ ਨੁਕਸਾਂ ਬਾਰੇ ਖੁੱਲ੍ਹ ਕੇ ਟਿੱਪਣੀਆਂ ਕੀਤੀਆਂ ਹਨ ਅਤੇ ਆਪ ਨੇ 'ਵਾਰਧਾ ਸਕੀਮ' ਬਾਰੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਵਿਚਾਰ ਕੀਤਾ ਤੇ ਇਸ ਦੀ ਮੂਲ ਭਾਵਨਾ ਨੂੰ ਸਮਝਣ ਦਾ ਸੁਚੱਜਾ ਯਤਨ ਕੀਤਾ ਹੈ।

"ਪ੍ਰਸੰਨ ਲੰਮੀ ਉਮਰ" ਲੇਖ ਆਪ ਦੀ ਵਾਰਤਕ ਦਾ ਇਕ ਉੱਤਮ ਨਮੂਨਾ ਹੈ ਜੋ ਆਪ ਨੇ ਵਿਦਿਆਰਥੀਆਂ ਲਈ ਵਿਸ਼ੇਸ਼ ਰੂਪ ਵਿਚ ਲਿਖਿਆ ਸੀ ਅਤੇ *ਸਾਹਿਤ ਰਤਨਾਕਰ* ਪੁਸਤਕ ਵਿਚ ਛਪਿਆ ਸੀ, ਜਿਸ ਦਾ ਸੰਪਾਦਨ ਆਪ ਨਾਲ ਸ. ਕਰਤਾਰ ਸਿੰਘ ਦੁੱਗਲ ਨੇ ਕੀਤਾ ਸੀ। ਇਸ ਵਿਚ ਆਪ ਨੇ ਕਰਮਸ਼ੀਲ ਰਹਿ ਕੇ ਜੀਵਨ ਬਤੀਤ ਕਰਨ ਲਈ ਆਖਿਆ ਹੈ ਜੋ ਪ੍ਰਸੰਨ ਲੰਮੀ ਉਮਰ ਦਾ ਰਾਜ਼ ਹੈ। ਇਸ ਵਿਚਾਰ ਨੂੰ ਸਿੱਧ ਕਰਨ ਲਈ ਇਤਿਹਾਸ ਮਿਥਿਹਾਸ ਵਿੱਚੋਂ ਉਦਾਹਰਣਾਂ ਦਿੱਤੀਆਂ ਗਈਆਂ ਹਨ।

ਦੇਸ਼ ਦੀ ਵੰਡ ਉਪਰੰਤ ਭਾਸ਼ਾਈ ਆਧਾਰ 'ਤੇ ਜਦੋਂ ਸੂਬੇ ਬਣਾਏ ਜਾਣ ਲੱਗੇ ਤਾਂ ਕੁਝ ਮੁਤੱਸਬੀ ਸਿਆਸਤਦਾਨਾਂ ਨੇ ਪੰਜਾਬੀ ਸੂਬੇ ਦੀ ਸਥਾਪਤੀ ਨੂੰ ਰੋਕਣ ਲਈ, ਪੰਜਾਬ ਦੇ ਲੋਕਾਂ ਦੀ ਭਾਸ਼ਾ ਪੰਜਾਬੀ ਦੀ ਥਾਂ, ਬਹੁਗਿਣਤੀ ਦੀ ਭਾਸ਼ਾ ਹਿੰਦੀ ਦੱਸਣ ਲਈ ਕੋਝੀਆਂ ਚਾਲਾਂ ਚਲੀਆਂ ਤੇ ਸਮਾਂ ਪਾ ਕੇ ਵਿਸ਼ਾਲ ਪੰਜਾਬ ਕੁਝ ਜ਼ਿਲ੍ਹਿਆਂ ਦਾ ਛੋਟਾ ਜਿਹਾ ਸੂਬਾ ਬਣਾ ਕੇ ਉਨ੍ਹਾਂ ਨੇ ਆਪਣੀ ਚਾਲ ਦੀ ਕਾਮਯਾਬੀ 'ਤੇ ਖ਼ੁਸ਼ੀਆਂ ਮਨਾਈਆਂ, ਪ੍ਰੰਤੂ ਇਸ ਨਾਲ ਪੰਜਾਬੀ ਭਾਸ਼ਾ ਤੇ ਪੰਜਾਬੀਆਂ ਦਾ ਏਨਾ ਭਾਰੀ ਨੁਕਸਾਨ ਹੋਇਆ ਜਿਸ ਦੀ ਕਲਪਨਾ ਹੀ ਕੀਤੀ ਜਾ ਸਕਦੀ ਹੈ। ਜਦੋਂ ਇਹ ਮਸਲਾ ਖੜਾ ਹੋਇਆ ਤਾਂ ਇਸ ਬਾਰੇ ਦੋਹਾਂ ਧਿਰਾਂ ਨੇ ਬੜਾ ਕੁਝ ਲਿਖਿਆ। "ਪੰਜਾਬ ਦੀ ਬੋਲੀ" ਅਜਿਹੀ ਸਥਿਤੀ ਵਿਚ ਲਿਖਿਆ ਗਿਆ ਨਿਬੰਧ ਹੈ, ਜੋ ਅਗਸਤ 1949 ਦੇ *ਪੰਜ ਦਰਿਆ* ਮੈਗਜ਼ੀਨ ਵਿਚ ਪ੍ਰਕਾਸ਼ਿਤ ਹੋਇਆ। ਇਸ ਵਿਚ ਆਪ ਨੇ ਪੰਜਾਬ ਦੀ ਭਾਸ਼ਾ ਤੇ ਪੰਜਾਬੀ ਲਈ ਗੁਰਮੁਖੀ ਲਿਪੀ ਦੀ ਉੱਚਿਤਤਾ ਬਾਰੇ ਬੜੇ ਅਧਿਕਾਰਤ ਢੰਗ ਨਾਲ ਆਪਣੇ ਵਿਚਾਰ ਪ੍ਰਸਤੁਤ ਕੀਤੇ ਹਨ। ਇਹ ਲੇਖ ਅੱਜ ਵੀ ਦਸਤਾਵੇਜ਼ੀ ਮਹੱਤਵ ਦਾ ਅਧਿਕਾਰੀ ਮੰਨਿਆ ਜਾ ਸਕਦਾ ਹੈ।

'ਪੰਜਾਬੀ ਦਾ ਰੂਪ' ਆਪ ਦੇ ਭਾਸ਼ਨ ਦਾ ਸੰਖੇਪ ਹੈ ਜੋ ਆਪ ਨੇ ਪੰਜਾਬੀ ਯੂਨੀਵਰਸਿਟੀ ਵਿਖੇ ਦਿੱਤਾ। ਆਪ ਦਾ ਵਿਚਾਰ ਹੈ ਕਿ ਨਵੇਂ ਵਿਸ਼ਿਆਂ ਜਾਂ ਨਵੀਆਂ ਚੁਣੌਤੀਆਂ ਦਾ ਮੁਕਾਬਲਾ ਕਰਨ ਲਈ ਜਾਂ ਅੱਜ ਦੇ ਵਿਗਿਆਨਕ ਯੁੱਗ ਵਿਚ ਆਪਣੀ ਗੱਲ ਨੂੰ ਸਪੱਸ਼ਟ ਰੂਪ ਵਿਚ ਪ੍ਰਗਟ ਕਰਨ ਲਈ ਸਾਨੂੰ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ ਵਿਚ ਹੋਰ ਭਾਸ਼ਾਵਾਂ ਵਿੱਚੋਂ ਸ਼ਬਦ ਲੈਣੇ ਪੈਣਗੇ। ਇਸ ਗੱਲ ਨੂੰ ਹੁਣ ਸਭ ਭਾਸ਼ਾ-ਵਿਗਿਆਨੀਆਂ ਅਤੇ ਵਿਦਵਾਨਾਂ ਨੇ ਸਵੀਕਾਰ ਕਰ ਲਿਆ ਹੈ। ਇਹ ਲਘੂ-ਨਿਬੰਧ ਬਹੁਤ ਵਧੀਆ ਰਚਨਾ ਹੈ। "ਪੰਜਾਬੀ ਦਾ ਵਿਦਿਅਕ ਖੇਤਰ ਵਿਚ ਥਾਂ"

ਆਪ ਦੀ ਧਾਰਨਾ ਹੈ ਕਿ ਪੰਜਾਬ ਵਿਚ ਸਿੱਖਿਆ ਦਾ ਮਾਧਿਅਮ ਪੰਜਾਬੀ ਹੋਣਾ ਚਾਹੀਦਾ ਹੈ, ਕਿਉਂਕਿ ਪੰਜਾਬੀ ਵਿਚ ਹਰ ਵਿਸ਼ੇ ਨੂੰ ਪੜ੍ਹਾਇਆ ਜਾ ਸਕਦਾ ਹੈ।

"ਗੁਰਮੁਖੀ ਲਿਪੀ" ਆਪ ਦਾ ਮਹੱਤਵਪੂਰਨ ਨਿਬੰਧ ਹੈ ਜੋ ਦਸੰਬਰ 1950 ਦੇ *ਪੰਜਾਬੀ ਦੁਨੀਆਂ* ਦੇ ਅੰਕ ਵਿਚ ਛਪਿਆ, ਜਿਸ ਵਿਚ ਆਪ ਨੇ ਗੁਰਮੁਖੀ ਦੀ ਉੱਤਪਤੀ ਤੇ ਪੰਜਾਬੀ ਨੂੰ ਸ਼ੁੱਧ ਰੂਪ ਵਿਚ ਲਿਖਣ ਦੀ ਸਮਰੱਥਾ ਬਾਰੇ ਵਿਚਾਰ ਪੇਸ਼ ਕਰਦਿਆਂ, ਗੁਰਮੁਖੀ ਲਿਪੀ ਨੂੰ ਇਕ ਸਮਰੱਥ ਲਿਪੀ ਮੰਨਿਆ ਹੈ। ਇਸ ਵਿਚ ਪੁਰਾਣੀਆਂ ਲਿਪੀਆਂ ਦੇ ਚਿੱਤਰ ਦੇ ਕੇ ਗੁਰਮੁਖੀ ਦੀ ਪ੍ਰਾਚੀਨਤਾ ਨੂੰ ਸਥਾਪਤ ਕੀਤਾ ਗਿਆ ਹੈ।

ਪੰਜਾਬੀ ਸ਼ਬਦ-ਜੋੜਾਂ ਦੀ ਸਮੱਸਿਆ ਬਾਰੇ ਲੰਮੇ ਸਮੇਂ ਤੋਂ ਵਿਦਵਾਨਾਂ ਵਿਚ ਵਾਦ-ਵਿਵਾਦ ਚਲਿਆ ਆ ਰਿਹਾ ਹੈ। ਭਾਈ ਸਾਹਿਬ ਦੇ ਦੋ ਲੇਖ ਇਸ ਸਮੱਸਿਆ ਨਾਲ ਸੰਬੰਧਿਤ ਹਨ: "ਪੰਜਾਬੀ ਪਦ-ਜੋੜ" ਅਤੇ "ਪੰਜਾਬੀ ਸ਼ਬਦ-ਜੋੜ" ਜੋ *ਫੁਲਵਾੜੀ* ਮੈਗਜ਼ੀਨ ਦੇ ਮੁੱਢਲੇ ਅੰਕਾਂ ਵਿਚ ਪ੍ਰਕਾਸ਼ਤ ਹੋਏ। ਇਨ੍ਹਾਂ ਲੇਖਾਂ ਵਿਚ ਦਿੱਤੇ ਗਏ ਵਿਚਾਰ ਅੱਜ ਵੀ ਭਾਸ਼ਾ ਤੇ ਲਿਪੀ ਦੇ ਮਾਹਿਰਾਂ ਲਈ ਰਾਹ-ਦਸੇਰੇ ਦਾ ਕੰਮ ਕਰਨ ਦੇ ਸਮਰੱਥ ਹਨ।

ਭਾਈ ਜੋਧ ਸਿੰਘ ਬੜੇ ਕਮਾਲ ਦੇ ਵਕਤਾ ਸਨ, ਜੋ ਪੂਰੇ ਅਧਿਕਾਰ ਨਾਲ ਆਪਣੀ ਗੱਲ ਆਖਦੇ ਸਨ ਤੇ ਹਰ ਵਿਚਾਰ ਨੂੰ ਬਾ-ਦਲੀਲ ਢੰਗ ਨਾਲ ਪੇਸ਼ ਕਰਨਾ ਆਪ ਦੀ ਭਾਸ਼ਨ-ਕਲਾ ਦਾ ਕਮਾਲ ਸੀ। ਆਪ ਦੇ ਦੋ ਭਾਸ਼ਨ ਛਪੇ ਹੋਏ ਰੂਪ ਵਿਚ ਮਿਲੇ ਹਨ, ਜੋ *ਆਲੋਚਨਾ* ਮੈਗਜ਼ੀਨ ਦੇ ਪੁਰਾਣੇ ਅੰਕਾਂ ਵਿੱਚੋਂ ਪ੍ਰਾਪਤ ਹੋਏ ਹਨ। ਇਨ੍ਹਾਂ ਵਿਚ ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ ਬਾਰੇ ਆਪ ਨੇ ਆਪਣੇ ਮੱਤ ਨੂੰ ਪ੍ਰਸਤੁਤ ਕਰਨ ਦਾ ਸਫਲ ਯਤਨ ਕੀਤਾ ਹੈ।



ਭਾਈ ਜੋਧ ਸਿੰਘ ਨੇ ਬਹੁਤ ਸਾਰੀਆਂ ਪੁਸਤਕਾਂ ਦੇ ਮੁਖਬੰਧ ਲਿਖੇ ਹਨ ਪਰ ਮੈਂ ਸਿਰਫ਼ ਯਾਦਗਾਰੀ ਮੁਖਬੰਧਾਂ ਨੂੰ ਇਸ ਸੰਗ੍ਰਹਿ ਵਿਚ ਛਾਪਣ ਦਾ ਉਪਰਾਲਾ ਕੀਤਾ ਹੈ, ਜਿਨ੍ਹਾਂ ਵਿਚ *ਗੁਰੂ ਨਾਨਕ ਬਾਣੀ* (ਆਪ ਦੀ ਰਚਨਾ) *ਗੁਰੂ ਨਾਨਕ ਬਾਣੀ* ਡਾ. ਰਤਨ ਸਿੰਘ ਜੱਗੀ, *ਪੰਜਾਬੀ ਭਾਸ਼ਾ ਦਾ ਵਿਕਾਸ* ਕ੍ਰਿਤ ਦੁਨੀ ਚੰਦ, ਡਾ. ਗੰਡਾ ਸਿੰਘ ਦੀ ਪੁਸਤਕ *ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ*, ਡਾ. ਦੀਵਾਨ ਸਿੰਘ ਦੀ ਪੁਸਤਕ *ਫ਼ਰੀਦ ਦਰਸ਼ਨ*, ਅਤੇ *ਗੁਰੂਵਰ* ਡਾ. ਰਾਵਿੰਦਰ ਨਾਥ ਟੈਗੋਰ ਦੀਆਂ ਪੁਸਤਕਾਂ ਦਾ ਮੁਖਬੰਧ ਹੀ ਸ਼ਾਮਲ ਕੀਤੇ ਹਨ, ਕਿਉਂਕਿ ਇਨ੍ਹਾਂ ਵਿਚ ਭਾਈ ਸਾਹਿਬ ਦੇ ਵਿਚਾਰ ਬੜੇ ਸਪੱਸ਼ਟ ਰੂਪ ਵਿਚ ਪ੍ਰਗਟ ਹੋਏ ਦ੍ਰਿਸ਼ਟੀਗੋਚਰ ਹੁੰਦੇ ਹਨ। ਵੈਸੇ ਜਦੋਂ ਆਪ 'ਪੰਜਾਬੀ-ਸਾਹਿਤ ਅਕੈਡਮੀ', ਲੁਧਿਆਣਾ ਦੇ ਪ੍ਰਧਾਨ ਸਨ, ਪੰਜਾਬੀ ਯੂਨੀਵਰਸਿਟੀ, ਪਟਿਆਲੇ ਦੇ ਵੀ.ਸੀ. ਸਨ ਤਾਂ ਉਦੋਂ ਇਨ੍ਹਾਂ ਸੰਸਥਾਵਾਂ ਦੁਆਰਾ ਪ੍ਰਕਾਸ਼ਿਤ ਸਭ ਪੁਸਤਕਾਂ ਦੇ ਮੁਖਬੰਧ ਆਪ ਦੇ ਨਾਂ ਹੇਠ ਛਪੇ ਹੋਏ ਹਨ ਪਰ ਉਹ ਤਾਂ ਸਟੀਰੀਓ ਟਾਈਪ ਰੰਗ-ਰੂਪ ਵਾਲੇ ਹਨ, ਜਿਸ ਕਾਰਨ ਉਨ੍ਹਾਂ ਨੂੰ ਛੱਡ ਦਿੱਤਾ ਹੈ।

ਆਪ ਨੇ *ਖ਼ਾਲਸਾ ਐਡਵੋਕੇਟ*, *ਆਲੋਚਨਾ* ਆਦਿ ਮੈਗਜ਼ੀਨ ਦੀਆਂ ਸੰਪਾਦਕੀਆਂ ਵੀ ਲਿਖੀਆਂ। ਆਪ ਦੀ ਯਾਦਗਾਰੀ ਸੰਪਾਦਕੀ, *ਆਲੋਚਨਾ ਰੰਗ* ਪੇਸ਼

ਕੀਤੀ ਜਾ ਰਹੀ ਹੈ ਜੋ 'ਪੰਜਾਬੀ-ਸਾਹਿਤ ਅਕੈਡਮੀ', ਲੁਧਿਆਣਾ ਦੇ ਮੈਗਜ਼ੀਨ *ਆਲੋਚਨਾ* ਦੇ ਪਹਿਲੇ ਅੰਕ ਦੀ ਹੈ। ਇਹ ਅਤਿ-ਮਹੱਤਵਪੂਰਨ ਹੈ, ਕਿਉਂਕਿ ਇਸ ਵਿਚ ਨੀਤੀ ਨਿਰਧਾਰਣ ਕੀਤੀ ਗਈ ਹੈ।

ਆਪ ਨੇ ਸਮਕਾਲੀ ਮੈਗਜ਼ੀਨਾਂ ਵਿਚ ਪ੍ਰਕਾਸ਼ਿਤ ਸਾਮੱਗਰੀ ਬਾਰੇ ਪੱਤਰ ਰੂਪ ਵਿਚ ਆਪਣੇ ਵਿਚਾਰ ਬੜੀ ਦਲੇਰੀ ਨਾਲ ਪ੍ਰਗਟ ਕਰਨ ਲਈ ਯਾਦਗਾਰੀ ਪੱਤਰ ਲਿਖੇ ਸਨ। ਇਕ ਪੱਤਰ ਇਥੇ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ਜੋ ਮਈ 1937 ਦੀ *ਪ੍ਰੀਤ ਲੜੀ* ਦੇ ਅੰਕ ਵਿਚ ਛਪਿਆ ਹੈ। ਇਸ ਵਿਚ ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਨੂੰ ਲੰਮੇ ਹੱਥੀਂ ਲਿਆ ਹੈ।

ਇਉਂ ਅਸੀਂ ਬਹੁਤ ਸਾਰੇ ਸ੍ਰੋਤਾਂ ਤੋਂ ਬਹੁਤ ਮਹੱਤਵਪੂਰਨ ਸਾਮੱਗਰੀ ਨੂੰ ਇਕੱਤਰ ਕਰ ਕੇ ਸਾਂਭਣ ਦਾ ਯਤਨ ਕੀਤਾ ਹੈ।

ਭਾਈ ਜੋਧ ਸਿੰਘ ਪੰਜਾਬੀ ਵਾਰਤਕ ਦੇ ਖੇਤਰ ਵਿਚ ਜਾਣਿਆ-ਪਛਾਣਿਆ ਨਾਂ ਹੈ, ਜਿਨ੍ਹਾਂ ਨੇ ਸਰਲ, ਸਪੱਸ਼ਟ ਤੇ ਤਰਕ-ਵਿਤਰਕ ਵਾਲੀ ਵਾਰਤਕ ਦੀ ਇਕ ਪਰੰਪਰਾ ਨੂੰ ਸਥਾਪਤ ਕੀਤਾ ਹੈ। ਆਪ ਦੀ ਸ਼ੈਲੀ ਬੜੀ ਰੌਚਕ ਪ੍ਰਕਿਰਤੀ ਵਾਲੀ ਹੈ। ਆਪ ਕਿਸੇ ਵਿਸ਼ੇ 'ਤੇ ਵੀ ਲਿਖਣ, ਆਪ ਦੀ ਵਾਰਤਕ ਰਚਨਾ ਵਿਚ ਦਲੀਲ ਕਦੇ ਗ਼ੈਰ-ਹਾਜ਼ਰ ਨਹੀਂ ਹੁੰਦੀ। ਇਹੀ ਕਾਰਨ ਹੈ ਕਿ ਆਪ ਦੇ ਵਿਰੋਧੀ ਵੀ ਆਪ ਦਾ ਸਿੱਕਾ ਮੰਨਦੇ ਰਹੇ ਹਨ ਤੇ ਆਪ ਨਾਲ ਵਿਚਾਰਾਂ ਦਾ ਮੱਤਭੇਦ ਰੱਖਣ ਵਾਲੇ ਅੱਜ ਵੀ ਇਨ੍ਹਾਂ ਤੋਂ ਪ੍ਰਭਾਵਿਤ ਹੁੰਦੇ ਵੇਖੇ ਗਏ ਹਨ।



ਮੇਰੇ ਮਿੱਤਰ ਸਰਦਾਰ ਗੁਰਸਾਗਰ ਸਿੰਘ 'ਸਿੰਘ ਬ੍ਰਦਰਜ਼', ਅੰਮ੍ਰਿਤਸਰ ਵਾਲੇ ਇਸ ਗ੍ਰੰਥ ਨੂੰ ਪ੍ਰਕਾਸ਼ਤ ਕਰ ਕੇ ਪੰਜਾਬੀ ਸਾਹਿਤ ਤੇ ਸਿੱਖ ਧਰਮ ਦੀ ਬੜੀ ਭਾਰੀ ਸੇਵਾ ਕਰ ਰਹੇ ਹਨ। ਗੁਰੂ ਇਨ੍ਹਾਂ 'ਤੇ ਮਿਹਰ ਕਰਨ!

**—ਗੁਰਮੁਖ ਸਿੰਘ**

8, ਦਸ਼ਮੇਸ਼ ਨਗਰ,
ਪੁਲਿਸ ਲਾਈਨ ਰੋਡ,
ਪਟਿਆਲਾ।

# ਗੁਰੂ ਨਾਨਕ ਦੇਵ ਜੀ ਦੀ ਸਿੱਖਿਆ

ਮਾਰਕ੍ਵਿਸ ਔਫ਼ ਜ਼ੈਟਲੈਂਡ ਨੇ *ਦੀ ਲੈਗੇਸੀ ਔਫ਼ ਇੰਡੀਆ* (ਹਿੰਦੁਸਤਾਨ ਦਾ ਵਿਰਸਾ) ਦੀ ਪਹਿਲੀ ਛਾਪ ਦੀ ਭੂਮਿਕਾ ਵਿਚ ਆਖਿਆ ਹੈ ਕਿ, ਸਿੱਖਾਂ ਦਾ ਧਰਮ ਇਸਲਾਮ ਦੇ ਇਕੀਸ਼੍ਵਰਵਾਦ ਦੀ, ਹਿੰਦੂਆਂ ਦੇ ਬਹੁਦੇਵਤਾਵਾਦ ਨਾਲ ਟੱਕਰ ਤੋਂ ਉਪਜਿਆ। ਕੁਝ ਭਾਰਤੀ ਲੇਖਕਾਂ ਨੇ ਇਹ ਕਿਹਾ ਹੈ ਕਿ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਇਕ ਹਿੰਦੂ ਸੁਧਾਰਕ ਸਨ, ਜਿਨ੍ਹਾਂ ਦਾਣੇ ਤੂੜੀ ਤੋਂ ਅੱਡ ਕਰ ਕੇ ਪੁਰਾਣੇ ਹਿੰਦੂ ਰਿਸ਼ੀਆਂ ਦੀ ਉੱਤਮ ਸਿੱਖਿਆ ਦਾ ਪ੍ਰਚਾਰ ਕੀਤਾ। ਇਸ ਲੇਖ ਵਿਚ ਇਨ੍ਹਾਂ ਦੋਹਾਂ ਦ੍ਰਿਸ਼ਟੀਕੋਣਾਂ ’ਤੇ ਬਹਿਸ ਕਰਨ ਦੀ ਥਾਂ ਨਹੀਂ। ਮੈਂ ਜਿਥੋਂ ਤੀਕ ਸੰਭਵ ਹੋ ਸਕੇ, ਗੁਰੂ ਨਾਨਕ ਦੇਵ ਜੀ ਦੇ ਆਪਣੇ ਸ਼ਬਦਾਂ ਵਿਚ ਪਰਮ-ਤੱਤ, ਮਨੁੱਖੀ-ਆਤਮਾ, ਸੰਸਾਰ-ਸਿਰਜਨ, ਮੁਕਤੀ, ਕਰਮ-ਸਿਧਾਂਤ, ਆਵਾਗਵਨ, ਮਾਨਸ ਜਨਮ ਦਾ ਮਨੋਰਥ ਅਤੇ ਉਸ ਨੂੰ ਪ੍ਰਾਪਤ ਕਰਨ ਦੇ ਉਪਾਵਾਂ ਸੰਬੰਧੀ ਉਨ੍ਹਾਂ ਦੇ ਵਿਚਾਰ ਅੰਕਿਤ ਕਰਾਂਗਾ।



ਗੁਰੂ ਨਾਨਕ ਸਾਹਿਬ ਇਕ ਅਜਿਹੇ ਤਿਆਗੀ ਨਹੀਂ ਸਨ ਜਿਸ ਨੂੰ ਨਿਰਾ ਆਪਣੀ ਮੁਕਤੀ ਦਾ ਫ਼ਿਕਰ ਹੋਵੇ। ਉਨ੍ਹਾਂ ਦਾ ਮਨਸ਼ਾ ਇਹ ਸੀ ਕਿ ਆਮ ਆਦਮੀ ਸਚਮੁੱਚ ਦਾ ਧਾਰਮਿਕ ਜੀਵਨ ਬਤੀਤ ਕਰਨ ਅਤੇ ਆਪਣੇ ਆਪ ਨੂੰ ਇਕ ਅਜਿਹੇ ਭਾਈਚਾਰਕ ਪ੍ਰਬੰਧ ਨਾਲ ਬੰਨ੍ਹਣ, ਜਿਸ ਵਿਚ ਇਕ ਦੂਜੇ ਦੇ ਵਿਚਾਰਾਂ ਲਈ ਰਵਾਦਾਰੀ ਹੋਵੇ ਅਤੇ ਸਾਰੇ ਰਲ ਕੇ ਸੰਪੂਰਨ ਮਨੁੱਖੀ ਟੱਬਰ ਦਾ ਭਲਾ ਕਰਨ ਲਈ ਉਤਸ਼ਾਹਿਤ ਹੋਵਣ।

## 1. ਨਿਰੰਕਾਰ ਦਾ ਸਰੂਪ

ਸਿੱਖਾਂ ਦੀ ਧਾਰਮਿਕ ਪੁਸਤਕ, ‘ਗੁਰੂ ਗ੍ਰੰਥ ਸਾਹਿਬ’ ਦੇ ਆਰੰਭ ਵਿਚ ਹੀ ਗੁਰੂ ਨਾਨਕ ਦੇਵ ਜੀ ਦੀ ਮਸ਼ਹੂਰ ਬਾਣੀ ਜਪੁ ਜੀ ਸਾਹਿਬ ਦਰਜ ਹੈ। ਹਰ ਇਕ ਸਿੱਖ ਦਾ ਇਹ ਫ਼ਰਜ਼ ਹੈ ਕਿ ਉਹ ਅੰਮ੍ਰਿਤ ਵੇਲੇ ਇਸ ਬਾਣੀ ਦਾ ਪਾਠ ਕਰੇ। ਜਪੁ ਜੀ ਦੇ ਆਦਿ ਵਿਚ ਮੂਲ ਮੰਤਰ ਅੰਕਿਤ ਹੈ; ਜੋ ਸਿੱਖੀ ਵਿਸ਼ਵਾਸ ਦੀ ਨੀਂਹ ਹੈ। ‘ਮੂਲ ਮੰਤਰ’ ਦਾ ਖੁਲ੍ਹਾ ਭਾਵ-ਅਰਥ ਇਸ ਪ੍ਰਕਾਰ ਹੈ :

“ਈਸ਼ਵਰ ਕੇਵਲ ਇਕ ਹੈ। ਸਤਿ ਹੀ ਉਸ ਦਾ ਨਾਮ ਹੈ। ਉਹ ਸਾਰੇ ਬ੍ਰਹਿਮੰਡ ਦਾ ਰਚਨਹਾਰ ਹੈ ਅਤੇ ਉਸ ਵਿਚ ਵਿਆਪਕ ਹੈ। ਨਾ ਉਸ ਨੂੰ ਕਿਸੇ ਦਾ ਡਰ ਹੈ, ਨਾ ਕਿਸੇ ਨਾਲ ਵੈਰ ਹੈ। ਉਸ ਦੀ ਹਸਤੀ ਉਪਰ ਸਮੇਂ ਦਾ ਕੋਈ ਅਸਰ ਨਹੀਂ। ਉਹ ਜਨਮ ਨਹੀਂ ਲੈਂਦਾ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੀ ਹੈ। ਉਹ ਗੁਰੂ ਦੀ ਕਿਰਪਾ ਦੁਆਰਾ (ਲਖਿਆ ਜਾਂਦਾ ਹੈ)।

ਮੂਲ ਮੰਤਰ ਦਾ ਪਹਿਲਾ ਅੱਖਰ ਅੰਕ ੧ ਹੈ। ਸ਼ਬਦਾਂ ਦੇ ਅਰਥ ਸਮਾਂ ਪਾ ਕੇ ਬਦਲ ਜਾਂਦੇ ਹਨ, ਪਰ ਕਿਸੇ ਅੰਕ ਦਾ ਅਰਥ ਸਦਾ ਉਹੋ ਹੀ ਰਹਿੰਦਾ ਹੈ। ਆਰੰਭ ਵਿਚ ਹੀ ਨਿਰੰਕਾਰ ਦੀ ਏਕਤਾ 'ਤੇ ਜ਼ੋਰ ਦਿੱਤਾ ਗਿਆ ਹੈ ਤਾਂ ਜੁ ਸਿੱਖ ਹਿੰਦੂ ਦੇਵ-ਸੰਬੂਹ (ਸਮੂਹ) ਦੇ ਦੇਵੀਆਂ ਅਤੇ ਦੇਵਤਿਆਂ ਦੀ ਪੂਜਾ ਤੋਂ ਵਰਜੇ ਰਹਿਣ। ਕਈ ਸ਼ਬਦਾਂ ਵਿਚ ਗੁਰੂ ਜੀ ਨੇ ਇਸ ਏਕਤਾ ਦਾ ਚਿੱਤਰ ਬੜੇ ਭਾਵ ਭਰੇ ਸ਼ਬਦਾਂ ਵਿਚ ਖਿੱਚਿਆ ਹੈ।

"ਸਾਰੇ ਕਹਿੰਦੇ ਹਨ ਕਿ ਉਹ ਇੱਕੋ ਇਕ ਹੈ, ਪਰ ਹਉਮੈ ਦੇ ਗਰਬ ਨਾਲ ਭਰੇ ਪਏ ਹਨ। ਉਨ੍ਹਾਂ ਨੂੰ ਕੇਵਲ ਆਪਣਾ ਅਸਲੀ ਘਰ ਅਰਥਾਤ ਨਿਰੰਕਾਰ ਦਾ ਮਹੱਲ ਲੱਭੇਗਾ ਜਿਹੜੇ ਉਸ ਨੂੰ ਆਪਣੀ ਆਤਮਾ ਦੇ ਅੰਦਰ ਲਖ ਲੈਂਦੇ ਹਨ ਅਤੇ ਬਾਹਰ ਹਰ ਥਾਂ ਵਿਆਪਕ ਵੇਖਦੇ ਹਨ। ਮਾਲਕ ਨੇੜੇ ਹੈ, ਦੂਰ ਨਾ ਸਮਝੋ। ਇੱਕੋ ਹੀ ਸਾਰੀ ਸ੍ਰਿਸ਼ਟੀ ਵਿਚ ਸਮਾਇਆ ਹੋਇਆ ਹੈ। ਨਾਨਕ! ਜਿਹੜੇ ਇਕ ਨੂੰ ਲਖ ਕੇ ਦ੍ਵੈਤ ਤਿਆਗ ਦਿੰਦੇ ਹਨ, ਉਹ ਉਸ ਇਕ ਵਿਚ ਸਮਾ ਜਾਂਦੇ ਹਨ।"[1]

"ਇੱਕੋ ਰਾਹ ਹੈ। ਇੱਕੋ ਪਿਆਰ, ਇੱਕੋ ਸੁਹੱਪਣ, ਹਵਾ, ਪਾਣੀ ਤੇ ਅੱਗ ਵਿਚ ਚਮਕ ਰਿਹਾ ਹੈ। ਇੱਕੋ ਭੰਵਰਾ ਤਿੰਨਾਂ ਲੋਕਾਂ ਵਿਚ ਫਿਰ ਰਿਹਾ ਹੈ। ਜਿਹੜਾ ਇਸ ਏਕਤਾ ਨੂੰ ਸਮਝ ਕੇ ਬੁੱਝ ਲੈਂਦਾ ਹੈ, ਉਹ ਇੱਜ਼ਤ ਪ੍ਰਾਪਤ ਕਰਦਾ ਹੈ, ਪਰ ਵਿਰਲਾ ਗੁਰਮੁਖ ਇਸ ਏਕਤਾ ਨੂੰ ਲਖਦਾ ਹੈ। ਉਹ ਆਪਣੇ ਗਿਆਨ ਅਤੇ ਧਿਆਨ ਨੂੰ ਸਮਸਰ ਰਹਿਣ ਲਈ ਵਰਤਦਾ ਹੈ। ਜਿਸ ਨੂੰ ਇਹ ਸਮਦ੍ਰਿਸ਼ਟੀ ਉਸ ਦੀ ਕਿਰਪਾ ਦੁਆਰਾ ਪ੍ਰਾਪਤ ਹੋ ਜਾਵੇ, ਉਹ ਸੁਖੀ ਹੋ ਜਾਂਦਾ ਹੈ। ਗੁਰੂ-ਸ਼ਬਦ ਦੇ ਰਾਹੀਂ ਇਹ ਰਸਤਾ ਉਸ ਨੂੰ ਦੱਸਿਆ ਜਾਂਦਾ ਹੈ।"[2]

"ਸਾਰੀ ਦਿੱਸਦੀ ਸ੍ਰਿਸ਼ਟੀ ਤੇਰੀ ਕਾਇਆ ਹੈ। ਜੋ ਅਸੀਂ ਸੁਣਦੇ ਹਾਂ, ਤੇਰੀ ਆਵਾਜ਼ ਹੈ। ਤੂੰ ਆਪ ਸਭ ਵਿਚ ਵਿਆਪਕ ਹੋ ਕੇ ਰਸ ਮਾਣ ਰਿਹਾ ਹੈਂ। ਮਾਈ! ਮੈਂ ਕਿਸ ਤਰ੍ਹਾਂ ਦੂਜੇ ਦਾ ਜ਼ਿਕਰ ਕਰ ਸਕਦਾ ਹਾਂ। ਮੇਰਾ ਸਾਹਿਬ ਇੱਕੋ ਹੈ। ਇੱਕੋ ਹੈ ਭਾਈ ਇੱਕੋ ਹੈ। ਉਹ ਆਪੇ ਮਾਰਦਾ ਹੈ, ਆਪੇ ਰੱਖਿਆ ਕਰਦਾ ਹੈ। ਉਹ ਆਪੇ ਜੀਅ ਦਾਨ ਦਿੰਦਾ ਹੈ, ਆਪੇ ਲੈ ਲੈਂਦਾ ਹੈ। ਉਹ ਆਪੇ ਸਾਡੀ ਦੇਖ-ਭਾਲ ਕਰਦਾ ਹੈ ਤੇ ਵਿਗਸਦਾ ਹੈ, ਆਪ ਹੀ ਮਿਹਰ ਦੀ ਨਜ਼ਰ ਕਰਦਾ ਹੈ। ਜੋ ਕੁਝ ਉਸ ਨੇ ਕਰਨਾ ਹੈ, ਉਹ ਕਰ ਰਿਹਾ ਹੈ। ਉਸ ਦੇ ਵਿਰੁੱਧ ਕੁਝ ਨਹੀਂ ਕੀਤਾ ਜਾ ਸਕਦਾ। ਅਸੀਂ ਤੈਨੂੰ ਉਹੋ ਜੇਹਾ ਬਿਆਨ ਕਰਦੇ ਹਾਂ, ਜੇਹੋ ਜੇਹਾ ਤੂੰ ਸਾਨੂੰ ਦਿੱਸਦਾ ਹੈਂ। ਇਹ ਸਭ ਤੇਰੀ ਵਡਿਆਈ ਹੈ।"[3]

ਉਹ ਸਦੀਵੀ ਸੱਚ ਹੈ। "ਉਹ ਆਦਿ ਤੋਂ ਹੈ, ਜੁਗਾਂ ਦੇ ਆਰੰਭ ਹੋਣ ਤੋਂ ਵੀ ਪਹਿਲੇ ਦਾ ਹੈ, ਉਹ ਹੁਣ ਵੀ ਹੈ ਅਤੇ ਅੱਗੋਂ ਵੀ ਹੋਵੇਗਾ।"[4] "ਅੱਲਾਹ ਜਾਣਿਆ

---

1. ਰਾਮਕਲੀ ਦਖਣੀ, ਓਅੰਕਾਰ ਪਉੜੀ ੫.
2. ਉਹੀ ਪਉੜੀ।
3. ਗਉੜੀ ਅਸਟਪਦੀ ੩-੪.
4. ਜਪੁ ਜੀ ਸਲੋਕ।

ਨਹੀਂ ਜਾਂਦਾ। ਉਹ ਅਪਹੁੰਚ ਹੈ। ਸਰਬ-ਸ਼ਕਤੀਮਾਨ ਹੈ। ਸਭ ਕੁਝ ਪੈਦਾ ਕਰਨ ਵਾਲਾ ਹੈ ਅਤੇ ਬਖ਼ਸ਼ਣਹਾਰ ਹੈ। ਸਭ ਦੁਨੀਆਂ ਉਪਜਦੀ ਤੇ ਨਾਸ ਹੁੰਦੀ ਹੈ, ਪਰ ਉਹ ਦਇਆਲ ਅਚੱਲ ਹੈ। ਅਚੱਲ ਉਸ ਨੂੰ ਕਹੀਦਾ ਹੈ ਜੋ ਕਿਸੇ ਕਿਸਮਤ ਦੇ ਵੱਸ ਨਹੀਂ। ਅਕਾਸ਼ ਤੇ ਧਰਤੀ ਨਾਸ ਹੋ ਜਾਣਗੇ, ਪਰ ਉਹ ਇਕ ਥਿਰ ਰਹੇਗਾ। ਦਿਨ ਵੇਲੇ ਸੂਰਜ ਤੁਰਦਾ ਹੈ, ਰਾਤੀਂ ਚੰਦ੍ਰਮਾ। ਲੱਖਾਂ ਤਾਰੇ ਆਪਣੇ ਆਪਣੇ ਗੇੜੇ ਕੱਢਦੇ ਹਨ, ਪ੍ਰੰਤੂ ਉਹ ਇਕ ਅਚੱਲ ਹੈ। ਨਾਨਕ ਸੱਚ ਕਹਿ ਰਿਹਾ ਹੈ।"[5]

"ਨਾ ਸੂਰਜ ਮੰਡਲ, ਨਾ ਚੰਨ ਥਿਰ ਰਹੇਗਾ। ਨਾ ਹੀ ਸੱਤ ਦੀਪ, ਨਾ ਪਾਣੀ, ਨਾ ਪਉਣ। ਇਕ ਤੂੰ ਹੀ, ਇਕ ਤੂੰ ਹੀ (ਰਹੇਂਗਾ)।"[6]

ਉਹ ਜਗਤ ਦਾ ਰਚਣਹਾਰ ਹੈ। ਇਸ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਦਾ ਮਤ ਛੇ ਸ਼ਾਸਤਰਾਂ ਤੋਂ ਭਿੰਨ ਹੈ। ਯੋਗ-ਸ਼ਾਸਤਰ ਕਹਿੰਦਾ ਹੈ ਕਿ ਈਸ਼ਵਰ, ਪੁਰਸ਼ ਅਤੇ ਪ੍ਰਕਿਰਤੀ ਤਿੰਨੇ ਸਦੀਵੀ ਹਨ। ਸਾਂਖ ਈਸ਼ਵਰ ਦੀ ਹੋਂਦ ਨਹੀਂ ਮੰਨਦਾ ਅਤੇ ਆਖਦਾ ਹੈ ਕਿ "ਪ੍ਰਕਿਰਤੀ ਜਗਤ ਦੀ ਰਚਨਾ ਕਰਦੀ ਹੈ। ਪੁਰਸ਼ ਕੇਵਲ ਸਾਖੀ ਰੂਪ ਹੈ। ਨਿਯਾਯ ਤੇ ਵੈਸ਼ੇਸ਼ਿਕ ਸ਼ਾਸਤਰ ਈਸ਼ਵਰ ਨੂੰ 'ਸੰਸਾਰ ਦਾ ਪਹਿਲਾ ਨਮਿੱਤ ਕਾਰਨ ਮੰਨਦੇ ਹਨ, ਪਰ ਉਹ ਇਸ ਦਾ ਉਪਾਦਾਨ ਕਾਰਨ ਨਹੀਂ। ਉਹ ਇਕ ਭਾਂਤ ਦਾ ਦੇਵਤਾ ਹੈ ਜੋ ਨਿਯਮਬੱਧ ਸੰਸਾਰ ਦਾ ਘੜਨਹਾਰ ਹੈ। ਜਗਤ ਉਸ ਦਾ ਸਰੀਰ ਹੈ, ਪਰ ਜਗਤ ਉਸ ਨੂੰ ਸੀਮਿਤ ਨਹੀਂ ਕਰਦਾ। ਉਹ ਜਗਤ ਦਾ ਸ਼ਾਸਕ ਵੀ ਹੈ, ਸਾਡੇ ਕਰਮਾਂ ਦਾ ਨਿਰਪੱਖ ਫਲ ਪਰਦਾਤਾ ਅਤੇ ਸਾਡੇ ਦੁੱਖਾਂ ਸੁੱਖਾਂ ਦਾ ਵੱਡਿਓਂ ਵੱਡਾ ਨਿਰਣਾ ਕਰਨਹਾਰ ਵੀ ਹੈ।"[7]



ਜੈਮਿਨੀ ਪੂਰਵ ਮੀਮਾਂਸਾ ਦਾ ਰਚਨਹਾਰ ਇਹ ਨਹੀਂ ਸਮਝਦਾ ਕਿ ਈਸ਼ਵਰ ਸਾਡੇ ਕਰਮਾਂ ਦਾ ਫਲ ਪਰਦਾਤਾ ਹੈ। ਉਸ ਦਾ ਵਿਚਾਰ ਹੈ ਕਿ ਅਪੂਰਵ-ਕਰਮ ਦੀ ਅਦਿਖ ਸ਼ਕਤੀ ਹੀ ਫਲ ਪ੍ਰਦਾਨ ਕਰਨ ਦੇ ਸਮਰੱਥ ਹੈ। ਨਾਲੇ "ਪੂਰਵ ਮੀਮਾਂਸਾ ਦਾ ਮਤ ਹੈ ਕਿ ਜਗਤ ਦਾ ਨਾ ਆਦਿ ਹੈ ਨਾ ਅੰਤ। ਇਹ ਜੇਹਾ ਹੁਣ ਹੈ, ਅੱਗੇ ਵੀ ਸੀ ਤੇ ਅੱਗੋਂ ਵੀ ਇਕੁਰ ਦਾ ਹੀ ਰਹੇਗਾ। ਨਾ ਹੀ ਜਗਤ ਦੀ ਉੱਤਪਤੀ ਹੈ, ਨਾ ਹੀ ਇਸ ਦਾ ਪੂਰਨ ਵਿਨਾਸ਼। ਇਸ ਲਈ ਈਸ਼ਵਰ ਇਸ ਦਾ ਕਾਰਨ ਨਹੀਂ ਮੰਨਿਆ ਜਾ ਸਕਦਾ।"[8]

ਉੱਤਰ ਮੀਮਾਂਸਾ, ਸ਼ੰਕਰ ਦੇ ਅਰਥਾਂ ਅਨੁਸਾਰ, "ਪਰਮ ਬ੍ਰਹਮ ਨੂੰ ਜਦੋਂ ਉਸ ਨੂੰ ਜਗਤ ਦੇ ਕਰਤਾ ਅਤੇ ਸ਼ਾਸਕ ਦੇ ਰੂਪ ਵਿਚ ਵੇਖਿਆ ਜਾਏ, ਸਗੁਣ ਬ੍ਰਹਮ ਜਾਂ ਈਸ਼ਵਰ ਦਾ ਨਾਮ ਦਿੰਦਾ ਹੈ। ਦੋਵੇਂ (ਨਿਰਗੁਣ ਤੇ ਸਗੁਣ) ਬ੍ਰਹਮ ਦੇ ਹੀ ਯਥਾਰਥ ਰੂਪ ਹਨ। ਸਗੁਣ ਬ੍ਰਹਮ ਜਾਂ ਈਸ਼ਵਰ ਸ਼ਕਤੀ ਸੰਪੰਨ ਰੱਬ ਹੈ ਅਰਥਾਤ ਸਭ ਵਸਤਾਂ ਜੋ ਹੋਂਦ ਵਿਚ ਹਨ, ਉਨ੍ਹਾਂ ਦੀ ਸਮੁੱਚਤਾ।"[9] ਆਤਮਾਵਾਂ ਤੇ ਪਦਾਰਥਕ ਸੰਸਾਰ

---

5. ਸਿਰੀ ਰਾਗੁ ਅਸਟਪਦੀ ੮-੧੭.
6. ਵਾਰ ਮਾਝ, ਸਲੋਕ ੫, ਪਉੜੀ ੧੩.
7. *ਫਿਲਾਸਫੀ, ਪੂਰਬੀ ਤੇ ਪੱਛਮੀ ਦਾ ਇਤਿਹਾਸ*, ਪਹਿਲੀ ਛਾਪ, ਪੰਨਾ 228.
8. *ਉਹੀ*, ਪੰਨਾ 767.
9. *ਉਹੀ*, ਪੰਨਾ 276.

ਦੀ ਸਿਰਜਣਾ ਲਈ ਸ਼ੰਕਰ ਮਾਇਆ ਨੂੰ ਆਧਾਰ ਬਣਾਂਦਾ ਹੈ। ਇਹ ਮਾਇਆ ਸਤਿ-ਅਸਤਿ ਹੈ ਅਤੇ ਅਨਿਰਵਚਨੀਯ ਹੈ, ਅਰਥਾਤ ਸ਼ਬਦਾਂ ਦੁਆਰਾ ਇਸ ਦੀ ਵਿਆਖਿਆ ਨਹੀਂ ਕੀਤੀ ਜਾ ਸਕਦੀ।

ਗੁਰੂ ਨਾਨਕ ਦੇਵ ਜੀ ਇਸ ਤੋਂ ਉਲਟ ਕਥਨ ਕਰਦੇ ਹਨ। "ਕਲਿਆਨ ਹੋਵੇ ਤੇਰੀ ਜਿਸ ਤੋਂ ਮਾਇਆ, ਬਾਣੀ ਤੇ ਬ੍ਰਹਮਾ ਉਪਜੇ ਹਨ ਅਤੇ ਉਹ ਸਲਾਹੁਣ ਜੋਗ ਸਦਾ ਰਹਿਣ ਵਾਲੀਆਂ ਹਸਤੀਆਂ ਜਿਨ੍ਹਾਂ ਦੇ ਰਿਦੇ ਸਦਾ ਅਨੰਦ ਭਰਪੂਰ ਹਨ।"[10] "ਤੂੰ ਅਪਹੁੰਚ ਕਰਤਾ ਪੁਰਖ ਹੈਂ ਜਿਸ ਨੇ ਸਾਰੇ ਜਗਤ ਨੂੰ, ਜੋ ਕਈ ਰੰਗਾਂ ਦਾ ਹੈ, ਕਈ ਭਾਂਤਾਂ ਦੁਆਰਾ ਸਾਜਿਆ ਹੈ। ਤੂੰ ਜਾਣਦਾ ਹੈਂ, ਇਹ ਸ੍ਰਿਸ਼ਟੀ ਕਿਸ ਤਰ੍ਹਾਂ ਉਪਜੀ ਹੈ। ਇਹ ਸਭ ਕੁਝ ਤੇਰੀ ਲੀਲ੍ਹਾ ਹੈ।"[11]

"ਤੂੰ ਆਪ ਪੰਜਾਂ ਤੱਤਾਂ ਨੂੰ ਸਾਜਣ ਵਾਲਾ ਹੈਂ, ਤੂੰ ਜਿਸ ਨੇ ਸੱਚ ਦੇ ਸਰੀਰ ਨੂੰ ਸੁਭਾਇਮਾਨ ਕੀਤਾ ਹੈ।"[12] "ਤੁਸਾਂ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਨੂੰ ਸਿਰਜਿਆ ਅਤੇ ਹੋਰ ਰੂਪਾਂ ਦੇ ਕਈ ਦੇਵੀਆਂ ਦੇਵਤੇ ਸਾਜੇ। ਜੋ ਕੁਝ ਤੇਰੀ ਜੋਤ ਤੋਂ ਸਾਜਿਆ ਗਿਆ ਹੈ, ਉਸ ਦਾ ਅੰਤ ਨਹੀਂ। ਤੂੰ ਹੀ ਜਿਸ ਨੇ ਸ੍ਰਿਸ਼ਟੀ ਸਾਜੀ ਹੈ, ਉਸ ਦੀ ਕੀਮਤ ਪਾ ਸਕਦਾ ਹੈਂ।"[13] ਨਾਨਕ ਇਹ ਵੀਚਾਰ ਪ੍ਰਗਟ ਕਰਦਾ ਹੈ ਕਿ ਨਿਰੰਕਾਰ ਸਭ ਕਾਰਨ ਪੈਦਾ ਕਰਨ ਦੇ ਸਮਰੱਥ ਹੈ। ਕਾਰਨ ਉਸ ਕਰਤਾਰ ਦੇ ਵੱਸ ਵਿਚ ਹੈ, ਜਿਸ ਨੇ ਆਪਣੀ ਸ਼ਕਤੀ ਨਾਲ ਇਸ ਜਗਤ ਨੂੰ ਕਾਇਮ ਰੱਖਿਆ ਹੋਇਆ ਹੈ।"[14]



ਉਹ ਬਿਨਾਂ ਡਰ ਤੇ ਬਿਨਾਂ ਵੈਰ ਦੇ ਹੈ। ਕਰਤਾ ਆਪਣੀ ਸ੍ਰਿਸ਼ਟੀ ਕੋਲੋਂ ਕਿਸ ਤਰ੍ਹਾਂ ਭੈਅ ਖਾ ਸਕਦਾ ਹੈ? "ਉਸ ਦੇ ਭੈਅ ਵਿਚ ਪਉਣ ਵਹਿੰਦੀ ਹੈ ਅਤੇ ਹਵਾਵਾਂ ਸਦਾ ਚੱਲਦੀਆਂ ਹਨ। ਲੱਖਾਂ ਦਰਿਆ ਉਸ ਦੇ ਭੈਅ ਵਿਚ ਵਗ ਰਹੇ ਹਨ। ਉਸ ਦੇ ਭੈਅ ਵਿਚ ਅਗਨੀ ਬਿਨਾਂ ਮੁਆਵਜ਼ਾ ਸੇਵਾ ਕਰ ਰਹੀ ਹੈ। ਧਰਤੀ ਉਸ ਦੇ ਭੈਅ ਵਿਚ ਭਾਰ ਚੁੱਕੀ ਜਾ ਰਹੀ ਹੈ। ਉਸ ਦੇ ਭੈਅ ਵਿਚ ਹੀ ਸੂਰਜ ਤੇ ਚੰਦਰਮਾ ਆਪਣਾ ਕਰੋੜਾਂ ਕੋਹਾਂ ਦਾ ਨਾ ਮੁੱਕਣ ਵਾਲਾ ਪੰਧ ਤੈਅ ਕਰ ਰਹੇ ਹਨ। ਸਿੱਧ, ਬੁੱਧ ਅਤੇ ਦੇਵਤਿਆਂ ਦਾ ਰਾਜਾ (ਇੰਦਰ) ਸਾਰੇ ਉਸ ਦੇ ਭੈਅ ਵਿਚ ਰਹਿੰਦੇ ਹਨ। ਆਕਾਸ਼ ਬਿਨਾਂ ਥੰਮ੍ਹਾਂ ਦੇ ਉਸ ਦੇ ਭੈਅ ਵਿਚ ਹੀ ਖੜੋਤਾ ਹੋਇਆ ਹੈ। ਉਸ ਦੇ ਭੈਅ ਵਿਚ ਹੀ ਹਨ ਬੜੇ ਬੜੇ ਸੂਰਮੇ ਤੇ ਜੋਧੇ। ਪੂਰਾਂ ਦੇ ਪੂਰ ਮਨੁੱਖ ਉਸ ਦੇ ਭੈਅ ਵਿਚ ਜਨਮ ਲੈਂਦੇ ਤੇ ਮਰ ਜਾਂਦੇ ਹਨ। ਸਾਰਿਆਂ ਦੇ ਮੱਥੇ 'ਤੇ ਭੈਅ ਦਾ ਲੇਖ ਲਿਖਿਆ ਹੋਇਆ ਹੈ। ਨਾਨਕ! ਕੇਵਲ ਸੱਚਾ ਨਿਰੰਕਾਰ ਹੀ ਨਿਰਭੈ ਹੈ।"[15]

ਖ਼ਾਲਕ ਆਪਣੀ ਖ਼ਲਕ ਨਾਲ ਕਿਸ ਤਰ੍ਹਾਂ ਵੈਰ ਕਮਾ ਸਕਦਾ ਹੈ? "ਉਹ ਅਣਗਿਣਤ ਜੁਗਾਂ ਤੋਂ ਸ੍ਰਿਸ਼ਟੀ ਰਚ ਰਿਹਾ ਹੈ, ਪਰ ਕਿਸੇ ਨਾਲ ਉਸ ਦਾ ਵੈਰ ਨਹੀਂ।

---

10. ਜਪੁ ਜੀ, ਪਉੜੀ ੨੧.
11. ਵਾਰ ਮਾਝ ਪਉੜੀ।
12. ਸੂਹੀ ਛੰਤ ੩, ੨, ੫.
13. ਬਿਲਾਵਲ ਖਿਤੀ ੪.
14. ਸਲੋਕ ਸਹਸਕ੍ਰਿਤੀ ੪.
15. ਵਾਰ ਆਸਾ ਸ: ੧੪, ੪.

ਨਾ ਉਹ ਜੰਮਦਾ ਹੈ, ਨਾ ਮਰਦਾ ਹੈ, ਨਾ ਹੀ ਕਿਸੇ ਧੰਦੇ ਵਿਚ ਉਹ ਫਸਿਆ ਹੋਇਆ ਹੈ।"[16]

ਉਸ ਦੀ ਹਸਤੀ ਪੁਰ ਸਮੇਂ ਦਾ ਕੋਈ ਅਸਰ ਨਹੀਂ ਪੈਂਦਾ। "ਉਹ ਅਲਖ ਹੈ। ਅਪਾਰ ਹੈ। ਪਹੁੰਚ ਤੋਂ ਬਾਹਰ ਹੈ। ਇੰਦਰੀਆਂ ਦਾ ਵਿਸ਼ਾ ਨਹੀਂ। ਨਾ ਉਸ ਨੂੰ ਮੌਤ ਹੈ। ਨਾ ਕਰਮ-ਸਿਧਾਂਤ ਦਾ ਬੰਧਨ ਹੈ। ਉਹ ਕਿਸੇ ਜਾਤੀ ਦੇ ਬੰਧਨ ਵਿਚ ਨਹੀਂ। ਉਸ ਦੀ ਉੱਤਪਤੀ ਆਪਣੇ ਆਪ ਤੋਂ ਹੈ। ਨਾ ਉਸ ਨੂੰ ਮੋਹ ਹੈ, ਨਾ ਭਰਮ ਹੈ। ਮੈਂ ਉਸ ਸਦੀਵੀ ਸੱਚ ਤੋਂ ਕੁਰਬਾਨ ਹਾਂ, ਜਿਸ ਦਾ ਨਾ ਕੋਈ ਰੂਪ ਹੈ, ਨਾ ਰੇਖਾ। ਉਸ ਦਾ ਪਤਾ ਸੱਚੇ ਸ਼ਬਦ ਤੋਂ ਮਿਲਦਾ ਹੈ। ਉਸ ਦੀ ਨਾ ਮਾਤਾ ਹੈ, ਨਾ ਪਿਤਾ, ਨਾ ਪੁੱਤਰ ਹੈ, ਨਾ ਕੋਈ ਹੋਰ ਸਾਕ। ਨਾ ਉਸ ਦੀ ਇਸਤਰੀ ਹੈ, ਨਾ ਉਸ ਵਿਚ ਕਾਮ ਹੈ। ਪਰ ਹੇ ਕੁਲ ਰਹਿਤ ਮਾਇਆ ਤੋਂ ਪਾਕ! ਸਭ ਥਾਂ ਤੇਰੀ ਜੋਤੀ ਹੀ ਪਸਰ ਰਹੀ ਹੈ।"[17] "ਮੇਰਾ ਪਿਆਰ ਉਸ ਸਭ ਤੋਂ ਸ੍ਰੇਸ਼ਟ ਦੇਵ ਵਿਚ ਲੱਗਿਆ ਹੈ। ਤੂੰ ਅਕਾਲ ਪੁਰਖ ਹੈਂ। ਤੇਰੇ ਸਿਰ 'ਤੇ ਮੌਤ ਨਹੀਂ।"[18]

ਕਈ ਚਿੰਤਕ ਪੁਰਾਣੇ ਤੇ ਨਵੇਂ, ਇਹ ਕਹਿੰਦੇ ਹਨ ਕਿ ਸਾਰਾ ਜਗਤ ਜਾਨਦਾਰ ਤੇ ਬੇਜਾਨ, ਨਿਰਜੀਵ ਅਚੇਤ ਮਾਦੇ ਤੋਂ ਹਸਤੀ ਵਿਚ ਆਇਆ ਹੈ। ਗੁਰੂ ਨਾਨਕ ਦੇਵ ਜੀ ਇਸ ਮਤ ਨਾਲ ਸਹਿਮਤ ਨਹੀਂ। "ਪਰਮੇਸ਼ਰ ਪਾਤਸ਼ਾਹ ਹੈ, ਜਿਸ ਨੇ ਇਹ ਦਿੱਸਦਾ ਜਗਤ ਪੈਦਾ ਕੀਤਾ ਹੈ। ਉਹ ਵੇਖਦਾ ਹੈ, ਸਮਝਦਾ ਹੈ ਅਤੇ ਹਰ ਇਕ ਗੱਲ ਜਾਣਦਾ ਹੈ। ਉਹ ਅੰਦਰ ਤੇ ਬਾਹਰ ਵਿਆਪ ਰਿਹਾ ਹੈ।"[19]



ਪਰਮਾਤਮਾ ਗਰਭ ਵਿਚ ਨਹੀਂ ਆਂਵਦਾ। ਉਹ ਅਜੋਨੀ ਹੈ। ਇਹ ਗੁਣ ਉਸ ਦਾ 'ਅਵਤਾਰ ਸਿਧਾਂਤ' ਦੇ ਵਿਰੁੱਧ ਹੈ। "ਉਸ ਦਾ ਨਾ ਮਾਂ ਹੈ, ਨਾ ਬਾਪ। ਉਹ ਕਿਸੇ ਦਾ ਜਾਇਆ ਹੋਇਆ ਨਹੀਂ। ਉਸ ਦਾ ਨਾ ਕੋਈ ਰੂਪ ਹੈ, ਨਾ ਰੇਖਾ। ਉਹ ਕਿਸੇ ਵਰੁਣ ਦਾ ਨਹੀਂ। ਉਸ ਨੂੰ ਨਾ ਭੁੱਖ ਲੱਗਦੀ ਹੈ, ਨਾ ਤ੍ਰੇਹ। ਉਹ ਸਦਾ ਰੱਜਿਆ ਰਹਿੰਦਾ ਹੈ।"[20] "ਨਾਨਕ! ਜਿਹੜੇ ਸਦਾ ਰਹਿਣ ਵਾਲੇ ਸੱਚ ਦਾ ਧਿਆਨ ਧਰਦੇ ਹਨ, ਉਹ ਵੀ ਸਦਾ ਦਾ ਜੀਵਨ ਪ੍ਰਾਪਤ ਕਰ ਲੈਂਦੇ ਹਨ। ਪਰ ਜੋ ਉਨ੍ਹਾਂ ਦੀ ਪੂਜਾ ਕਰਦੇ ਹਨ, ਜੋ ਜੰਮ ਕੇ ਮਰ ਗਏ, ਉਹ ਕੱਚਿਆਂ ਵਿੱਚੋਂ ਵੀ ਕੱਚੇ ਹਨ।"[21]

ਨਿਰੰਕਾਰ ਬੇਅੰਤ ਹੈ। "ਨਦੀਆਂ ਤੇ ਨਾਲੇ ਸਮੁੰਦਰ ਵਿਚ ਜਾ ਰਲਦੇ ਹਨ, ਪ੍ਰੰਤੂ ਉਹ ਉਸ ਦੀ ਹੱਦ ਨਹੀਂ ਲੈ ਸਕਦੇ। ਇਸੇ ਭਾਂਤ ਪਰਮਾਤਮਾ ਦੀ ਸਿਫ਼ਤ ਕਰਨ ਵਾਲੇ ਤੇਰੇ ਗੁਣ ਗਾਉਂਦੇ ਹਨ, ਪਰ ਤੇਰੀ ਵਡਿਆਈ ਦੀ ਸੀਮਾ ਨਹੀਂ ਪ੍ਰਾਪਤ ਕਰ ਸਕਦੇ।"[22] "ਤੇਰੇ ਗੁਣਾਂ ਦਾ ਕੋਈ ਅੰਤ ਨਹੀਂ, ਨਾ ਹੀ ਤੇਰੀ ਬਖ਼ਸ਼ਿਸ਼ ਦਾ ਅੰਤ

16. ਓਅੰਕਾਰ ਰਾਮਕਲੀ ਦਖਣੀ ੪, ੧੫.
17. ਸੋਰਠ ੨, ੬.
18. ਮਾਰੂ ਸੋਲਹੇ ੩, ੧, ੧੯.
19. ਆਸਾ ਪਟੀ ੧੬.
20. ਵਾਰ ਮਲਾਰ, ਪਉੜੀ ੨੨.
21. ਵਾਰ ਆਸਾ ਸਲੋਕ ੧, ਪਉੜੀ ੨.
22. ਜਪੁ ਜੀ, ਪਉੜੀ ੨੩.

ਹੈ। ਨਾ ਤੇਰੇ ਕੰਮਾਂ ਨੂੰ ਵੇਖਣ ਦਾ ਅੰਤ ਹੈ, ਨਾ ਉਨ੍ਹਾਂ ਸੰਬੰਧੀ ਸੁਣਨ ਦਾ। ਤੇਰੇ ਮਨ ਦੇ ਮੰਤਵਾਂ ਦਾ ਵੀ ਕੋਈ ਅੰਤ ਨਹੀਂ। ਜੋ ਆਕਾਰ ਤੂੰ ਬਣਾਇਆ ਹੈ, ਉਸ ਦਾ ਕੋਈ ਅੰਤ ਨਹੀਂ। ਨਾ ਹੀ ਇਸ ਦੇ ਪਾਰਾਵਾਰ ਨੂੰ ਕੋਈ ਜਾਂਚ ਸਕਦਾ ਹੈ। ਤੇਰੇ ਅੰਤ ਲਈ ਕਈ ਟਿੱਲ ਲਾ ਰਹੇ ਹਨ, ਪ੍ਰੰਤੂ ਉਹ ਅੰਤ ਪਾ ਨਹੀਂ ਸਕੇ। ਇਸ ਅੰਤ ਨੂੰ ਕੋਈ ਨਹੀਂ ਜਾਣ ਸਕਦਾ। ਜਿਤਨਾ ਬਿਆਨ ਕਰੋ, ਉਤਨਾ ਹੀ ਵਧਦਾ ਜਾਂਦਾ ਹੈ।"[23]

ਇਸ ਖ਼ਿਆਲ ਨੂੰ ਪ੍ਰਗਟ ਕਰਨ ਲਈ ਗੁਰੂ ਜੀ ਇਕ ਸੁੰਦਰ ਉਪਮਾ ਦੀ ਵਰਤੋਂ ਕਰਦੇ ਹਨ। ਇਕ ਮੱਛੀ ਪਾਣੀ ਵਿਚ ਰਹਿੰਦੀ ਹੋਈ ਉਸ ਦੀ ਹੱਦ ਨਹੀਂ ਮਾਪ ਸਕਦੀ, ਕਿਉਂ ਜੁ ਹੱਦ ਮਾਪਣ ਲਈ ਉਸ ਨੂੰ ਪਾਣੀ ਤੋਂ ਬਾਹਰ ਜਾਣਾ ਪੈਂਦਾ ਹੈ ਅਤੇ ਇਹ ਕਰਨਾ ਉਸ ਦੀ ਮੌਤ ਹੈ। "ਤੂੰ ਦਰਿਆ ਹੈਂ, ਸਿਆਣਾ ਤੇ ਦੂਰ-ਦਰਸ਼ੀ। ਮੈਂ ਮੱਛੀ ਤੇਰਾ ਅੰਤ ਕਿਸ ਤਰ੍ਹਾਂ ਲੈ ਸਕਦੀ ਹਾਂ ? ਜਿਧਰ ਨਜ਼ਰ ਮਾਰਦੀ ਹਾਂ, ਤੂੰ ਹੀ ਦਿੱਸਦਾ ਹੈਂ। ਤੈਥੋਂ ਬਾਹਰ ਗਈ ਤਾਂ ਮੈਂ ਫੁਟ ਕੇ ਮਰ ਜਾਵਾਂਗੀ। ਮੈਨੂੰ ਨਾ ਮਾਛੀ (ਜਮਰਾਜ) ਦਾ ਫ਼ਿਕਰ ਹੈ, ਨਾ ਜਾਲੀ ਦਾ। ਜਦੋਂ ਦੁੱਖ ਵਾਪਰਦਾ ਹੈ, ਤੈਨੂੰ ਯਾਦ ਕਰ ਲੈਂਦੀ ਹਾਂ। ਤੂੰ ਸਰਬ-ਵਿਆਪਕ ਹੈਂ, ਪਰ ਮੈਂ ਤੈਨੂੰ ਦੂਰ ਸਮਝਦੀ ਹਾਂ। ਜੋ ਕੁਝ ਕਰਦੀ ਹਾਂ, ਉਹ ਤੂੰ ਵੇਖ ਰਿਹਾ ਹੈਂ। ਤੂੰ ਦੇਖ ਰਿਹਾ ਹੈਂ ਅਤੇ ਮੈਂ ਉਨ੍ਹਾਂ ਕੰਮਾਂ ਤੋਂ ਮੁਕਰਦੀ ਹਾਂ। ਨਾ ਮੈਂ ਤੇਰਾ ਕੰਮ ਕਰਦੀ ਹਾਂ, ਨਾ ਤੇਰੇ ਨਾਮ ਦੀ ਵਡਿਆਈ।"[24]

ਈਸ਼ਵਰ ਸਰਬ-ਵਿਆਪਕ ਹੈ, ਪਰ ਅਲੇਪ ਹੈ। "ਤੇਰੇ ਹਜ਼ਾਰਾਂ ਨੈਨ ਹਨ, ਪਰ ਇਕ ਵੀ ਅੱਖ ਤੇਰੀ ਨਹੀਂ। ਤੇਰੇ ਹਜ਼ਾਰਾਂ ਰੂਪ ਹਨ, ਪਰ ਇਕ ਵੀ ਰੂਪ ਤੇਰਾ ਨਹੀਂ। ਹਜ਼ਾਰਾਂ ਨਿਰਮਲ ਪੈਰ ਤੇਰੇ ਹਨ, ਪਰ ਇਕ ਵੀ ਪੈਰ ਤੇਰਾ ਨਹੀਂ। ਤੇਰਾ ਕੋਈ ਨੱਕ ਨਹੀਂ, ਭਾਵੇਂ ਤੇਰੇ ਹਜ਼ਾਰਾਂ ਨੱਕ ਹਨ। ਇਸ ਤੇਰੇ ਵਿਸਮਾਦ ਜਨਕ ਰੂਪ ਨੇ ਮੈਨੂੰ ਮੋਹ ਲਿਆ ਹੈ।"[25] "ਮੈਂ ਕੁਰਬਾਨ ਹਾਂ ਤੈਥੋਂ ਜੋ ਆਪਣੀ ਕੁਦਰਤ ਵਿਚ ਵਿਆਪ ਰਿਹਾ ਹੈਂ। ਤੇਰਾ ਅੰਤ ਨਹੀਂ ਪਾ ਹੁੰਦਾ। ਤੇਰੀ ਜੋਤੀ ਸਾਰੇ ਜਗਤ ਵਿਚ ਭਰਪੂਰ ਹੈ। ਸੰਸਾਰ ਦੀ ਨੀਂਹ ਤੇਰੀ ਜੋਤੀ ਪੁਰ ਹੈ। ਤੂੰ ਆਪਣੀ ਕਲਾ-ਰਹਿਤ ਕਲਾ ਦੁਆਰਾ ਹਰ ਥਾਂ ਮੌਜੂਦ ਹੈ।"[26]

"ਮੱਸਿਆ ਵਾਲੇ ਦਿਨ ਚੰਨ ਆਕਾਸ਼ ਵਿਚ ਦਿੱਸਦਾ ਨਹੀਂ (ਪ੍ਰੰਤੂ ਭਾਵੇਂ ਅਦਿੱਖ ਹੈ, ਅਸੀਂ ਜਾਣਦੇ ਹਾਂ, ਉਹ ਹੈ)। ਇਕੁਰ ਹੀ ਸ਼ਬਦ ਦਾ ਵਿਚਾਰ ਕਰ ਕੇ ਸਮਝ (ਕਿ ਨਿਰੰਕਾਰ ਹੈ)। ਗਿਆਨੀ ਜੀ ! ਚੰਨ ਆਕਾਸ਼ ਵਿਚ ਹੈ, ਪਰ ਉਸ ਦਾ ਚਾਨਣ ਤ੍ਰਿੰਨਾਂ ਲੋਕਾਂ ਵਿਚ ਪਸਰ ਰਿਹਾ ਹੈ। ਸ੍ਰਿਸ਼ਟੀ ਪੈਦਾ ਕਰ ਕੇ ਕਰਤਾ ਇਸ ਦੀ ਸੰਭਾਲ ਕਰਦਾ ਹੈ। ਜੋ ਗੁਰਮੁਖ ਉਸ ਨੂੰ ਲਖ ਲੈਂਦੇ ਹਨ, ਉਹ ਸਦਾ ਉਸ ਵਿਚ ਵੱਸਦੇ ਰਹਿੰਦੇ ਹਨ। ਪ੍ਰੰਤੂ ਮਨਮੁਖ ਰਸਤਾ ਭੁੱਲ ਗਏ ਹਨ ਅਤੇ ਆਵਾਗਵਨ ਵਿਚ ਟੱਕਰਾਂ ਮਾਰਦੇ ਹਨ।"[27]

---

23. ਜਪੁ ਜੀ, ਪਉੜੀ ੨੪.
24. ਸਿਰੀ ਰਾਗ ੨, ੨, ੧.
25. ਧਨਾਸਰੀ, ਕੀਰਤਨ ਸੋਹਿਲਾ ੩.
26. ਵਾਰ ਆਸਾ ਸਲੋਕ ੧, ਪਉੜੀ ੧੨.
27. ਬਿਲਾਵਲ ਥਿਤੀ ੧੯.

"ਧਰਤੀ ਤੇ ਸਮੁੰਦਰ ਉਪਰ ਉਸ ਦੀ ਜੋਤ ਦਾ ਉਜਾਲਾ ਹੈ। ਤਿੰਨਾਂ ਭਵਨਾਂ ਵਿਚ ਪ੍ਰਿਥਵੀ ਦੀ ਪਾਲਨਾ ਕਰਨ ਵਾਲਾ ਤੇ ਗਿਆਨ-ਦਾਤਾ ਵਿਆਪਕ ਹੈ। ਉਹ ਆਪਣੀ ਕੁਦਰਤ ਦੁਆਰਾ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ। ਜਿਸ 'ਤੇ ਉਹ ਮਿਹਰ ਕਰਦਾ ਹੈ, ਉਸ ਨੂੰ ਆਪਣੇ ਅਸਲੀ ਘਰ ਦਾ ਪਤਾ ਲੱਗਦਾ ਹੈ। ਉਸ ਨੂੰ ਉਹ ਸ਼ਬਦ ਦੁਆਰਾ ਸੰਵਾਰਦਾ ਹੈ ਅਤੇ ਆਪਣੀ ਅਰੁੱਕ ਝਰ ਰਹੀ ਮਿਹਰ ਦਾ ਪਾਤਰ ਬਣਾਂਦਾ ਹੈ। ਉਸੇ ਨੂੰ ਉਸ ਏਕੇ ਦਾ ਭੇਦ ਪ੍ਰਾਪਤ ਹੁੰਦਾ ਹੈ ਜੋ ਇਸ ਸੰਸਾਰ ਦਾ ਕਰਤਾ ਤੇ ਪੂਜਯ ਹੈ।"[28]

## 2. ਸ੍ਰਿਸ਼ਟੀ-ਰਚਨਾ

ਸ੍ਰਿਸ਼ਟੀ-ਰਚਨਾ ਦਾ ਬਿਆਨ ਕਰਦੇ ਹੋਏ ਕਈ ਭਾਰਤੀ ਚਿੰਤਕਾਂ ਨੇ ਪ੍ਰਕਿਰਤੀ ਜਾਂ ਮਾਇਆ ਦੀ ਹੋਂਦ ਮਿੱਥੀ ਹੈ, ਪਰ ਗੁਰੂ ਨਾਨਕ ਦੇਵ ਜੀ ਕੋਈ ਅਜਿਹਾ ਕਾਰਨ ਨਹੀਂ ਮਿੱਥਦੇ। "ਉਸ ਦੇ ਹੁਕਮ ਨਾਲ ਜੋ ਕੁਝ ਦਿੱਸਦਾ ਹੈ, ਹੋਂਦ ਵਿਚ ਆਉਂਦਾ ਹੈ, ਪਰ ਉਸ ਹੁਕਮ ਨੂੰ ਸ਼ਬਦਾਂ ਦੁਆਰਾ ਨਹੀਂ ਦੱਸਿਆ ਜਾ ਸਕਦਾ। ਉਸ ਦੇ ਹੁਕਮ ਦੁਆਰਾ ਹੀ ਸਾਰੀਆਂ ਆਤਮਾਵਾਂ ਪ੍ਰਗਟ ਹੋਈਆਂ। ਹੁਕਮ ਦੁਆਰਾ ਹੀ ਉਨ੍ਹਾਂ ਨੂੰ ਵਡਿਆਈ ਮਿਲਦੀ ਹੈ।"[29] ਇਸ ਬ੍ਰਹਿਮੰਡ ਦੇ ਵਿਕਾਸ ਤੋਂ ਪਹਿਲੋਂ ਗੁਰੂ ਜੀ ਕਹਿੰਦੇ ਹਨ ਕਿ ਅਥਾਹ ਸੁੰਨ ਸੀ। "ਅਨੇਕ ਜੁਗਾਂ ਤੀਕ ਧੁੰਧੂਕਾਰ ਹੀ ਸੀ। ਨਾ ਆਕਾਸ਼ ਸੀ, ਨਾ ਧਰਤੀ। ਨਿਰਾ ਅਪਾਰ ਹੁਕਮ ਹੀ ਸੀ। ਨਾ ਸੂਰਜ ਸੀ, ਨਾ ਚੰਨ; ਨਾ ਦਿਨ ਸੀ, ਨਾ ਰਾਤ; ਜਦੋਂ ਉਸ ਦੀ ਮਰਜ਼ੀ ਹੋਈ, ਉਸ ਜਗਤ ਪੈਦਾ ਕਰ ਦਿੱਤਾ ਤੇ ਆਸਮਾਨ ਬਿਨਾਂ ਥੰਮ੍ਹਾਂ ਦੇ ਖੜਾ ਕਰ ਦਿੱਤਾ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਉੱਤਪਤ ਕੀਤੇ ਅਤੇ ਮਾਇਆ ਅਰ ਮੋਹ ਉਗਮੇ। ਗੁਰੂ ਦੇ ਸ਼ਬਦ ਦੁਆਰਾ ਕਿਸੇ ਵਿਰਲੇ ਨੂੰ ਇਹ ਸੋਝੀ ਹੋਈ ਕਿ ਇਹ ਸੰਸਾਰ ਉਸ ਦੇ ਹੁਕਮ ਦੁਆਰਾ ਉਪਜਿਆ ਹੈ ਅਤੇ ਹੁਕਮ ਦੁਆਰਾ ਹੀ ਇਸ ਦੀ ਸੰਭਾਲ ਹੋ ਰਹੀ ਹੈ।"[30]



ਇਹ ਸੰਸਾਰ ਉਸ ਨੇ ਕਿਸ ਤਰ੍ਹਾਂ ਪੈਦਾ ਕੀਤਾ, ਗੁਰੂ ਜੀ ਕਹਿੰਦੇ ਹਨ ਕਿ ਇਹ ਸਾਡੀ ਸਮਝ ਤੋਂ ਬਾਹਰ ਹੈ। "ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ, ਉਹੀ ਜਾਣਦਾ ਹੈ ਕਿ ਕਿਸ ਤਰ੍ਹਾਂ ਪੈਦਾ ਕੀਤਾ। ਹੋਰ ਕੋਈ ਇਹ ਦੱਸ ਨਹੀਂ ਸਕਦਾ।"[31] "ਕੇਵਲ ਤੂੰ ਹੀ ਜਾਣਦਾ ਹੈਂ ਕਿ ਤੂੰ ਇਸ ਨੂੰ ਕਿਵੇਂ ਆਰੰਭ ਕੀਤਾ। ਇਹ ਸਭ ਤੇਰੀ ਹੀ ਖੇਡ ਹੈ।"[32] ਇਹ ਜਗਤ ਕਦੋਂ ਹੋਂਦ ਵਿਚ ਆਇਆ, ਇਹ ਵੀ ਸਾਡੀ ਗਿਆਤ ਤੋਂ ਬਾਹਰ ਹੈ।

"ਕਿਹੜਾ ਸਮਾਂ ਸੀ, ਕਿਹੜਾ ਵੇਲਾ, ਕਿਹੜੀ ਥਿੱਤ ਸੀ, ਕਿਹੜਾ ਵਾਰ ਸੀ। ਕਿਹੜੀ ਰੁੱਤ ਸੀ, ਕਿਹੜਾ ਮਹੀਨਾ ਸੀ, ਜਦੋਂ ਇਹ, ਜੋ ਕੁਝ ਦਿੱਸ ਰਿਹਾ ਹੈ, ਹੋਂਦ

---

28. ਰਾਮਕਲੀ ਦਖਣੀ, ਓਅੰਕਾਰ ੮.
29. ਜਪੁ ਜੀ, ਪਉੜੀ ੨.
30. ਮਾਰੂ ਸੋਲਹੇ ੧੬, ੩, ੧੫.
31. ਵਡਹੰਸ ਅਲਾਹਣੀਆਂ ੧, ੪.
32. ਵਾਰ ਮਾਝ ਪਉੜੀ।

ਵਿਚ ਆਇਆ। ਵੇਲੇ ਦਾ ਗਿਆਨ ਪੰਡਿਤਾਂ ਨੂੰ ਭੀ ਨਹੀਂ ਸੀ, ਨਹੀਂ ਤਾਂ ਉਹ ਪੁਰਾਣਾਂ ਵਿਚ ਲਿਖ ਦਿੰਦੇ। ਵਕਤ ਦਾ ਕਾਜ਼ੀਆਂ ਨੂੰ ਨਾ ਪਤਾ ਲੱਗਾ, ਨਹੀਂ ਤਾਂ ਉਹ ਕੁਰਾਨ ਵਿਚ ਕਿਧਰੇ ਲਿਖਿਆ ਹੁੰਦਾ। ਜੋਗੀਆਂ ਨੂੰ ਥਿੱਤ ਅਤੇ ਵਾਰ ਦਾ ਪਤਾ ਨਹੀਂ। ਰੁੱਤ ਅਤੇ ਮਹੀਨਾ ਕੋਈ ਵੀ ਨਹੀਂ ਜਾਣਦਾ। ਜਿਸ ਕਰਤੇ ਨੇ ਸ੍ਰਿਸ਼ਟੀ ਸਾਜੀ ਹੈ, ਉਹ ਆਪ ਹੀ ਜਾਣਦਾ ਹੈ।"[33] ਇਸ ਜਗਤ ਦਾ ਪਾਰਾਵਾਰ ਵੀ ਕਿਸੇ ਨੂੰ ਮਲੂਮ ਨਹੀਂ, "ਲੱਖਾਂ ਆਕਾਸ਼ਾਂ ਉਪਰ ਆਕਾਸ਼ ਹਨ। ਲੱਖਾਂ ਪਾਤਾਲਾਂ ਹੇਠ ਪਾਤਾਲ ਹਨ। ਵੇਦ ਮਤਿ ਭਾਲਦੇ ਛੇਕੜ ਥੱਕ ਗਏ ਅਤੇ ਸਣੇ ਸਾਮੀ ਧਰਮ ਪੁਸਤਕਾਂ ਦੇ, ਜੋ ਅਠਾਰਾਂ ਹਜ਼ਾਰ ਆਲਮ ਦੱਸਦੀਆਂ ਹਨ, ਉਨ੍ਹਾਂ ਕਿਹਾ, "ਜੋ ਕੁਝ ਇਕ ਪਰਮ ਤੱਤ ਤੋਂ ਉਪਜਿਆ ਹੈ, ਉਸ ਦਾ ਲੇਖਾ ਅਸੀਂ ਤਾਂ ਲਿਖੀਏ, ਜੇ ਲਿਖ ਸਕੀਏ। ਇਸ ਦਾ ਲੇਖਾ ਲਿਖਦਿਆਂ ਆਯੂ ਦਾ ਅੰਤ ਹੋ ਜਾਂਦਾ ਹੈ।"[34]

ਇਹ ਜਗਤ, ਸੁਪਨਾ ਜਾਂ ਮ੍ਰਿਗ-ਤ੍ਰਿਸ਼ਨਾ ਨਹੀਂ। "ਤੇਰੇ ਖੰਡ ਸੱਚੇ ਹਨ। ਤੇਰੇ ਬ੍ਰਹਿਮੰਡ ਸੱਚੇ ਹਨ। ਤੇਰੇ ਪੈਦਾ ਕੀਤੇ ਸਾਰੇ ਲੋਕ ਤੇ ਵਸਤਾਂ ਸੱਚੇ ਹਨ। ਤੇਰੇ ਕੰਮ ਤੇ ਵਿਚਾਰ ਸਭ ਸੱਚੇ ਹਨ।... ਓ ਸੱਚੇ ਪਾਤਸ਼ਾਹ! ਤੇਰੀ ਕੁਦਰਤ ਸੱਚੀ ਹੈ।"[35] ਪ੍ਰੰਤੂ ਕਈ ਵੇਰ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਸ਼ਬਦ ਆ ਜਾਂਦੇ ਹਨ ਜੋ ਜਗਤ ਨੂੰ 'ਧੂੰਏ ਦਾ ਪਹਾੜ' ਜਾਂ 'ਸੁਪਨਾ' ਦਰਸਾਂਦੇ ਹਨ। ਹਾਂ, ਪਰ ਉਨ੍ਹਾਂ ਸ਼ਬਦਾਂ ਦਾ ਭਾਵ ਇਹ ਹੈ ਕਿ ਜੋ ਕੁਝ ਦਿੱਸਦਾ ਹੈ, ਉਹ ਖਿਣ ਖਿਣ ਬਦਲ ਰਿਹਾ ਹੈ। ਇਹ ਜਿਹਾ ਕਿ ਅਸੀਂ ਖ਼ਿਆਲ ਕਰਦੇ ਹਾਂ, ਸਦੀਵੀ ਨਹੀਂ। ਜਗਤ ਸਤਿ ਹੈ, ਪਰ ਲਗਾਤਾਰ ਤਬਦੀਲੀ ਵੱਸ ਹੈ। ਨਾਸ਼ ਅਤੇ ਮੌਤ ਇਸ ਪੁਰ ਲਾਗੂ ਹਨ। ਇਸ ਅਰਥ ਵਿਚ ਇਹ ਇਕ ਮਦਾਰੀ ਦੀ ਖੇਡ ਹੈ।



ਗੁਰੂ ਨਾਨਕ ਦੇਵ ਜੀ ਨੇ ਆਪਣੇ ਇਕ ਸ਼ਬਦ ਵਿਚ ਸ੍ਰਿਸ਼ਟੀ ਦਾ ਕ੍ਰਮ ਵਰਣਨ ਕੀਤਾ ਹੈ। "ਸੱਚੇ ਤੋਂ ਪਵਨ ਦੀ ਉੱਤਪਤੀ ਹੋਈ ਅਤੇ ਪਵਨ ਤੋਂ ਜਲ ਉਪਜਿਆ। ਜਲ ਤੋਂ ਤਿੰਨੇ ਲੋਕ ਸਾਜੇ ਗਏ। ਹਰ ਇਕ ਘਟਿ ਵਿਚ ਉਸ ਦੀ ਜੋਤ ਹੈ, ਪਰ ਇਸ ਛੋਹ ਨਾਲ ਉਹ ਨਿਰਮਲ ਕਦੇ ਮੈਲਾ ਨਹੀਂ ਹੁੰਦਾ। ਸ਼ਬਦ ਵਿਚ ਮਨ ਲਾਇਆਂ ਮਾਨ ਪ੍ਰਾਪਤ ਹੁੰਦਾ ਹੈ।"[36]

ਇਹ ਜਗਤ ਕਿਉਂ ਪੈਦਾ ਕੀਤਾ ਗਿਆ ? ਇਸ ਪ੍ਰਸ਼ਨ ਦੇ ਕਈ ਉੱਤਰ ਦਿੱਤੇ ਗਏ ਹਨ। ਕਪਿਲ ਰਿਸ਼ੀ ਦੱਸਦੇ ਹਨ ਕਿ ਪ੍ਰਕਿਰਤੀ ਇਹ ਸਾਰੀ ਰਚਨਾ ਇਸ ਲਈ ਕਰਦੀ ਹੈ ਕਿ ਪੁਰਸ਼ ਨੂੰ ਆਪਣੇ ਅਸਲੇ ਦਾ ਗਿਆਨ ਹੋ ਜਾਵੇ ਅਤੇ ਉਹ ਉਸ ਅਗਿਆਨ ਨੂੰ ਨਾਸ਼ ਕਰੇ, ਜਿਸ ਦੁਆਰਾ ਉਹ ਆਵਾਗਵਨ ਵਿਚ ਬੱਧਾ ਹੋਇਆ ਹੈ ਅਤੇ 'ਕੈਵਲਯ' ਅਵਸਥਾ ਪ੍ਰਾਪਤ ਕਰ ਲਵੇ।

ਪ੍ਰੰਤੂ ਗੁਰੂ ਨਾਨਕ ਦੇਵ ਜੀ ਧਰਤੀ ਨੂੰ ਇਕ 'ਧਰਮਸ਼ਾਲ' ਦੱਸਦੇ ਹਨ, ਇਕ

---

33. ਜਪੁ ਜੀ, ਪਉੜੀ ੨੩.
34. ਜਪੁ ਜੀ, ਪਉੜੀ ੨੨.
35. ਵਾਰ ਆਸਾ ਸਲੋਕ ੧, ਪਉੜੀ ੨.
36. ਸਿਰੀ ਰਾਗ ੩, ੧੬.

ਪਾਠਸ਼ਾਲਾ ਜਿਥੇ ਜੀਵ ਨੇ ਧਰਮ ਦੀ ਸਿੱਖਿਆ ਪ੍ਰਾਪਤ ਕਰਨੀ ਹੈ। ਸਿਧ ਗੋਸਟਿ ਵਿਚ ਆਪ ਲਿਖਦੇ ਹਨ ਕਿ ਸੱਚੇ ਨੇ ਇਹ ਧਰਤੀ ਗੁਰਮੁਖਿ ਬਣਾਉਣ ਲਈ ਸਾਜੀ ਹੈ। ਉੱਤਪਤੀ ਤੇ ਨਾਸ ਇਹ ਉਸ ਦੀ ਇਕ ਖੇਡ ਹੈ।"[37]

ਇਕ ਹੋਰ ਸ਼ਬਦ ਵਿਚ ਵੀ ਇਹੋ ਵਿਚਾਰ ਪ੍ਰਗਟ ਕੀਤਾ ਹੈ : "ਸੰਤ ਲਈ ਪ੍ਰਭੂ ਨੇ ਤਿੰਨੇ ਲੋਕ ਕਾਇਮ ਰੱਖੇ ਹੋਏ ਹਨ। ਉਸ (ਸੰਤ) ਨੇ ਆਪਾ ਚੀਨ ਲਿਆ ਹੈ ਅਤੇ ਉਹ ਪਰਮ ਤੱਤ ਦਾ ਵਿਚਾਰ ਕਰਦਾ ਹੈ। ਉਸ ਦੇ ਰਿਦੇ ਵਿਚ ਸੱਚ ਤੇ ਨਿਰੰਕਾਰ ਦੇ ਪ੍ਰੇਮ ਨੇ ਵਾਸਾ ਕਰ ਲਿਆ ਹੈ। ਨਾਨਕ ਕਹਿੰਦਾ ਹੈ, ਮੈਂ ਉਸ ਦਾ ਦਾਸ ਹਾਂ।"[38] ਗੁਰੂ ਜੀ ਇਸ ਸੰਸਾਰ ਨੂੰ ਇਕ ਮੱਲਾਂ ਦੇ ਅਖਾੜੇ ਦੀ ਉਪਮਾ ਦਿੰਦੇ ਹਨ। "ਉਸ (ਪਰਮਾਤਮਾ) ਨੇ ਆਪ ਇਹ ਮਲਾਖਾੜਾ ਰਚਿਆ ਹੈ ਅਤੇ ਇਸ ਵਿਚ ਛਿੰਝ ਪਵਾ ਰਿਹਾ ਹੈ। ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਇਸ ਵਿਚ ਸ਼ੋਰ ਪਾਂਦੇ ਆ ਲੱਥੇ। ਗੁਰਮੁਖ (ਉਨ੍ਹਾਂ ਨੂੰ ਪਛਾੜ ਕੇ) ਪ੍ਰਸੰਨ ਹੋਏ। ਪਰ ਮਨਮੁਖਾਂ ਨੂੰ, ਜੋ ਮੂਰਖ ਅਤੇ ਕੱਚੇ ਸਨ, ਉਨ੍ਹਾਂ ਜਿੱਤ ਲਿਆ।" ਸ੍ਰਿਸ਼ਟੀ ਸਾਜਨ ਦਾ ਪ੍ਰਯੋਜਨ ਇਸ ਪ੍ਰਕਾਰ ਆਤਮਾ ਦਾ ਵਿਕਾਸ ਦੱਸਿਆ ਹੈ।

## 3. ਮਨੁੱਖੀ ਆਤਮਾ ਅਤੇ ਇਸ ਦਾ ਸਰੂਪ

ਸੰਸਾਰ ਦੇ ਲਗਪਗ ਸਾਰੇ ਹੀ ਧਰਮ ਮਨੁੱਖੀ ਆਤਮਾ ਦੀ ਹੋਂਦ ਮੰਨਦੇ ਹਨ। ਆਤਮਾ ਦੇ ਸਰੂਪ ਸੰਬੰਧੀ ਉਨ੍ਹਾਂ ਦੇ ਵਿਸ਼ਵਾਸਾਂ ਅਨੁਸਾਰ ਉਹ ਦੋ ਕਿਸਮਾਂ ਵਿਚ ਵੰਡੇ ਜਾ ਸਕਦੇ ਹਨ। ਇਕ ਭਾਂਤ ਦੇ ਧਰਮ ਇਹ ਮੰਨਦੇ ਹਨ ਕਿ ਰੱਬ ਨੇ ਵੱਖ-ਵੱਖ ਸੁਭਾਵਾਂ ਦੀਆਂ ਆਤਮਾਵਾਂ ਸਿਰਜੀਆਂ ਅਤੇ ਉਸ ਦੇ ਹੁਕਮ ਨਾਲ ਉਨ੍ਹਾਂ ਮਿੱਟੀ ਤੋਂ ਬਣਾਏ ਸਰੀਰਾਂ ਵਿਚ ਪ੍ਰਵੇਸ਼ ਕੀਤਾ। ਜਨਮ ਤੋਂ ਮਰਨ ਤੀਕ ਇਕ ਆਤਮਾ ਵਿਚ ਕੋਈ ਤਬਦੀਲੀ ਨਹੀਂ ਹੁੰਦੀ। ਆਤਮਾ ਨੂੰ ਰਾਹ ਦੱਸਣ ਲਈ ਈਸ਼ਵਰ ਨੇ ਆਪਣੇ ਰਸੂਲਾਂ ਅਤੇ ਨਬੀਆਂ ਰਾਹੀਂ ਆਪਣੇ ਹੁਕਮ ਘੱਲੇ। ਉਨ੍ਹਾਂ ਪ੍ਰਾਣੀਆਂ ਦੀਆਂ ਆਤਮਾਵਾਂ, ਜੋ ਘੱਲੇ ਗਏ ਹੁਕਮਾਂ ਅਨੁਸਾਰ ਉਹ ਕਰਮ ਕਮਾਂਦੇ ਹਨ ਜਿਨ੍ਹਾਂ ਨੂੰ ਪੁੰਨ ਕਿਹਾ ਗਿਆ ਹੈ, ਉਨ੍ਹਾਂ ਦੇ ਸਰੀਰਾਂ ਦੇ ਨਾਸ਼ ਹੋਣ ਮਗਰੋਂ, ਬਹਿਸ਼ਤ ਵਿਚ ਭੇਜੀਆਂ ਜਾਣਗੀਆਂ, ਜਿਥੇ ਉਹ ਹਰ ਪ੍ਰਕਾਰ ਦੇ ਸੁਖ ਭੋਗਣਗੀਆਂ। ਜੋ ਪਾਪ ਕਰਮ ਕਮਾਂਦੇ ਹਨ, ਉਨ੍ਹਾਂ ਦੀਆਂ ਆਤਮਾਵਾਂ ਨਰਕਾਂ ਵਿਚ ਘੱਲੀਆਂ ਜਾਣਗੀਆਂ, ਜਿਥੇ ਉਨ੍ਹਾਂ ਨੂੰ ਦੁੱਖ ਭਰੀਆਂ ਸਜ਼ਾਵਾਂ ਦਿੱਤੀਆਂ ਜਾਣਗੀਆਂ। ਬਹੁਤਾ ਇਹ ਧਰਮ ਬਹਿਸ਼ਤ ਨੂੰ ਇਕ ਲੋਕ ਵਰਣਨ ਕਰਦੇ ਹਨ ਜਿਥੇ ਨੇਕ ਰੂਹਾਂ ਨੂੰ ਦੇਵਤੇ ਜਾਂ ਫ਼ਰਿਸ਼ਤੇ ਪਹੁੰਚਾਣਗੇ ਸਦਾ ਦਾ ਅਨੰਦ ਮਾਣਨ ਲਈ ਅਤੇ ਨਰਕ ਨੂੰ ਇਕ ਅਜਿਹੀ ਥਾਂ ਜਿਥੇ ਭੈੜੀਆਂ ਰੂਹਾਂ ਸਦੀਵੀ ਦੁੱਖ ਭੋਗਣ ਲਈ ਧੱਕੀਆਂ ਜਾਣਗੀਆਂ।

ਦੂਜਾ ਧਰਮ ਸਮੂਹ, ਜਿਸ ਵਿਚ ਭਾਰਤ ਵਿਚ ਉਪਜੇ ਲਗਪਗ ਸਾਰੇ ਹੀ ਧਰਮ ਸ਼ਾਮਲ ਹਨ, ਇਹ ਸਿਖਲਾਂਦਾ ਹੈ ਕਿ ਸਾਰੀਆਂ ਆਤਮਾਵਾਂ ਦਾ ਅਸਲਾ ਇੱਕੋ ਜਿਹਾ

37. ਰਾਮਕਲੀ ਸਿਧ ਗੋਸਟਿ ਪਉੜੀ ੩੦.
38. ਗਉੜੀ ਅਸਟਪਦੀ ੯, ੮.

ਹੈ। ਵੱਖ-ਵੱਖ ਸੰਗਤ ਨਾਲ ਉਨ੍ਹਾਂ ਦੇ ਅੱਡਰੇ ਅੱਡਰੇ ਸੁਭਾਵ ਬਣ ਜਾਂਦੇ ਹਨ। ਜੋ ਵੀ ਸੰਕਲਪ ਕਿਸੇ ਪ੍ਰਾਣੀ ਦੇ ਮਨ ਵਿੱਚੋਂ ਲੰਘਦਾ ਹੈ, ਜੋ ਵੀ ਵਾਕ ਉਹ ਬੋਲਦਾ ਹੈ, ਜੋ ਵੀ ਕਰਮ ਉਹ ਕਰਦਾ ਹੈ, ਉਹ ਇਕ ਸੰਸਕਾਰ ਉਸ ਦੇ ਮਨ ਉਪਰ ਛੱਡ ਜਾਂਦਾ ਹੈ। ਜਦੋਂ ਅਜਿਹੇ ਸੰਕਲਪ, ਵਾਕ ਜਾਂ ਕਰਮ ਮੁੜ ਮੁੜ ਦੁਹਰਾਏ ਜਾਣ, ਉਹ ਉਸ ਦੀ ਆਦਤ ਬਣਾ ਦਿੰਦੇ ਹਨ। ਇਹ ਆਦਤਾਂ ਅੰਤ ਉਸ ਦੇ ਸੁਭਾਅ ਦਾ ਭਾਗ ਬਣ ਜਾਂਦੀਆਂ ਹਨ ਅਤੇ ਦਿਨੋ-ਦਿਨ ਉਸ ਦੀ ਮਾਨਸਿਕ ਬਣਾਵਟ ਇਨ੍ਹਾਂ ਖ਼ਿਆਲਾਂ, ਵਚਨਾਂ ਅਤੇ ਕਰਮਾਂ ਦੇ ਫਲਸਰੂਪ ਬਦਲਦੀ ਜਾਂਦੀ ਹੈ। ਜਦੋਂ ਸਾਡੇ ਚੁਗਿਰਦੇ ਵਿੱਚੋਂ ਲਹਿਰਾਂ ਉੱਠ ਕੇ ਸਾਡੇ ਅੰਦਰਲੇ ਨਾਲ ਟਕਰਾਉਂਦੀਆਂ ਹਨ ਤਾਂ ਉਨ੍ਹਾਂ ਦਾ ਪੈਦਾ ਕੀਤਾ ਪ੍ਰਤੀਕਰਮ ਸਾਡੇ ਦੁੱਖ ਜਾਂ ਸੁੱਖ ਦਾ ਕਾਰਨ ਹੁੰਦਾ ਹੈ। ਇਸ ਨੂੰ ਇਕ ਉਦਾਹਰਣ ਦੁਆਰਾ ਸਪੱਸ਼ਟ ਕੀਤਾ ਜਾ ਸਕਦਾ ਹੈ। ਮੈਨੂੰ ਦੂਰੋਂ ਕੋਈ ਮਨੁੱਖ ਆਉਂਦਾ ਦਿੱਸਦਾ ਹੈ। ਜਦੋਂ ਤੀਕ ਉਸ ਦੀ ਪਛਾਣ ਨਹੀਂ ਹੁੰਦੀ, ਕੋਈ ਭਾਵ ਮੇਰੇ ਮਨ ਵਿਚ ਨਹੀਂ ਉੱਠਦੇ, ਪਰ ਜਦੋਂ ਉਹ ਹੋਰ ਨੇੜੇ ਅਪੜਦਾ ਹੈ ਤੇ ਸਿੰਞਾਣ ਹੋ ਜਾਂਦੀ ਹੈ ਤਾਂ ਮਨ ਵਿਚ ਘਿਰਣਾ ਦਾ ਭਾਵ ਉਪਜਦਾ ਹੈ ਜੇ ਉਹ ਸ਼ਤਰੂ ਹੈ ਤੇ ਪ੍ਰੇਮ ਦਾ, ਜੇ ਉਹ ਮਿੱਤਰ ਹੈ। ਜੇ ਕਦੀ ਮਨੁੱਖ ਬਾਹਰੋਂ ਆਈਆਂ ਲਹਿਰਾਂ ਦੇ ਮਨ ਨਾਲ ਟਕਰਾਉ ਦੇ ਪ੍ਰਤੀਕਰਮ ਨੂੰ ਵੱਸ ਵਿਚ ਕਰ ਸਕੇ ਜਾਂ ਇਉਂ ਕਹੋ ਕਿ ਉਹ ਆਪਣੇ ਮਨ ਉੱਤੇ ਕਾਬੂ ਪਾ ਲਵੇ ਤਾਂ ਉਸ ਦੇ ਜੀਵਨ ਵਿੱਚੋਂ ਦੁੱਖ ਅਤੇ ਦਰਦ ਦਾ ਖ਼ਾਤਮਾ ਹੋ ਜਾਂਦਾ ਹੈ। ਘਿਰਣਾ, ਕ੍ਰੋਧ ਤੇ ਵੈਰ ਦੇ ਵਲਵਲੇ ਦਰਦ ਉਤਪੰਨ ਕਰਦੇ ਹਨ। ਨਾ ਪੂਰੀ ਹੋਈ ਤ੍ਰਿਸ਼ਨਾ ਦੁੱਖ ਦਾ ਕਾਰਨ ਬਣ ਜਾਂਦੀ ਹੈ। ਜਦੋਂ ਇਹ ਤੇ ਨਾਲ ਲੱਗਦੇ ਨੁਕਸ ਸਾਡੇ ਅੰਤਰ-ਆਤਮਾ ਤੋਂ ਦੂਰ ਕਰ ਦਿੱਤੇ ਜਾਂਦੇ ਹਨ ਅਤੇ ਆਤਮਾ ਇਨ੍ਹਾਂ ਦੋਖਾਂ ਤੋਂ ਛੁਟਕਾਰਾ ਪਾ ਜਾਂਦੀ ਹੈ ਤਾਂ ਇਸ ਦਾ ਫਲਸਰੂਪ ਅਨੰਦਮਈ ਸੰਤੁਸ਼ਟ ਜੀਵਨ ਦੀ ਪ੍ਰਾਪਤੀ ਹੁੰਦੀ ਹੈ।



ਇਸ ਲਈ ਇਸ ਸਮੂਹ ਦੇ ਚਿੰਤਕ ਇਹ ਸਿੱਖਿਆ ਨਹੀਂ ਦਿੰਦੇ ਕਿ ਸੁਰਗ ਜਾਂ ਨਰਕ ਕੋਈ ਥਾਵਾਂ ਹਨ ਜਿਥੇ ਬਾਹਰੀ ਸ਼ਕਤੀਆਂ ਦੇਵਗਣ ਜਾਂ ਜਮਦੂਤ ਆਤਮਾ ਨੂੰ ਲੈ ਜਾਣਗੇ। ਉਹ ਆਖਦੇ ਹਨ ਕਿ ਸੁਰਗ ਤੇ ਨਰਕ ਆਤਮਾ ਦੀਆਂ ਮਾਨਸਿਕ ਬਿਰਤੀਆਂ ਹਨ ਤੇ ਸੁਰਗ ਵਿਚ ਪਹੁੰਚਣ ਲਈ ਮਨੁੱਖ ਨੂੰ ਮੌਤ ਦੀ ਉਡੀਕ ਕਰਨ ਦੀ ਲੋੜ ਨਹੀਂ। ਉਹ ਜੀਵਨ-ਮੁਕਤ ਵੀ ਹੋ ਸਕਦਾ ਹੈ ਭਾਵ ਇਸ ਸੰਸਾਰ ਵਿਚ ਜੀਵਨ ਬਤੀਤ ਕਰਦੇ ਹੋਏ ਵੀ ਮੁਕਤ ਹੋ ਸਕਦਾ ਹੈ।

ਇਹੋ ਕੁਝ ਹੀ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਵਿਚ ਖੰਡਾਂ ਦਾ ਵੇਰਵਾ ਦਿੰਦੇ ਲਿਖਿਆ ਹੈ। ਉਹ ਖੰਡ ਹਨ ਧਰਮ, ਗਿਆਨ, ਸਰਮ, ਕਰਮ ਤੇ ਸੱਚ। ਸਰੀਰ ਦੇ ਨਾਸ ਹੋ ਜਾਣ ਨਾਲ ਆਤਮਾ ਦੀ ਹੋਂਦ ਖ਼ਤਮ ਨਹੀਂ ਹੋ ਜਾਂਦੀ। "ਆਤਮਾ ਮਰਦੀ ਨਹੀਂ, ਨਾ ਇਹ ਡੁੱਬਦੀ ਜਾਂ ਤਰਦੀ ਹੈ। ਆਪਣੇ ਪਿਛਲੇ ਕਰਮਾਂ ਦੇ ਅਸਰ ਹੇਠਾਂ ਇਹ ਕਮਾਂਦੀ ਹੈ ਜੋ ਕਮਾ ਸਕਦੀ ਹੈ ਅਤੇ ਨਿਰੰਕਾਰ ਦੇ ਹੁਕਮ ਅਨੁਸਾਰ ਜੰਮਦੀ ਮਰਦੀ ਹੈ। ਇਥੇ ਅਤੇ ਅੱਗੇ ਉਸ ਦਾ ਹੁਕਮ ਹੀ ਨਿਰਣਾ ਕਰਦਾ ਹੈ।"[39]

---

39. ਗਉੜੀ ੨, ੨.

"ਸਰੀਰ ਪਉਣ, ਪਾਣੀ, ਅਗਨੀ ਅਤੇ (ਧਰਤੀ) ਦਾ ਮੇਲ ਹੈ ਅਤੇ ਚੰਚਲ ਬੁੱਧੀ ਇਸ ਵਿਚ ਖੇਡ ਰਹੀ ਹੈ। ਇਸ ਦੇ ਨੌਂ ਦਰਵਾਜ਼ੇ[40] ਹਨ। ਇਕ ਦਸਵਾਂ ਦਰ (ਅੰਦਰਲੀ ਸੂਝ ਦਾ) ਵੀ ਹੈ। ਹੇ ਗਿਆਨੀ! ਇਸ ਨੂੰ ਚੰਗੀ ਤਰ੍ਹਾਂ ਸਮਝ ਲਵੋ। ਜਿਹੜਾ ਆਪੇ ਦਾ ਵਿਚਾਰ ਕਰਦਾ ਹੈ, ਉਹ ਗਿਆਨੀ ਹੈ ਅਤੇ ਉਹ ਜਾਣ ਲੈਂਦਾ ਹੈ ਕਿ ਇਹ ਆਤਮਾ ਹੀ ਹੈ ਜੋ ਕਥਨ ਕਰਦੀ, ਵਿਆਖਿਆ ਕਰਦੀ ਤੇ ਸੁਣਦੀ ਹੈ। ਸਰੀਰ ਮਿੱਟੀ ਹੈ ਤੇ ਪਉਣ ਗੱਲਬਾਤ ਦਾ ਕਾਰਨ ਹੈ। ਦੱਸੋ ਗਿਆਨੀ ਜੀ! ਮੋਇਆ ਕੌਣ ? ਸੁਰਤ, ਅਹੰਕਾਰ ਤੇ ਹਉਮੈ ਮਰਦੀ ਹੈ। ਦ੍ਰਿਸ਼ਟਾ ਨਹੀਂ ਮਰਦਾ।"[41]

ਅੰਜੀਲ ਦੱਸਦੀ ਹੈ ਕਿ ਪਰਮਾਤਮਾ ਨੇ ਮਨੁੱਖ ਨੂੰ ਆਪਣੀ ਸੂਰਤ ਦਾ ਬਣਾਇਆ ਹੈ, ਪਰ ਇਹ ਗੱਲ ਸਰੀਰ ਲਈ ਨਹੀਂ ਆਖੀ ਗਈ ਜੋ ਮਿੱਟੀ ਹੈ। ਇਹ ਆਤਮਾ ਲਈ, ਜਿਸ ਵਿਚ ਉਸ ਦੀ ਜੋਤਿ ਹੈ, ਕਹੀ ਗਈ ਹੈ। "ਸਾਰਿਆਂ ਵਿਚ ਉਸ ਦੀ ਜੋਤਿ ਹੈ ਅਤੇ ਉਹ ਜੋਤਿ 'ਉਹੋ' ਹੈ ਜਿਸ ਦੇ ਚਾਨਣ ਨਾਲ ਸਭ ਵਿਚ ਚਾਨਣ ਹੁੰਦਾ ਹੈ।"[42] "ਉਹ ਸਰਬ-ਵਿਆਪਕ ਆਤਮਾ ਵਿਚ ਹੈ ਅਤੇ ਆਤਮਾ ਉਸ ਵਿਚ ਹੈ। ਗੁਰੂ ਦੀ ਸਿੱਖਿਆ ਤੋਂ ਇਹ ਜਾਣੀਦਾ ਹੈ। ਸ਼ਬਦ ਦੁਆਰਾ ਅੰਮ੍ਰਿਤ ਰੂਪੀ ਗੁਰੂ ਗੁਰੂ ਦੀ ਸਿੱਖਿਆ ਦਾ ਮੈਂ ਜਾਣੂ ਹੋਇਆ। ਮੇਰਾ ਦੁੱਖ ਦੂਰ ਹੋ ਗਿਆ ਅਤੇ ਹਉਮੈਂ ਨਾਸ਼ ਹੋ ਗਈ। ਨਾਨਕ! ਹਉਮੈ ਦਾ ਰੋਗ ਬੁਰਾ ਹੈ। ਇਹ ਇਕ ਬੀਮਾਰੀ ਸਭ ਨੂੰ ਲੱਗੀ ਹੋਈ ਹੈ। ਨਿਰੰਕਾਰ ਆਪ ਗੁਰੂ ਦੇ ਸ਼ਬਦ ਦੁਆਰਾ ਇਸ ਦਾ ਇਲਾਜ ਕਰਦਾ ਹੈ।"[43]

"ਉਹ ਸਭ ਆਤਮਾਵਾਂ ਦੀ ਆਤਮਾ ਹੈ। ਉਹ ਸਭ ਘਟਾਂ ਵਿਚ ਵਿਆਪ ਰਿਹਾ ਹੈ। ਗੁਰੂ ਦੀ ਕਿਰਪਾ ਨਾਲ ਇਹ ਚਾਨਣ ਰਿਦੇ ਵਿਚ ਹੋਇਆ ਅਤੇ ਨਿਰਜਤਨ ਹੀ ਆਤਮਾ ਸਹਿਜ ਸੁਖ ਵਿਚ ਸਮਾ ਗਈ।"[44]

ਉਪਰ ਦਿੱਤੇ ਸ਼ਬਦਾਂ ਵਿਚ ਇਕ ਤਰ੍ਹਾਂ ਮਨੁੱਖਾ ਜਨਮ ਦੇ ਮਨੋਰਥ ਵੱਲ ਇਸ਼ਾਰਾ ਕਰ ਦਿੱਤਾ ਗਿਆ ਹੈ। ਹਰ ਇਕ ਵਿਅਕਤੀ ਦੇ ਮੂਹਰੇ "ਹਉਮੈ ਦੀਰਘ ਰੋਗ" ਤੋਂ ਛੁਟਕਾਰਾ ਪਾਉਣ ਦਾ ਲਕਸ਼ ਰੱਖਿਆ ਗਿਆ ਹੈ। ਹਉਮੈ ਦਾ ਧੱਕਿਆ ਹੋਇਆ ਮਨੁੱਖ ਖ਼ੁਦਗ਼ਰਜ਼ੀ ਦੇ ਕੰਮਾਂ ਵਿਚ ਲੱਗ ਜਾਂਦਾ ਹੈ। ਐਹੋ ਜਿਹੇ ਕਰਮ ਉਸ ਦੀ ਹਉਮੈ ਨੂੰ ਹੋਰ ਵਧਾਂਦੇ ਹਨ ਅਤੇ ਇਹ ਹੋਰ ਤਕੜੀ, ਹੋਰ ਤਕੜੀ ਹੁੰਦੀ ਜਾਂਦੀ ਹੈ। ਇਹ ਹਉਮੈ ਮਨੁੱਖ ਵਿਚ ਮਮਤਾ ਅਰਥਾਤ ਦੁਨਿਆਵੀ ਨਿਆਮਤਾਂ ਇਕੱਠੀਆਂ ਕਰਨ ਦਾ ਮੋਹ ਉਪਜਾ ਦਿੰਦੀ ਹੈ। ਉਹ ਸਮਝਦਾ ਹੈ ਕਿ ਇਹ ਵਸਤਾਂ ਮੈਨੂੰ ਸੁਖੀ ਕਰਨਗੀਆਂ। ਮਮਤਾ ਦਾ ਜਤਨ ਉਸ ਨੂੰ ਕਾਮ, ਮੋਹ, ਕ੍ਰੋਧ ਅਤੇ ਲਾਲਚ ਵੱਲ ਧੱਕਦਾ ਹੈ ਅਤੇ ਸਮਾਂ ਪਾ ਕੇ ਇਹ ਬੁਰਿਆਈਆਂ ਤਕੜੀ ਜ਼ੰਜੀਰ ਬਣ ਜਾਂਦੀਆਂ ਹਨ। ਦੁੱਖ ਅਤੇ ਚਿੰਤਾ ਸਾਡੇ ਆਪਣੇ ਕੀਤੇ ਦਾ ਫਲ ਹਨ। "ਹੋਰਨਾਂ ਨੂੰ ਦੋਸ਼ ਨਾ ਦਿਓ। ਆਪਣੇ

40. ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਮੂੰਹ, ਗੁਦਾ ਤੇ ਲਿੰਗ।
41. ਗਉੜੀ ੪, ੪.
42. ਧਨਾਸਰੀ, ਕੀਰਤਨ ਸੋਹਿਲਾ ੩, ੩.
43. ਭੈਰਉ ਅਸਟਪਦੀ ੪, ੪.
44. ਮਲਾਰ ਅਸਟਪਦੀ।

ਕਰਮਾਂ ਨੂੰ ਦੋਸ਼ ਦਿਓ। ਜੋ ਮੈਂ ਕੀਤਾ ਉਸ ਦਾ ਫਲ ਪਾ ਲਿਆ, ਦੂਜਿਆਂ ਦਾ ਕੀ ਕਸੂਰ ?"[45] "ਸਾਡੇ ਆਪਣੇ ਕਰਮਾਂ ਅਨੁਸਾਰ (ਹੁਕਮੀ) ਦਾ ਪਰਵਾਨਾ ਤਿਆਰ ਹੋਇਆ ਹੈ, ਉਸ ਨੂੰ ਕੋਈ ਰੱਦ ਨਹੀਂ ਕਰ ਸਕਦਾ। ਅਸਾਂ ਜੋ ਲਿਖਿਆ ਹੈ, ਉਹੋ ਪੜ੍ਹਿਆ ਹੈ, ਉਸ ਨੂੰ ਕੋਈ ਮੇਟ ਨਹੀਂ ਸਕਦਾ।"[46] "ਉਹ ਜਿਹੜਾ ਆਪਣੀ ਕਲਾ ਨਾਲ ਜਗਤ ਨੂੰ ਧਾਰ ਰਿਹਾ ਹੈ ਅਤੇ ਜਿਸ ਨੇ ਹਰ ਇਕ ਵਸਤੂ ਨੂੰ ਵੱਖਰਾ ਰੰਗ ਰੂਪ ਦਿੱਤਾ ਹੈ, ਦਿੰਦਾ ਹੈ ਜੋ ਮਨੁੱਖ ਪ੍ਰਾਪਤ ਕਰਦੇ ਹਨ, ਪਰ ਉਸ ਦੀ ਕਲਮ ਉਨ੍ਹਾਂ ਦੇ ਕਰਮਾਂ ਅਨੁਸਾਰ ਚੱਲਦੀ ਹੈ।"[47]

ਰਾਗ ਮਾਰੂ ਦੇ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਨੇ ਇਸ ਗੱਲ ਦਾ ਇਕ ਸੁਹਣਾ ਚਿੱਤਰ ਖਿੱਚਿਆ ਹੈ ਕਿ ਸਾਡੇ ਕਰਮ ਹੀ ਸਾਡੇ ਦੁੱਖਾਂ ਦਾ, ਜੋ ਸਾਡੇ ਜੀਵਨ ਵਿਚ ਵਾਪਰਦੇ ਹਨ, ਕਾਰਨ ਹਨ। "ਮਨ ਕਾਗਜ਼ ਹੈ। ਸਾਡੇ ਅਮਲ ਸਿਆਹੀ ਹਨ। ਬੁਰਾ ਤੇ ਭਲਾ ਦੋ ਲੇਖ ਸਾਡੇ ਮਨ ਉਪਰ ਲਿਖੇ ਜਾ ਰਹੇ ਹਨ। ਅਸੀਂ ਉਧਰ ਤੁਰ ਰਹੇ ਹਾਂ ਜਿਧਰ ਸਾਡੀ ਕਿਰਤ (ਸਾਡੇ ਕੀਤੇ ਕਰਮ) ਸਾਨੂੰ ਧੱਕ ਰਹੀ ਹੈ। ਹੇ ਨਿਰੰਕਾਰ ! ਤੇਰੀ ਸ਼ਕਤੀ ਦਾ ਕੋਈ ਅੰਤ ਨਹੀਂ। ਓ ਬਾਵਰੇ ਪੁਰਖ ! ਤੂੰ ਉਸ ਪਰਮਾਤਮਾ ਨੂੰ ਕਿਉਂ ਨਹੀਂ ਯਾਦ ਕਰਦਾ। ਉਸ ਦੇ ਵਿਸਰਨ ਨਾਲ ਤੇਰੇ ਸਾਰੇ ਗੁਣ ਨਸ਼ਟ ਹੋ ਰਹੇ ਹਨ। ਰਾਤ ਇਕ ਜਾਲੀ ਅਤੇ ਦਿਨ ਜਾਲ ਹੈ। ਜਿਤਨਾ ਸਮਾਂ ਲੰਘ ਰਿਹਾ ਹੈ, ਉਹ ਫਾਹੀਆਂ ਤਿਆਰ ਕਰ ਰਿਹਾ ਹੈ। ਤੂੰ ਚਾਉ ਨਾਲ (ਹੇਠਾਂ) ਖਿਲਰਿਆ ਚੋਗ ਚੁਗ ਰਿਹਾ ਹੈਂ ਤੇ ਰੋਜ਼ ਰੋਜ਼ ਵਧੀਕ ਫਸ ਰਿਹਾ ਹੈਂ। ਹੇ ਮੂਰਖ ! ਕਿਹੜੇ ਗੁਣ ਤੈਨੂੰ ਇਸ ਤੋਂ ਛੁਡਾਉਣਗੇ ? ਸਰੀਰ ਇਕ ਭੱਠੀ ਹੈ। ਉਸ ਦੇ ਵਿਚ ਮਨ ਰੂਪੀ ਲੋਹਾ ਹੈ। ਪੰਜ ਵਿਸ਼ਿਆਂ ਦੀ ਅੱਗ ਇਸ ਨੂੰ ਤਾਉ ਦੇ ਰਹੀ ਹੈ। ਉਸ ਅੱਗ ਉੱਤੇ ਪਾਪਾਂ ਦੇ ਕੋਇਲੇ ਪੈ ਰਹੇ ਹਨ। ਮਨ ਸੜ ਰਿਹਾ ਹੈ ਤੇ ਚਿੰਤਾ ਸੰਨ੍ਹੀ ਬਣੀ ਹੋਈ ਹੈ। ਮਨ ਸੜ ਕੇ ਮਨੂਰ ਹੋ ਗਿਆ ਹੈ। ਤੇਰਾ ਮਨ ਫਿਰ ਸੋਨਾ ਹੋ ਸਕਦਾ ਹੈ ਜੇ ਕੋਈ ਯੋਗ ਗੁਰੂ ਤੈਨੂੰ ਮਿਲ ਪਵੇ। ਉਹ ਨਾਮ ਦਾ ਅੰਮ੍ਰਿਤ ਤੇਰੇ ਮੂੰਹ ਵਿਚ ਪਾਏਗਾ ਅਤੇ ਤੇਰੇ ਸਰੀਰ ਵਿਚ ਬਲਦੀਆਂ ਅੱਗਾਂ ਸ਼ਾਂਤ ਹੋ ਜਾਣਗੀਆਂ।"[48]

ਮੁੱਕਦੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ "ਸਿਆਣਪ ਦੀ ਨੀਂਹ ਜੋ ਸਭ ਨੇ ਪ੍ਰਵਾਨ ਕੀਤੀ ਹੈ, ਇਹ ਮੰਨਣ ਵਿਚ ਹੈ ਕਿ ਨਿਬੇੜਾ ਸਾਡੇ ਅਮਲਾਂ 'ਤੇ ਹੀ ਹੋਵੇਗਾ। ਹੋਰ ਭਾਵੇਂ ਕੋਈ ਕੁਝ ਆਖੇ ਜਾਂ ਅਖਵਾਏ।"[49] ਆਦਮੀ ਆਪਣੇ ਭਾਗਾਂ ਦਾ ਘੜਨਹਾਰ ਹੈ, ਪ੍ਰੰਤੂ ਜੀਵਨ ਜਿਸ ਰਾਹ 'ਤੇ ਤੁਰ ਰਿਹਾ ਹੈ, ਉਸ ਨੂੰ ਬਦਲਣ ਲਈ ਗੁਰੂ ਦੀ ਅਗਵਾਈ ਦੀ ਲੋੜ ਹੈ। ਗੁਰੂ ਉਸ ਰਾਹ ਤੋਂ ਜਾਣੂ ਹੈ ਜੋ ਅਨੰਦ ਵੱਲ ਲੈ ਜਾਂਦਾ ਹੈ।

---

45. ਆਸਾ ਪਟੀ ੨੦.
46. ਆਸਾ ੪-੨-੨੬.
47. ਆਸਾ ਪਟੀ ੨੨.
48. ਮਾਰੂ ੪, ੩.
49. ਵਾਰ ਸਾਰੰਗ, ਸਲੋਕ, ਪਉੜੀ ੨.

## 4. ਗੁਰੂ

ਸੰਸਾਰ ਦੇ ਲਗਪਗ ਸਾਰੇ ਹੀ ਧਰਮ ਗੁਰੂ ਦੀ ਲੋੜ ਮੰਨਦੇ ਹਨ, ਭਾਵੇਂ ਵੱਖ-ਵੱਖ ਧਰਮਾਂ ਨੇ ਗੁਰੂ ਦੇ ਨਾਮ ਵੱਖ-ਵੱਖ ਰੱਖੇ ਹੋਏ ਹਨ। ਕੁਝ ਉਸ ਨੂੰ ਈਸ਼ਵਰ ਦਾ ਅਵਤਾਰ ਮੰਨਦੇ ਹਨ। ਕੁਝ ਲਈ ਉਹ ਬੁੱਧ ਹੈ। ਕੁਝ ਲਈ ਨਬੀ ਜਾਂ ਰਸੂਲ ਹੈ ਜਿਸ ਰਾਹੀਂ ਉਹ ਕਿਤਾਬਾਂ ਨਾਜ਼ਲ ਹੋਈਆਂ ਹਨ, ਜਿਨ੍ਹਾਂ ਪੁਰ ਉਨ੍ਹਾਂ ਦਾ ਨਿਸਚਾ ਹੈ। ਸਿੱਖ ਮਤ ਅਨੁਸਾਰ ਈਸ਼ਵਰ ਜਨਮ ਵਿਚ ਨਹੀਂ ਆਉਂਦਾ, ਇਸ ਲਈ ਸਿੱਖ ਗੁਰੂ ਇਹ ਨਹੀਂ ਆਖਦੇ ਕਿ ਅਸੀਂ ਈਸ਼ਵਰ ਦਾ ਅਵਤਾਰ ਹਾਂ। ਉਹ ਆਪਣੇ ਸਿੱਖਾਂ ਦੇ ਮੁਕਾਬਲੇ ਵਿਚ ਕਿਸੇ ਵਿਸ਼ੇਸ਼ ਪਦਵੀ ਦਾ ਦਾਅਵਾ ਨਹੀਂ ਕਰਦੇ। ਕੇਵਲ ਇਤਨਾ ਹੀ ਆਖਦੇ ਹਨ ਕਿ ਸਾਡਾ ਉਹ ਮਨੋਰਥ ਪੂਰਾ ਹੋ ਗਿਆ ਹੈ ਜਿਸ ਦੀ ਢੂੰਡ ਸਿੱਖ ਕਰ ਰਹੇ ਹਨ ਅਤੇ ਅਸੀਂ ਉਸ ਤਜਰਬੇ ਨਾਲ, ਜੋ ਆਪਣਾ ਲਕਸ਼ ਪ੍ਰਾਪਤ ਕਰਨ ਵਿਚ ਹੋਇਆ ਹੈ, ਸਿੱਖਾਂ ਦੀ ਅਗਵਾਈ ਕਰ ਸਕਦੇ ਹਾਂ। ਆਖ਼ਰਕਾਰ ਸਿੱਖ ਜੋ ਗੁਰੂ ਦੀ ਸਿੱਖਿਆ ਅਨੁਸਾਰ ਤੁਰਦਾ ਹੈ, ਆਤਮਕ ਉੱਨਤੀ ਦੀ ਉਹੋ ਪਦਵੀ ਹਾਸਲ ਕਰ ਲਵੇਗਾ, ਜੋ ਗੁਰੂ ਨੂੰ ਪ੍ਰਾਪਤ ਹੈ ਅਤੇ ਗੁਰੂ ਵਰਗਾ ਹੀ ਆਤਮਕ ਅਨੰਦ ਉਸ ਨੂੰ ਮਿਲੇਗਾ। ਆਖ਼ਰੀ ਕਰਹਲੇ (ਪੰਨਾ 234) 'ਤੇ ਗੁਰੂ ਰਾਮਦਾਸ ਜੀ ਆਖਦੇ ਹਨ, "ਸਿੱਖ ਜੋ ਗੁਰੂ ਦੀ ਸਿੱਖਿਆ ਪੁਰ ਤੁਰਦਾ ਹੈ, ਗੁਰੂ ਨਾਲ ਇਕਮਿਕ ਹੋ ਜਾਏਗਾ। ਸਿੱਖ ਅਤੇ ਗੁਰੂ ਵਿਚ ਕੋਈ ਭੇਦ ਨਹੀਂ ਰਹੇਗਾ।"[50]



ਸਿੱਖ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੇ ਗੁਰੂ ਉਪਰ ਪੂਰਨ ਵਿਸ਼ਵਾਸ ਰੱਖੇ। ਇਸ ਸਿਧਾਂਤ 'ਤੇ ਕਈ ਸੱਜਣ ਕਿੰਤੂ ਕਰ ਸਕਦੇ ਹਨ ਅਤੇ ਇਹ ਪ੍ਰਸ਼ਨ ਹੋ ਸਕਦਾ ਹੈ, ਕਿਉਂ ਨਾ ਮਨੁੱਖ ਆਪਣੀ ਬੁੱਧ ਅਨੁਸਾਰ ਤੁਰੇ ਅਤੇ ਕਿਉਂ ਨਾ ਉਹ ਪੂਰਨ ਤੌਰ 'ਤੇ ਆਪਣੇ ਆਪ ਨੂੰ ਗੁਰੂ ਦੇ ਹਵਾਲੇ ਕਰੇ ? ਪਰ ਕੀ ਸਾਡੇ ਰੋਜ਼ ਦੇ ਕਰਮ, ਬੁੱਧੀ ਅਨੁਸਾਰ ਹੁੰਦੇ ਹਨ ? ਅਜੋਕੀ ਮਾਨਸਿਕ ਵਿੱਦਿਆ ਇਸ ਦੇ ਉਲਟ ਸਬੂਤ ਪੇਸ਼ ਕਰਦੀ ਹੈ।

"ਮਨੁੱਖ ਅਤੇ ਉਚੇਰੀ ਸ਼੍ਰੇਣੀ ਦੇ ਪਸ਼ੂਆਂ ਦੀ ਮਾਨਸਿਕ ਬਣਾਵਟ ਵਿਚ ਸਭ ਤੋਂ ਵਧੀਕ ਹਿੱਸਾ ਹੈ ਅੰਤ੍ਰੀਵ ਰੁਚੀਆਂ ਦਾ, ਜੋ ਉਨ੍ਹਾਂ ਨੂੰ ਵਿਰਸੇ ਵਿਚ ਮਿਲਦੀਆਂ ਹਨ। ਅੰਤ੍ਰੀਵ ਰੁਚੀਆਂ ਤੋਂ ਸਾਡਾ ਭਾਵ ਮਨ ਦੇ ਕੁਝ ਇਕ ਖ਼ਾਸ ਝੁਕਾਵਾਂ ਤੋਂ ਹੈ ਜੋ ਕਿ ਉਸ ਜਾਤੀ ਦੇ ਸਾਰੇ ਜੰਤੂਆਂ ਵਿਚ ਵੇਖੇ ਜਾਂਦੇ ਹਨ। ਇਨ੍ਹਾਂ ਖ਼ਾਸ ਰੁਚੀਆਂ ਦੇ ਧੱਕੇ ਹੀ ਸਾਡੀਆਂ ਸਾਰੀਆਂ ਕਿਰਿਆਵਾਂ ਦਾ ਅੰਤਮ ਟੀਚਾ ਥਾਪਦੇ ਹਨ ਅਤੇ ਉਹ ਸ਼ਕਤੀ ਪ੍ਰਵਾਨ ਕਰਦੇ ਹਨ ਜੋ ਸਾਨੂੰ ਉਨ੍ਹਾਂ ਕਿਰਿਆਵਾਂ ਵੱਲ ਹਿੱਕਦੀ ਤੇ ਉਨ੍ਹਾਂ ਦਾ ਆਧਾਰ ਬਣਦੀ ਹੈ।"[51]

"ਇਸ (ਮਨ) ਦੀਆਂ ਮੂਲਕ ਕਿਰਿਆਵਾਂ ਵਿਚਾਰ-ਹੀਨ ਅਤੇ ਬਹੁਤਾ ਅਚੇਤ ਹੁੰਦੀਆਂ ਹਨ। ਸੁਚੇਤ ਵਿਚਾਰ ਦੀ ਸ਼ਕਤੀ ਮਗਰੋਂ ਉਪਜਦੀ ਹੈ ਤੇ ਉਚਿਓਂ ਉੱਚੇ

---

50. ਆਸਾ ਛੰਤ ੮-੭-੯.
51. ਏ.ਜੀ. ਟੈਨਸਲੇ, *ਦੀ ਨਿਊ ਸਾਈਕਾਲੋਜੀ ਐਂਡ ਇਟਸ ਰੀਲੇਸ਼ਨਜ਼ ਟੂ ਲਾਈਫ*।

ਵਿਕਾਸ 'ਤੇ ਪੁੱਜੇ ਹੋਏ ਮਨੁੱਖ ਦੇ ਅੰਦਰ ਦੀਆਂ ਕਿਰਿਆਵਾਂ ਵਿਚ ਵੀ ਇਹ ਬਹੁਤ ਥੋੜਾ ਹਿੱਸਾ ਪਾਂਦੀ ਹੈ। ਇਹ ਅੰਤ੍ਰੀਵ ਰੁਚੀਆਂ, ਵਲਵਲਿਆਂ, ਖ਼ਾਹਿਸ਼ਾਂ (ਜਿਨ੍ਹਾਂ ਤੋਂ ਮਾਨਸਿਕ ਜੁੱਸੇ ਦਾ ਵੱਡਾ ਭਾਗ ਬਣਿਆ ਹੋਇਆ ਹੈ) ਦੇ ਬਣੇ ਪੱਕੇ ਮੰਦਰ ਦੀ ਉਪਰਲੀ ਪੱਧਰ ਉੱਤੇ ਹੀ ਮਾਨੋ ਖੇਡਦੀ ਹੈ। ਬਹੁਤੀਆਂ ਹਾਲਤਾਂ ਵਿਚ ਵਿਚਾਰ ਦੀ ਕਿਸੇ ਕਿਰਿਆ ਦਾ ਜ਼ਾਹਰੀ ਮਹੱਤਵ ਨਿਰਾ ਇਕ ਛਲਾਵਾ ਹੀ ਹੈ ਜੋ ਡੂੰਘਾਣ ਵਿਚ ਬੈਠੀਆਂ ਅੰਤ੍ਰੀਵ ਰੁਚੀਆਂ ਅਤੇ ਕਾਮਨਾਵਾਂ ਦੀਆਂ ਕਿਰਿਆਵਾਂ ਉੱਪਰ ਇਕ ਪਰਦਾ ਪਾਣ ਲਈ ਹੈ।"

ਇਹ ਵਿਸ਼ਲੇਸ਼ਣ ਦੱਸਦਾ ਹੈ ਕਿ ਸਾਡੇ ਬਹੁਤ ਥੋੜੇ ਕੰਮ ਵਿਚਾਰ ਉੱਤੇ ਨਿਰਭਰ ਹਨ। ਬੁੱਧੀ ਦਾ ਕੰਮ ਉਨ੍ਹਾਂ ਕਰਮਾਂ ਨੂੰ ਠੀਕ ਸਾਬਤ ਕਰਨ ਦਾ ਹੈ ਜੋ ਅਸੀਂ ਅੰਤ੍ਰੀਵ ਰੁਚੀਆਂ ਤੇ ਕਾਮਨਾਵਾਂ ਦੇ ਦਬਾਅ ਹੇਠਾਂ ਕਰਦੇ ਹਾਂ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ ਮਨ ਦੂਤਾਂ, ਦੁਸ਼ਟ ਰੁਚੀਆਂ ਅਤੇ ਦਵੈਤ ਦੇ ਵੱਸ ਵਿਚ ਹੈ।"[52] ਅਤੇ "ਬੁੱਧੀ ਮਨ ਦੇ ਆਖੇ ਤੁਰਦੀ ਹੈ। ਮਨ ਹੀ ਕਹਿੰਦਾ ਹੈ ਕਿ ਇਹ ਪਾਪ ਹੈ, ਇਹ ਪੁੰਨ ਹੈ।"[53] ਇਸ ਮਨੁੱਖ ਨੂੰ ਕੋਈ ਆਗੂ ਚੁਣਨਾ ਪੈਂਦਾ ਹੈ, ਤਾਂ ਜੁ ਉਹ ਪੁਰਾਣੀਆਂ ਲੀਹਾਂ ਵਿੱਚੋਂ ਨਿਕਲ ਸਕੇ ਅਤੇ ਨਵਾਂ ਜੀਵਨ ਆਰੰਭ ਕਰੇ। ਗੁਰੂ ਜੀ ਸੱਚੇ ਗੁਰੂ ਦੀਆਂ ਸਿਫ਼ਤਾਂ ਦੱਸਦੇ ਹਨ ਤਾਂ ਜੁ ਸੱਚ ਦੇ ਢੂੰਡਾਊ ਕਿਸੇ ਭੇਖੀ ਦੇ ਵੱਸ ਨਾ ਪੈ ਜਾਣ।

**ਗੁਰੂ ਦੇ ਗੁਣ**



"ਉਸ ਨੂੰ ਗੁਰੂ ਧਾਰਨ ਕਰੋ ਜੋ ਤੁਸਾਨੂੰ ਸੱਚ ਵਿਚ ਦ੍ਰਿੜ੍ਹ ਕਰਦਾ ਹੈ। ਅਕੱਥ ਦੀ ਕਥਾ ਸੁਣਾਂਦਾ ਅਤੇ ਸ਼ਬਦ ਰਾਹੀਂ ਉਸ ਨਾਲ ਜੋੜਦਾ ਹੈ। ਹਰੀ ਦੇ ਲੋਕਾਂ ਦੀ ਹੋਰ ਕੋਈ ਕਿਰਤ ਨਹੀਂ। ਸੱਚੇ ਮਾਲਕ ਨੂੰ ਕੇਵਲ ਸੱਚ ਹੀ ਭਾਉਂਦਾ ਹੈ। ਉਨ੍ਹਾਂ ਤਨ ਵਿਚ ਮਨ ਨੂੰ ਵੇਖ ਲਿਆ ਹੈ ਤੇ ਮਨ ਵਿਚ ਸੱਚੇ ਦਾ ਵਾਸ ਹੋ ਗਿਆ ਹੈ। ਉਹ ਜੋ ਸੱਚੇ ਨਾਲ ਪ੍ਰੀਤ ਕਰਦਾ ਹੈ, ਆਪ ਵੀ ਸੱਚੇ ਦਾ ਰੂਪ ਹੋ ਜਾਂਦਾ ਹੈ। ਜਦੋਂ ਪੂਰਾ ਸਤਿਗੁਰੂ ਮਿਲ ਜਾਂਦਾ ਹੈ ਤਾਂ ਉਹ ਸੇਵਕ ਨੂੰ ਹਰੀ ਦੇ ਚਰਨਾਂ ਦੀ ਸ਼ਰਣ ਵਿਚ ਲੈ ਜਾਂਦਾ ਹੈ ਅਤੇ ਉਸ ਨਾਲ ਮਿਲਾ ਦਿੰਦਾ ਹੈ।"[54]

"ਸੱਚਾ ਗੁਰੂ ਸਭ ਵਿਚ ਇਕ ਨੂੰ ਅਤੇ ਇਕ ਵਿਚ ਸਭ ਨੂੰ ਵੇਖਦਾ ਹੈ ਅਤੇ ਉਸ ਨੇ ਮੈਨੂੰ ਵੀ ਵਿਖਾ ਦਿੱਤਾ ਹੈ। ਜਿਸ ਪਰਮਾਤਮਾ ਨੇ ਖੰਡ ਤੇ ਬ੍ਰਹਿਮੰਡ ਪੈਦਾ ਕੀਤੇ ਹਨ, ਉਹ ਲਖਿਆ ਨਹੀਂ ਜਾ ਸਕਦਾ। ਦੀਵੇ ਤੋਂ ਦੀਵਾ ਜਗ ਪਿਆ ਅਤੇ ਸਤਿਗੁਰੂ ਨੇ ਤਿੰਨਾਂ ਭਵਨਾਂ ਵਿਚ ਉਸ ਦੀ ਜੋਤ ਵਿਖਾ ਦਿੱਤੀ।"[55]

ਗੁਰੂ ਨਾਨਕ ਸਾਹਿਬ ਸਿੱਖ ਨੂੰ ਗੁਰੂ ਵਿਚ ਅੰਧ-ਵਿਸ਼ਵਾਸੀ ਹੋਣ ਲਈ ਨਹੀਂ ਪ੍ਰੇਰਦੇ। ਇਸ ਦੇ ਉਲਟ ਉਹ ਆਖਦੇ ਹਨ ਕਿ ਵਪਾਰ ਕਰਨ ਤੋਂ ਪਹਿਲੋਂ ਮਾਲ ਨੂੰ

---

52. ਏ.ਜੀ. ਟੈਨਸਲੇ, *ਦੀ ਨਿਊ ਸਾਈਕਾਲੋਜੀ ਐਂਡ ਇਟਸ ਰੀਲੇਸ਼ਨਜ਼ ਟੂ ਲਾਈਫ*, ਪੰਨਾ 34.
53. ਗਉੜੀ ਗੁਆਰੇਰੀ ੧-੩.
54. ਬਿਲਾਵਲ ਅਸਟਪਦੀਆਂ ੧-੨.
55. ਰਾਮਕਲੀ ਦਖਣੀ ੩-੮.

ਚੰਗੀ ਤਰ੍ਹਾਂ ਪਰਖ ਕੇ ਵੇਖ ਲਵੋ। "ਤੇ ਹਰਨ ਵਰਗੀ ਸੁਹਣੀ ਅੱਖ ਵਾਲੀਏ! ਇਕ ਬਹੁਤ ਮਹੱਤਵ ਵਾਲੀ ਗੱਲ ਸੁਣ। ਵਸਤ ਨੂੰ ਚੰਗੀ ਤਰ੍ਹਾਂ ਪਰਖ ਕੇ ਫਿਰ ਉਸ ਦਾ ਵਪਾਰ ਕਰ।"[56] ਧਾਰਮਿਕ ਜੀਵਨ ਇਕ ਅਮਲੀ ਜੀਵਨ-ਜੁਗਤੀ ਹੈ। ਕੋਈ ਸੱਜਣ ਗੁਰੂ ਜੀ ਦੀ ਸਿੱਖਿਆ ਨੂੰ ਸਮਝ ਨਹੀਂ ਸਕਦਾ, ਜਦ ਤੋੜੀ ਉਸ ਪੁਰ ਅਮਲ ਨਾ ਕਰੇ। "ਜਿਨ੍ਹਾਂ ਗੁਰੂ ਦੀ ਸਿੱਖਿਆ ਨੂੰ ਕਮਾਇਆ, ਉਹ ਆਪਣੇ ਘਰ ਲਾਭ ਲੈ ਕੇ ਪਰਤੇ। ਗੁਰੂ-ਸ਼ਬਦ ਦੁਆਰਾ ਉਨ੍ਹਾਂ ਉਸ ਨੂੰ ਪਛਾਣ ਲਿਆ ਜੋ ਵਾਕ ਤੋਂ ਪਰੇ ਹੈ।"[57]

"ਪ੍ਰਭੂ ਇਕ ਸੁੰਦਰ ਮੰਦਰ ਹੈ ਜਿਸ ਵਿਚ ਮਾਣਕ ਤੇ ਲਾਲ ਹਨ। ਮੋਤੀ ਤੇ ਨਿਰਮਲ ਹੀਰੇ ਹਨ। ਸੋਨੇ ਦਾ ਇਕ ਅਨੰਦਦਾਇਕ ਕੋਟ ਹੈ। ਗੜ੍ਹ ਉੱਤੇ ਬਿਨਾਂ ਪਉੜੀ ਕਿਕੁਰ ਚੜ੍ਹੀਏ ? ਤੁਸੀਂ ਗੁਰੂ ਰਾਹੀਂ, ਜੋ ਉਸ ਦੇ ਨਿਰਮਾਣ ਵਿਚ ਲੱਗਾ ਹੋਇਆ ਹੈ, ਉਹ ਕੋਟ ਵੇਖ ਸਕਦੇ ਹੋ। ਗੁਰੂ ਪਉੜੀ ਹੈ, ਗੁਰੂ ਬੇੜੀ ਹੈ, ਗੁਰੂ ਤੁਲਹਾ ਹਰੀ ਨਾਮ ਨਾਲ ਲੱਦਿਆ ਹੋਇਆ ਹੈ। ਗੁਰੂ ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਜਹਾਜ਼ ਹੈ। ਇਹ ਸਦਾ ਵਗਦੇ ਦਰਿਆ ਦੇ ਕੰਢੇ ਗੁਰੂ ਤੀਰਥ ਹੈ। ਜਦੋਂ ਕਰਤਾਰ ਦਾ ਭਾਣਾ ਹੋਵੇ ਤਾਂ ਆਤਮਾ ਇਸ ਸੱਚ ਦੇ ਸਰੋਵਰ ਵਿਚ ਅਸ਼ਨਾਨ ਕਰ ਕੇ ਉੱਜਲੀ ਹੋ ਜਾਂਦੀ ਹੈ।"[58]

ਗੁਰੂ ਦਾਤਾ ਹੈ। ਗੁਰੂ ਠੰਡ (ਸ਼ਾਂਤੀ) ਦਾ ਘਰ ਹੈ। ਗੁਰੂ ਤਿੰਨਾਂ ਭਵਨਾਂ ਵਿਚ ਚਾਨਣ ਕਰਨ ਵਾਲਾ ਦੀਵਾ ਹੈ। ਜਦੋਂ ਗੁਰੂ ਨਾਲ ਮਨ ਮੰਨ ਜਾਂਦਾ ਹੈ ਤਾਂ ਸਦੀਵੀ ਸ਼ਾਂਤੀ ਪ੍ਰਾਪਤ ਹੁੰਦੀ ਹੈ।[59] "ਸਤਿਗੁਰੂ ਦੇ ਮੇਲ ਉਪਰ ਸੱਚ ਦਾ ਸੰਜਮ ਧਾਰਨ ਕਰ ਕੇ ਮਨੁੱਖ ਪਵਿੱਤ੍ਰ ਹੋ ਜਾਂਦਾ ਹੈ। ਗੁਰੂ ਦੀ ਪਉੜੀ ਉਪਰ ਚੜ੍ਹ ਕੇ ਉਹ ਉਚੇਰਾ-ਉਚੇਰਾ ਹੁੰਦਾ ਜਾਂਦਾ ਹੈ, ਪ੍ਰੰਤੂ ਗੁਰੂ ਨਿਰੰਕਾਰ ਦੀ ਮਿਹਰ ਨਾਲ ਹੀ ਮਿਲਦਾ ਹੈ ਅਤੇ ਫਿਰ ਮੌਤ ਦਾ ਡਰ ਮੁੱਕ ਜਾਂਦਾ ਹੈ।"[60]

## 5. ਸਾਰਿਆਂ ਲਈ ਧਰਮ ਦਾ ਰਾਹ ਇੱਕੋ ਹੈ

ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਵੇਲੇ ਹਿੰਦੂ ਇਹ ਮੰਨਦੇ ਸਨ ਕਿ ਚੌਹਾਂ ਵਰਣਾਂ ਦੇ ਧਰਮ ਅੱਡੋ-ਅੱਡ ਹਨ। ਮੁਸਲਮਾਨ, ਹਿੰਦੂਆਂ ਨੂੰ ਕਾਫ਼ਰ ਕਹਿੰਦੇ ਸਨ ਅਤੇ ਇਹ ਆਖਦੇ ਸਨ ਕਿ ਜੋ ਮੁਹੰਮਦ ਸਾਹਿਬ ਉਪਰ ਈਮਾਨ ਨਹੀਂ ਲਿਆਉਂਦਾ, ਉਹ ਦੋਜ਼ਖ਼ ਵਿਚ ਜਾਏਗਾ। ਗੁਰੂ ਨਾਨਕ ਦੇਵ ਜੀ ਨੇ ਦੱਸਿਆ ਕਿ "ਧਰਮ ਇੱਕੋ ਹੈ ਸੱਚ ਨੂੰ ਦ੍ਰਿੜ੍ਹ ਕਰਨਾ। ਹਰ ਜੁਗ ਵਿਚ ਗੁਰੂ ਦੀ ਇਸ ਸਿੱਖਿਆ 'ਤੇ ਅਮਲ ਕਰਨ ਵਾਲਾ, ਪੂਰਨਤਾ ਨੂੰ ਪ੍ਰਾਪਤ ਹੋਇਆ ਹੈ। ਉਹ ਆਪਣੀ ਲਿਵ ਲਗਾਤਾਰ ਨਾਸ਼ ਰਹਿਤ ਈਸ਼ਵਰ ਵਿਚ ਜੋੜਦਾ ਹੈ। ਉਸ ਗੁਰਮੁਖ ਨੂੰ ਉਸ ਪਰਮਾਤਮਾ ਦੀ ਪ੍ਰਾਪਤੀ ਹੁੰਦੀ

56. ਵਾਰਾਂ ਤੇ ਵਧੀਕ ਸਲੋਕ ੨.
57. ਗਉੜੀ ਅਸਟਪਦੀ ੭-੭-੩.
58. ਸਿਰੀਰਾਗੁ ੩-੯.
59. ਵਾਰ ਮਾਝ ਸਲੋਕ ੧ ਪਉੜੀ।
60. ਗਉੜੀ ੩-੯.

ਹੈ ਜੋ ਅਲਖ ਤੇ ਅਪਾਰ ਹੈ।"[61] ਕਿਸੇ ਖ਼ਾਸ ਫ਼ਿਰਕੇ ਦਾ ਚਿੰਨ੍ਹ ਧਾਰਨ ਕਰਨ ਜਾਂ ਉਸ ਦਾ ਵੇਸ ਧਾਰਨ ਕਰਨ ਨਾਲ ਕੋਈ ਲਾਭ ਨਹੀਂ ਹੁੰਦਾ।

"ਜਦੋਂ ਕੋਈ ਹਿੰਦੂ, ਹਿੰਦੂ ਮਤ ਧਾਰਨ ਕਰਨ ਆਉਂਦਾ ਹੈ ਤਾਂ ਉਹ ਸੂਤ ਦਾ ਜਨੇਊ ਉਸ ਦੇ ਗਲ ਵਿਚ ਪਾ ਦਿੰਦੇ ਹਨ, ਪਰ ਉਹ ਜਨੇਊ ਧਾਰ ਕੇ ਬੁਰੇ ਕਰਮ ਕਰਦਾ ਹੈ ਤਾਂ ਉਸ ਦਾ ਨ੍ਹਾਣਾ-ਧੋਣਾ ਉਸ ਲਈ ਕੋਈ ਪ੍ਰਾਪਤੀ ਨਹੀਂ ਲਿਆਵੇਗਾ। ਮੁਸਲਮਾਨ ਆਪਣੇ ਮਜ਼ਹਬ ਦੀ ਵਡਿਆਈ ਕਰਦਾ ਹੈ। ਕਹਿੰਦਾ ਹੈ ਕਿ ਬਿਨਾਂ ਸਭ ਤੋਂ ਵੱਡੇ ਨਬੀ 'ਤੇ ਈਮਾਨ ਲਿਆਵਣ ਦੇ ਕਿਸੇ ਨੂੰ ਢੋਈ ਨਹੀਂ ਮਿਲੇਗੀ, ਪਰ ਵਿਰਲੇ ਹਨ ਜੋ ਨਬੀ ਦੇ ਦੱਸੇ ਰਾਹ ਉੱਤੇ ਤੁਰਦੇ ਹਨ। ਬਿਨਾਂ ਨੇਕ ਅਮਲਾਂ ਦੇ ਬਹਿਸ਼ਤ ਨਹੀਂ ਲੱਭਣੀ। ਜੋਗੀ ਆਪਣੇ ਫ਼ਿਰਕੇ ਦੀ ਜੁਗਤੀ ਦੱਸਦੇ ਹਨ। ਉਹ ਕੰਨ ਵਿਚ ਮੁੰਦਰਾਂ ਪਾ ਦਿੰਦੇ ਹਨ। ਮੁੰਦਰਾਂ ਪਾ ਕੇ ਉਹ ਸੰਸਾਰ ਦਾ ਰਟਨ ਕਰਨਾ ਆਰੰਭ ਦਿੰਦਾ ਹੈ, ਪਰ ਸਿਰਜਣਹਾਰ ਤਾਂ ਹਰ ਥਾਂ ਹਾਜ਼ਰ ਨਾਜ਼ਰ ਹੈ। ਸਾਰੇ ਮਨੁੱਖ ਮੁਸਾਫ਼ਰ ਹਨ। ਜਦੋਂ ਪਰਵਾਨਾ ਆਇਆ ਤਾਂ ਇਥੋਂ ਜਾਣ ਵਿਚ ਦੇਰ ਨਹੀਂ ਲੱਗੇਗੀ। ਜਿਹੜਾ ਇਥੇ ਰੱਬ ਨੂੰ ਜਾਣ ਲਵੇਗਾ, ਉਹ ਮਰਨ ਮਗਰੋਂ ਵੀ ਜਾਣੇਗਾ। ਹੋਰ ਹਿੰਦੂ ਜਾਂ ਮੁਸਲਮਾਨ ਹੋਣ ਦੀ ਡੀਂਗ ਮਾਰਨੀ ਬਿਰਥਾ ਹੈ। ਸਭ ਦੇ ਅਮਲਾਂ ਦਾ ਉਸ ਦੇ ਦਰ 'ਤੇ ਲੇਖਾ ਹੋਵੇਗਾ। ਸ਼ੁਭ ਕਰਮਾਂ ਬਾਝੋਂ ਕੋਈ ਪਾਰ ਨਹੀਂ ਉਤਰੇਗਾ। ਵਿਰਲੇ ਹਨ ਉਹ ਮਨੁੱਖ ਜੋ ਸਭ ਸੱਚਾਂ ਦੇ ਸੱਚ ਅਰਥਾਤ ਨਿਰੰਕਾਰ ਦੇ ਜ਼ਿਕਰ ਵਿਚ ਲੱਗੇ ਹਨ। ਅੱਗੇ ਜਾ ਕੇ ਕੋਈ ਪੁੱਛ ਉਨ੍ਹਾਂ ਪਾਸੋਂ ਨਹੀਂ ਹੋਵੇਗੀ।"[62]



"ਜੋਗੀ ਉਹ ਹੈ ਜਿਸ ਨੂੰ ਅਸਲੀ ਜੋਗ ਦੀ ਜੁਗਤੀ ਆ ਗਈ ਹੈ। ਗੁਰੂ ਨਾਨਕ ਦੇਵ ਜੀ ਮਨੁੱਖਾਂ ਦੀ ਵੰਡ ਉਨ੍ਹਾਂ ਦੇ ਧਰਮਾਂ, ਰੰਗਾਂ, ਨਸਲਾਂ ਜਾਂ ਦੇਸਾਂ ਅਨੁਸਾਰ ਨਹੀਂ ਕਰਦੇ। ਉਨ੍ਹਾਂ ਲਈ ਮਨੁੱਖ ਦੋ ਪ੍ਰਕਾਰ ਦੇ ਹਨ—ਗੁਰਮੁਖ ਅਤੇ ਮਨਮੁਖ। ਗੁਰਮੁਖਾਂ ਨੇ ਆਪਣਾ ਮੂੰਹ ਕਰਤਾਰ ਵੱਲ ਕੀਤਾ ਹੋਇਆ ਹੈ। ਉਹ ਸੱਚ ਕਮਾਉਂਦੇ ਹਨ ਅਤੇ ਸਾਰੀ ਮਨੁੱਖ ਜਾਤੀ ਦੇ ਭਲੇ ਲਈ ਕੰਮ ਕਰਦੇ ਹਨ। ਮਨਮੁਖ ਆਪਣੇ ਮਨ ਦੇ ਫੁਰਨਿਆਂ ਮਗਰ ਤੁਰਦੇ ਹਨ ਅਤੇ ਛਲ, ਜ਼ੁਲਮ, ਕਿੜ ਅਤੇ ਖ਼ੁਦਗਰਜ਼ੀ ਕਮਾਉਂਦੇ ਹਨ। ਭਾਵੇਂ ਮਨੁੱਖ ਆਪਣੇ ਆਪ ਨੂੰ ਕਿਸੇ ਨਾਮ ਨਾਲ ਸਦਾਵੇ, ਜੇ ਉਹ ਸੰਸਾਰਕ ਜੀਵਨ ਦੇ ਦੁਖਾਂ ਦਰਦਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ ਤਾਂ ਉਸ ਨੂੰ ਇੱਕੋ ਪੰਥ 'ਤੇ ਤੁਰਨਾ ਪਵੇਗਾ। ਸਾਰਿਆਂ ਲਈ ਰਹਿਤ ਇੱਕੋ ਹੀ ਹੈ।

"ਜੋਗੀ ਉਹ ਹੈ ਜੋ ਠੀਕ ਜੁਗਤੀ ਜਾਣਦਾ ਹੈ ਅਤੇ ਉਹ ਗੁਰੂ ਦੀ ਕਿਰਪਾ ਦਵਾਰਾ ਇਕ (ਨਿਰੰਕਾਰ) ਨੂੰ ਹੀ ਪਛਾਣਦਾ ਹੈ। ਕਾਜ਼ੀ ਉਹ ਹੈ ਜੋ ਆਪਣੇ ਮਨ ਨੂੰ ਅੰਤਰਮੁਖੀ ਕਰਦਾ ਹੈ ਅਤੇ ਗੁਰੂ ਦੀ ਕਿਰਪਾ ਦੁਆਰਾ ਇਸ ਜੀਵਨ ਵਿਚ ਹੀ ਆਪੇ ਦਾ ਨਾਸ ਕਰ ਦਿੰਦਾ ਹੈ। ਬ੍ਰਾਹਮਣ ਉਹ ਹੈ ਜੋ ਬ੍ਰਹਮ ਦਾ ਵਿਚਾਰ ਕਰਦਾ ਹੈ। ਉਹ ਆਪ ਤਰ ਜਾਂਦਾ ਹੈ ਅਤੇ ਸਾਰੀ ਕੁਲ ਨੂੰ ਵੀ ਤਾਰ ਦਿੰਦਾ ਹੈ। ਜੋ ਆਪਣੇ

61. ਬਸੰਤ ਅਸਟਪਦੀਆਂ ੪-੩.
62. ਵਾਰ ਰਾਮਕਲੀ ਸਲੋਕ ੨ ਪਉੜੀ।

ਦਿਲ ਨੂੰ ਧੋ ਸੁੱਟਦਾ ਹੈ, ਉਹੋ ਸਿਆਣਾ ਹੈ। ਮੁਸਲਮਾਨ ਉਹੀ ਹੈ ਜੋ ਮਨ ਦੀ ਸਾਰੀ ਮੈਲ ਤੋਂ ਪਾਕ ਹੈ। ਉਹ ਜੋ ਜੋ ਕੁਝ ਪੜ੍ਹਦਾ ਹੈ, ਉਸ ਨੂੰ ਵਿਚਾਰਦਾ ਹੈ ਅਤੇ ਜਿਸ ਦੇ ਮੱਥੇ ਪੁਰ ਦਰਗਾਹ ਦਾ ਨਿਸ਼ਾਨ ਹੈ (ਭਾਵ ਜਿਸ 'ਤੇ ਪਰਮਾਤਮਾ ਦੀ ਮਿਹਰ ਹੈ), ਉਹ ਪ੍ਰਵਾਨ ਹੋਵੇਗਾ।"[63]

"ਬ੍ਰਾਹਮਣ ਉਹ ਹੈ ਜੋ ਬ੍ਰਹਮ ਨੂੰ ਜਾਣਦਾ ਹੈ ਅਤੇ ਇਸੇ ਮਤਲਬ ਲਈ ਜਪ, ਤਪ ਤੇ ਸੰਜਮ ਕਮਾਂਦਾ ਹੈ। ਚੰਗੇ ਸੁਭਾਵ ਤੇ ਸੰਤੋਖ ਦਾ ਧਰਮ ਨਿਬਾਹੁੰਦਾ ਹੈ। ਉਹ ਸਾਰੇ ਬੰਧਨ ਤੋੜ ਕੇ ਮੁਕਤ ਹੋ ਜਾਂਦਾ ਹੈ। ਉਹੀ ਬ੍ਰਾਹਮਣ ਪੂਜਣ ਜੋਗ ਹੈ।"[64]

"ਖਤ੍ਰੀ ਉਹ ਹੈ ਜਿਸ ਦੇ ਕਰਮਾਂ ਵਿਚ ਸੂਰਮਤਾ ਹੈ ਅਤੇ ਪੁੰਨ ਦਾਨ ਦਾ ਪੁੰਜ ਹੈ। ਦਾਨ ਦੇਣ ਵੇਲੇ ਅਧਿਕਾਰੀ ਦੀ ਪਛਾਣ ਕਰਦਾ ਹੈ। ਉਹ ਖਤ੍ਰੀ ਦਰਗਾਹ ਵਿਚ ਮਾਨ ਪ੍ਰਾਪਤ ਕਰੇਗਾ, ਪਰ ਜੋ ਲੋਭ ਲਾਲਚ ਵਿਚ ਫਸ ਕੇ ਵਿਹਾਰ ਵਿਚ ਕੂੜ ਵਰਤਦਾ ਹੈ, ਉਹ ਆਪਣੇ ਕੀਤੇ ਦਾ ਫਲ ਆਪ ਹੀ ਭੋਗੇਗਾ।"[65]

"ਮੁਸਲਮਾਨ ਅਖਵਾਉਣਾ ਔਖਾ ਹੈ। ਜੇ ਕੋਈ ਸੱਚਾ ਮੁਸਲਮਾਨ ਹੈ ਤਾਂ ਉਹ ਬੇਸ਼ਕ ਅਖਵਾਵੇ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਉਹ ਦੀਨ ਨੂੰ ਮਿੱਠਾ ਮੰਨ ਕੇ ਪਿਆਰ ਕਰੇ। ਦਿਲ ਤੋਂ ਅਹੰਕਾਰ ਦਾ ਜ਼ੰਗਾਲ ਰਗੜ ਕੇ ਲਾਹ ਸੁੱਟੇ ਅਤੇ ਮਾਲ-ਮਤਾ ਲੁਟਾ ਦੇਵੇ। ਜਦੋਂ ਮੁਸਲਮਾਨ ਹੋ ਕੇ ਦੀਨ ਨੂੰ ਆਪਣੀ ਬੇੜੀ ਦਾ ਮਲਾਹ ਬਣਾ ਲਿਆ ਤਾਂ ਫਿਰ ਜ਼ਿੰਦਗੀ ਅਤੇ ਮੌਤ ਦਾ ਭਰਮ ਮਿਟਾ ਦੇਵੇ, ਭਾਵ ਜੀਊਣ ਦਾ ਲਾਲਚ ਨਾ ਕਰੇ ਅਤੇ ਮੌਤ ਤੋਂ ਡਰੇ ਨਾ। ਰੱਬ ਦੀ ਰਜ਼ਾ ਅੱਗੇ ਸਿਰ ਨੀਵਾਂ ਕਰੇ। ਕਰਤਾਰ ਉਪਰ ਨਿਸਚਾ ਰੱਖੇ ਤੇ ਆਪੇ ਦਾ ਨਾਸ ਕਰੇ। ਜਦੋਂ ਉਹ ਸਾਰੇ ਜੀਵਾਂ ਉਪਰ ਰਹਿਮ ਕਰਨ ਲੱਗ ਪਵੇ ਤਾਂ ਮੁਸਲਮਾਨ ਅਖਵਾਵੇ।"[66]

ਇਕ ਰੁੱਖ ਆਪਣੇ ਫਲਾਂ ਤੋਂ ਪਛਾਣਿਆ ਜਾਂਦਾ ਹੈ। ਇਸੇ ਪ੍ਰਕਾਰ ਇਕ ਮਨੁੱਖ ਦਾ ਧਰਮ ਉਸ ਦੇ ਕਰਮਾਂ ਤੋਂ ਪਤਾ ਲੱਗਦਾ ਹੈ। ਭੇਖ, ਚਿੰਨ੍ਹ, ਵੇਸ, ਰੀਤਾਂ, ਕਰਮ-ਕਾਂਡ ਅਤੇ ਰਸਮਾਂ ਜਿਨ੍ਹਾਂ ਦਾ ਫਲ ਮਨੁੱਖ ਨੂੰ ਨੇਕ ਅਮਲਾਂ ਵੱਲ ਪ੍ਰੇਰਣ ਦਾ ਨਹੀਂ ਨਿਕਲਦਾ, ਉਹ ਮਨੁੱਖ ਨੂੰ ਆਤਮ-ਉੱਨਤੀ ਦੇ ਰਾਹ ਵਿਚ ਬਹੁਤ ਅੱਗੇ ਵਧਣ ਵਿਚ ਸਹਾਈ ਨਹੀਂ ਹੁੰਦੇ। ਅਸਲੀ ਸਮੱਸਿਆ ਮਨ ਨੂੰ ਭੈੜੀਆਂ ਰੁਚੀਆਂ ਤੋਂ ਛੁੜਾਉਣ ਦੀ ਹੈ। ਜੇ ਇਹ ਪ੍ਰਾਪਤੀ ਨਹੀਂ ਹੋਈ, ਤਾਂ ਸਾਡੇ ਸਾਰੇ ਤਪ ਅਜਾਈਂ ਹਨ।

"ਕਈ ਕੰਦ-ਮੂਲ ਚੁਣ ਕੇ ਖਾਂਦੇ ਹਨ ਅਤੇ ਬਨਾਂ ਵਿਚ ਜਾ ਵਾਸਾ ਕਰਦੇ ਹਨ। ਕੋਈ ਭਗਵਾ ਵੇਸ ਕਰ ਕੇ ਰਟਨ ਕਰਦੇ ਹਨ ਅਤੇ ਜੋਗੀ ਅਤੇ ਸੰਨਿਆਸੀ ਅਖਵਾਂਦੇ ਹਨ। ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਬਹੁਤ ਹੈ ਅਤੇ ਭੋਜਨ ਅਤੇ ਬਸਤ੍ਰਾਂ ਦੀ ਆਸ ਵਿਚ ਲੱਗੇ ਰਹਿੰਦੇ ਹਨ। ਉਹ ਆਪਣਾ ਜਨਮ ਅਜਾਈਂ ਗਵਾ ਰਹੇ ਹਨ। ਨਾ ਉਹ ਗ੍ਰਿਹਸਥੀ ਹਨ, ਨਾ ਉਦਾਸੀ। ਮੌਤ ਉਨ੍ਹਾਂ ਦੇ ਸਿਰੋਂ ਨਹੀਂ ਟਲਦੀ (ਭਾਵ ਉਹ ਵਾਰ ਵਾਰ ਜੰਮਦੇ

63. ਧਨਾਸਰੀ ੪-੫-੭.
64. ਸਲੋਕ ਵਾਰਾਂ ਤੇ ਵਧੀਕ ੧੬.
65. *ਉਹੀ*, ੧੭.
66. ਵਾਰ ਮਾਝ ਸਲੋਕ, ਪਉੜੀ ੮.

ਮਰਦੇ ਹਨ) ਅਤੇ ਤਿੰਨਾਂ ਗੁਣਾਂ ਤੋਂ ਉਪਜੀਆਂ ਕਾਮਨਾਵਾਂ ਨਹੀਂ ਛੱਡ ਸਕਦੇ। ਜੋ ਗੁਰੂ ਦੀ ਸਿੱਖਿਆ ਉਪਰ ਤੁਰਦੇ ਹਨ, ਜਮ ਉਨ੍ਹਾਂ ਦੇ ਨੇੜੇ ਨਹੀਂ ਢੁੱਕਦਾ। ਉਹ ਉਨ੍ਹਾਂ ਦੇ ਦਾਸਾਂ ਦਾ ਦਾਸ ਬਣ ਜਾਂਦਾ ਹੈ। ਸੱਚਾ ਸਵਾਦ ਉਨ੍ਹਾਂ ਦਾ ਆਧਾਰ ਹੈ। ਮਨ ਵਿਚ ਸੱਚ ਹੈ। ਉਹ ਗ੍ਰਹਿਸਥ ਵਿਚ ਰਹਿੰਦੇ ਹੀ ਉਦਾਸੀ ਹਨ। ਨਾਨਕ! ਜੋ ਆਪਣੇ ਸਤਿਗੁਰੂ ਦੀ ਸੇਵਾ ਕਰਦੇ ਹਨ, ਉਹ ਸਭ ਕਾਮਨਾਵਾਂ ਤਿਆਗ ਦਿੰਦੇ ਹਨ।"[67]

"ਉਹ ਲੋਕਾਂ ਵਿਚ ਗਿਆਨ ਦਾ ਪ੍ਰਚਾਰ ਕਰਦੇ ਹਨ, ਪਰ ਆਪ ਆਪਣੇ ਮੱਠ ਪਏ ਬਣਾਂਦੇ ਹਨ। ਘਰ ਤਿਆਗ ਕੇ ਉਨ੍ਹਾਂ ਨੂੰ ਸੱਚ ਕਿਥੋਂ ਲੱਭਣਾ ਹੈ। ਮਮਤਾ ਦੇ ਮੋਹ ਵਿਚ ਫਸੇ ਤੀਵੀਆਂ ਨਾਲ ਪਿਆਰ ਕਰਦੇ ਹਨ। ਨਾ ਉਹ ਅਵਧੂਤ (ਜੋਗੀ) ਹਨ, ਨਾ ਸੰਸਾਰੀ। ਹੇ ਜੋਗੀ! ਆਪਣੇ ਥਾਂ ਹੀ ਬੈਠੇ ਰਹੋ, ਦੁਬਿਧਾ ਦਾ ਦੁੱਖ ਦੂਰ ਹੋ ਜਾਏਗਾ। ਤੁਹਾਨੂੰ ਘਰ ਘਰ ਮੰਗਦਿਆਂ ਸ਼ਰਮ ਨਹੀਂ ਆਉਂਦੀ? ਤੁਸੀਂ ਗਿਆਨ ਦੇ ਗੀਤ ਗਾਉਂਦੇ ਫਿਰਦੇ ਹੋ, ਪਰ ਆਪਾ ਨਹੀਂ ਚੀਨਦੇ। ਤੁਹਾਡੇ ਨਾਲ ਲੱਗੇ ਦੁਖ ਕਿਸ ਤਰ੍ਹਾਂ ਦੂਰ ਹੋਣ। ਜੇ ਤੁਸੀਂ ਪ੍ਰੇਮ ਨਾਲ ਗੁਰੂ ਦੇ ਸ਼ਬਦ ਵਿਚ ਚਿਤ ਲਗਾ ਲਵੋ ਤਾਂ ਭਿੱਖਿਆ ਦੀ ਥਾਂ ਤੁਹਾਨੂੰ ਉੱਚੇ ਵਿਚਾਰਾਂ ਦੀ ਖ਼ੁਰਾਕ ਮਿਲੇਗੀ। ਜੋ ਸਵਾਹ ਮਲ ਕੇ ਪਖੰਡ ਕਰਦੇ ਹਨ, ਉਨ੍ਹਾਂ ਨੂੰ ਮਾਇਆ ਨਾਲ ਮੋਹ ਕਰਨ ਬਦਲੇ ਜਮਾਂ ਦੀ ਸਜ਼ਾ ਸਹਿਣੀ ਪਵੇਗੀ। ਟੁੱਟੇ ਹੋਏ ਖੱਪਰ ਵਿਚ (ਭਾਵ ਉਖੜੇ ਮਨ ਵਿਚ) ਪ੍ਰੇਮ ਦੀ ਭਿੱਖਿਆ ਨਹੀਂ ਟਿਕਦੀ। ਆਪਣੇ ਕਰਮਾਂ ਦੇ ਬੱਧੇ ਜਨਮ-ਮਰਨ ਵਿਚ ਘੁੰਮੋਗੇ। ਆਪਣੇ ਆਪ ਨੂੰ ਜਤੀ ਆਖਦੇ ਹਨ, ਪਰ ਬਿੰਦ ਰੋਕ ਨਹੀਂ ਸਕਦੇ। ਭਿੱਖਿਆ ਮੰਗਦਿਆਂ 'ਮਾਈ' ਕਹਿ ਕੇ ਫਿਰ ਉਨ੍ਹਾਂ ਵੱਲ ਕਾਮ ਭਰੀ ਨਜ਼ਰ ਨਾਲ ਵੇਖਦੇ ਹਨ। ਉਨ੍ਹਾਂ ਵਿਚ ਦਇਆ ਨਹੀਂ, ਨਾ ਜੋਤ ਦਾ ਚਾਨਣ ਹੈ। ਉਹ ਸਿਰ ਤੋਂ ਪੈਰਾਂ ਤੀਕ ਜੰਜਾਲਾਂ ਵਿਚ ਡੁੱਬੇ ਹੋਏ ਹਨ। ਭੇਖ ਧਾਰ ਕੇ ਗੋਦੜੀ ਪਾ ਲੈਂਦੇ ਹਨ। ਇਕ ਨੱਟ ਵਾਂਗ ਉਹ ਸ੍ਵਾਂਗ ਖੇਡ ਰਹੇ ਹਨ। ਚਿੰਤਾ ਦੀ ਅੱਗ ਅੰਦਰ ਸਾੜ ਰਹੀ ਹੈ। ਚੰਗੇ ਕਰਮਾਂ ਬਿਨਾਂ ਉਹ ਕਿਸ ਤਰ੍ਹਾਂ ਪਾਰ ਉਤਰਨਗੇ। ਬਲੌਰ ਦੀਆਂ ਮੁੰਦ੍ਰਾਂ ਕੰਨਾਂ ਵਿਚ ਪਾਈਆਂ ਹੋਈਆਂ ਹਨ, ਪਰ ਅਸਲੀ ਗਿਆਨ ਬਿਨਾਂ ਮੁਕਤੀ ਨਹੀਂ ਮਿਲਣੀ। ਜੀਭ ਦੇ ਸਵਾਦਾਂ ਵਿਚ ਗ੍ਰੱਸੇ ਹੋਏ ਹਨ। ਪਸ਼ੂ ਬਣ ਗਏ ਹਨ ਅਤੇ ਇਹ ਦਾਗ਼ ਧੋ ਨਹੀਂ ਸਕਦੇ। ਸਭ ਜਗਤ ਤਿੰਨਾਂ ਗੁਣਾਂ ਦੇ ਵੱਸ ਵਿਚ ਹੈ ਤੇ ਜੋਗੀ ਵੀ। ਸੋਗ ਮੁੱਕੇਗਾ ਜਦੋਂ ਸ਼ਬਦ ਦਾ ਵਿਚਾਰ ਕਰੋਗੇ। ਜੋ ਸੱਚੇ ਸ਼ਬਦ ਦੁਆਰਾ ਨਿਰਮਲ ਹੋ ਗਿਆ ਹੈ, ਅਸਲੀ ਜੋਗ ਦੀ ਜੁਗਤੀ ਉਹੋ ਜਾਣਦਾ ਹੈ। ਹੇ ਨਿਰੰਕਾਰ! ਤੇਰੇ ਹੱਥ ਵਿਚ ਨੌਂ ਨਿਧਾਂ ਹਨ। ਤੂੰ ਭੰਜਨ-ਘੜਨ ਸਮਰੱਥ ਹੈਂ। ਜੋ ਤੈਨੂੰ ਭਾਵੇਗਾ, ਉਹ ਵਾਪਰੇਗਾ। ਜਦੋਂ ਸੱਚ ਮਨ ਵਿਚ ਹੋਵੇ ਤਾਂ ਜਤੁ, ਸਤ ਤੇ ਸੰਜਮ ਉਸ ਦੇ ਫਲਸਰੂਪ ਆ ਜਾਂਦੇ ਹਨ। ਨਾਨਕ! ਅਜਿਹਾ ਜੋਗੀ ਸਾਰੇ ਜਗਤ ਦਾ ਮਿੱਤਰ ਹੈ।"[68]

"ਅਸੀਂ ਤੀਰਥਾਂ 'ਤੇ ਵਾਸਾ ਕਰ ਲਈਏ, ਮੰਤਰ ਜਪੀਏ, ਤਪ ਤੇ ਸੰਜਮ ਸਾਧੀਏ। ਦਾਨ ਅਤੇ ਹੋਰ ਚੰਗੇ ਕਰਮ ਵੀ ਕਰੀਏ, ਪਰ ਬਿਨਾਂ ਸੱਚੇ ਨਾਲ ਪ੍ਰੇਮ ਕੀਤੇ ਉਹ ਕਿਸ ਕੰਮ? ਜੋ ਵੀ ਮਨੁੱਖ ਬੀਜੇਗਾ, ਉਹੋ ਵੱਢੇਗਾ। ਗੁਣ ਧਾਰਨ ਕੀਤੇ ਬਿਨਾਂ ਜਨਮ ਬਿਰਥਾ

---

67. ਵਾਰ ਮਾਝ ਪਉੜੀ ੫.

68. ਰਾਮਕਲੀ ਅਸਟਪਦੀਆਂ ੮-੨.

ਹੈ। ਹੇ ਢੂੰਡਣ ਵਾਲੀਏ! ਉਸ ਨੂੰ ਹੀ ਸੁਖ ਹੁੰਦਾ ਹੈ ਜੋ ਗੁਣਾਂ ਦੀ ਦਾਸੀ ਹੈ। ਜੋ ਸਾਰੇ ਔਗਣਾਂ ਤੋਂ ਛੁਟਕਾਰਾ ਪਾ ਕੇ ਨਿਰੰਕਾਰ ਵਿਚ ਸਮਾ ਜਾਂਦੀ ਹੈ, ਉਹੋ ਹੀ ਗੁਰੂ ਦਾ ਪੂਰਨ ਸਿੱਖ ਹੈ।[69]

ਆਤਮਕ ਜੀਵਨ ਦੀ ਨੀਂਹ ਸਦਾਚਾਰਕ ਜੀਵਨ ਹੈ। ਜਿਨ੍ਹਾਂ ਦੇ ਮਨ ਨਿਰਮਲ ਹਨ, ਉਹ ਨਿਰੰਕਾਰ ਨੂੰ ਪ੍ਰਾਪਤ ਕਰਨਗੇ। "ਸੁੱਚੇ ਭਾਂਡੇ ਵਿਚ ਹੀ ਸੱਚ ਸਮਾ ਸਕਦਾ ਹੈ, ਪਰ ਵਿਰਲੇ ਹਨ ਜਿਨ੍ਹਾਂ ਦਾ ਆਚਾਰ ਸੁੱਚਾ ਹੈ। ਹੁਣ ਮੇਰੇ ਦਿਲ ਦੀ ਤਾਰ ਪਰਮ ਤਾਰ ਨਾਲ ਮਿਲ ਕੇ ਵੱਜਦੀ ਹੈ। ਨਾਨਕ ਨੇ ਤੇਰੀ ਸ਼ਰਣ ਲੈ ਲਈ ਹੈ।"[70]

"ਔਗੁਣ ਛੱਡੋ ਤੇ ਗੁਣਾਂ ਪਿੱਛੇ ਦੌੜੋ। ਜੋ ਪਾਪ ਕਮਾ ਰਹੇ ਹਨ, ਉਹ ਪਛਤਾਣਗੇ। ਜੋ ਠੀਕ ਤੇ ਗ਼ਲਤ ਮੌਕੇ ਦੀ ਪਛਾਣ ਨਹੀਂ ਕਰ ਸਕਦੇ, ਉਹ ਮੁੜ ਮੁੜ ਚਿੱਕੜ ਵਿਚ ਡੁੱਬਦੇ ਹਨ। ਅੰਦਰ ਲੋਭ ਦੀ ਮੈਲ ਹੈ ਅਤੇ ਬਹੁਤ ਝੂਠ ਜੀਭ ਉੱਤੇ ਹੈ। ਬਾਹਰੋਂ ਅਸ਼ਨਾਨ ਦਾ ਕੀ ਲਾਭ ? ਗੁਰੂ ਦੁਆਰਾ ਨਿਰਮਲ ਨਾਮ ਦਾ ਜਾਪ ਕਰੋ ਤਾਂ ਹੀ ਤੁਹਾਡਾ ਅੰਦਰ ਸਾਫ਼ ਹੋਵੇਗਾ। ਲੋਭ, ਨਿੰਦਾ ਤੇ ਕੂੜ ਛੱਡ ਦਿਓ, ਫਿਰ ਗੁਰੂ ਦੇ ਬਚਨਾਂ ਰਾਹੀਂ ਸੱਚ ਰੂਪੀ ਫਲ ਮਿਲੇਗਾ। ਹੇ ਨਿਰੰਕਾਰ! ਮੈਨੂੰ ਉਸ ਰਾਹ ਵਿਚ ਰੱਖ, ਜਿਹੜਾ ਤੈਨੂੰ ਚੰਗਾ ਲੱਗਦਾ ਹੈ। ਤੇਰਾ ਦਾਸ ਨਾਨਕ ਸ਼ਬਦ ਦੁਆਰਾ ਤੇਰੇ ਗੁਣ ਗਾਉਂਦਾ ਰਹੇਗਾ।"[71]

ਮਨ ਨਾਮ ਸਿਮਰਨ ਰਾਹੀਂ ਹੀ ਨਿਰਮਲ ਹੁੰਦਾ ਹੈ। "ਜਦੋਂ ਹੱਥ, ਪੈਰ, ਸਰੀਰ ਜਾਂ ਇਸ ਦਾ ਕੋਈ ਭਾਗ ਮੈਲਾ ਹੋ ਜਾਵੇ ਤਾਂ ਪਾਣੀ ਨਾਲ ਧੋਣ ਨਾਲ ਮਿੱਟੀ ਲੱਥ ਜਾਂਦੀ ਹੈ। ਜੇ ਕੱਪੜੇ ਮੂਤਰ ਨਾਲ ਅਪਵਿੱਤ੍ਰ ਹੋ ਜਾਣ ਤਾਂ ਸਾਬਣ ਨਾਲ ਧੋ ਲਈਦਾ ਹੈ। ਜੇ ਬੁੱਧੀ ਪਾਪਾਂ ਨਾਲ ਭਰੀ ਜਾਵੇ ਤਾਂ ਉਹ ਨਾਮ ਦੇ ਪਿਆਰ ਨਾਲ ਧੁੱਪਦੀ ਹੈ।"[72] "ਤੇਰੇ ਨਾਮ ਦੀ ਚਰਣਾਠੀ (ਚੰਦਨ) ਮੈਂ ਮਨ ਦੀ ਸਿੱਲ 'ਤੇ ਰਗੜਾਂਗਾ। ਨੇਕ ਅਮਲਾਂ ਦਾ ਕੇਸਰ ਨਾਲ ਰਲਾ ਕੇ ਮੈਂ ਆਪਣੇ ਮਨ ਦੇ ਅੰਦਰ ਤੇਰੀ ਪੂਜਾ ਕਰਾਂਗਾ। ਨਾਮ ਨਾਲ ਮਨ ਲਗਾ ਕੇ ਉਸ ਦੀ ਪੂਜਾ ਕਰੋ। ਇਸ ਤੋਂ ਬਿਨਾਂ ਹੋਰ ਕੋਈ ਪੂਜਾ ਨਹੀਂ। ਬਾਹਰਲੇ ਠਾਕਰਾਂ ਨੂੰ ਅਸ਼ਨਾਨ ਕਰਾਉਣ ਦੀ ਲੋੜ ਨਹੀਂ, ਆਪਣੇ ਮਨ ਨੂੰ ਸਾਫ਼ ਕਰੋ। ਆਪਣੀ ਆਤਮਾ ਨੂੰ ਸਾਰੀ ਮੈਲ ਤੋਂ ਸਾਫ਼ ਕਰਨ 'ਤੇ ਤੈਨੂੰ ਮੁਕਤੀ ਦਾ ਰਾਹ ਲੱਭੇਗਾ।"[73]

ਕਿਸੇ ਧਰਮ ਦਾ ਬਾਣਾ ਤੇ ਚਿੰਨ੍ਹ ਤਦੋਂ ਹੀ ਲਾਭਦਾਇਕ ਹਨ, ਜਦੋਂ ਅਸੀਂ ਉਨ੍ਹਾਂ ਦਾ ਭਾਵ ਸਮਝੀਏ। "ਜਦੋਂ ਤੀਕ ਉਨ੍ਹਾਂ (ਬਾਣਿਆਂ) ਵਿਚ ਭਾਵ ਜ਼ਿੰਦਾ ਹੈ, ਤੱਦ ਤਕ ਨਾ ਉਹ ਕੇਵਲ ਹਾਨੀਕਾਰਕ ਹਨ, ਸਗੋਂ ਪੁਰ-ਮਤਲਬ ਤੇ ਜੀਵਨ-ਦਾਤਾ ਹਨ। ਜਦੋਂ ਅਸੀਂ ਇਹ ਸਮਝਣ ਲੱਗ ਪਈਏ ਕਿ ਉਨ੍ਹਾਂ ਵਿਚ ਕੋਈ ਪਦਾਰਥਕ ਗੁਣ ਜਾਂ ਜਾਦੂ ਹੈ ਤਾਂ ਉਹ ਇਹੋ ਕੰਮ ਕਰਦੇ ਹਨ ਕਿ ਨਿਰੰਕਾਰ ਨੂੰ ਸਾਥੋਂ ਲੁਕਾ ਦੇਣ ਅਤੇ ਅਮਲੀ ਤੌਰ 'ਤੇ ਸਾਨੂੰ ਨਾਸਤਕ ਬਣਾ ਦੇਣ।"

69. ਸਿਰੀਰਾਗੁ ਅਸਟਪਦੀ ੧-੬.
70. ਸੋਰਠ ੫-੬.
71. ਸੋਰਠ ੪-੯.
72. ਜਪੁ ਜੀ, ਪਉੜੀ ੨੦.
73. ਗੁਜਰੀ ੨-੧.

ਇਕ ਹਿੰਦੂ ਮਸੂਲ ਉਗਰਾਹੁਣ ਵਾਲੇ ਨੂੰ ਜਦੋਂ ਗੁਰੂ ਨਾਨਕ ਦੇਵ ਜੀ ਨੇ ਸਿੱਖਿਆ ਦਿੱਤੀ ਤਾਂ ਇਹੋ ਆਖਿਆ ਕਿ ਤੂੰ ਚਿੰਨ੍ਹ ਤਾਂ ਹਿੰਦੂ ਮਤ ਦੇ ਧਾਰਨ ਕੀਤੇ ਹੋਏ ਹਨ, ਪਰ ਤੇਰਾ ਆਚਾਰ ਉਨ੍ਹਾਂ ਦੇ ਅਸਲੀ ਭਾਵ ਦੇ ਵਿਰੁੱਧ ਹੈ। ਉਹ ਇਕ ਬ੍ਰਾਹਮਣ ਤੇ ਗਊ ਨੂੰ ਬਿਨਾਂ ਕਰ ਦਿੱਤੇ ਪੁਲ ਤੋਂ ਲੰਘਣ ਨਹੀਂ ਸੀ ਦਿੰਦਾ, ਪਰ ਉਸੇ ਗਾਹ ਦੇ ਗੋਬਰ ਨਾਲ ਉਸ ਨੇ ਆਪਣਾ ਚਉਕਾ ਪੋਚਿਆ ਤਾਂ ਜੁ ਭੋਜਨ ਪਕਾਵਣ ਲਈ ਉਸ ਨੂੰ ਪਵਿੱਤਰ ਬਣਾਵੇ।

"ਤੂੰ ਬ੍ਰਾਹਮਣ ਅਤੇ ਗਊ ਨੂੰ ਤਾਂ ਕਰ ਲਾ ਰਿਹਾ ਹੈਂ, ਨਿਰਾ ਗੋਬਰ ਤਾਂ ਤੈਨੂੰ ਪਾਰ ਨਹੀਂ ਕਰੇਗਾ? ਧੋਤੀ, ਟਿਕਾ ਤੇ ਜਪੁਮਾਲਾ ਤੂੰ ਧਾਰੇ ਹੋਏ ਹਨ, ਪਰ ਮਲੇਛਾਂ (ਬਦੇਸ਼ੀ ਹਾਕਮਾਂ) ਦੇ ਧਾਨ 'ਤੇ ਤੂੰ ਗੁਜ਼ਾਰਾ ਕਰਦਾ ਹੈਂ। ਅੰਦਰ ਬਹਿ ਕੇ ਤੂੰ ਪੂਜਾ ਕਰਦਾ ਹੈਂ, ਪਰ ਬਾਹਰ ਤੂੰ ਉਨ੍ਹਾਂ ਦੀਆਂ ਕਿਤਾਬਾਂ ਪੜ੍ਹਦਾ ਹੈਂ ਅਤੇ ਉਨ੍ਹਾਂ ਦੇ ਰੰਗ-ਢੰਗ ਵਰਤਦਾ ਹੈਂ। ਇਹ ਪਖੰਡ ਛੱਡ ਦੇ। ਕੇਵਲ ਨਾਮ ਸਿਮਰਨ ਨਾਲ ਹੀ ਤੂੰ ਪਾਰ ਜਾ ਸਕੇਂਗਾ। ਮਨੁੱਖਾਂ ਨੂੰ ਖਾਣ ਵਾਲੇ ਨਮਾਜ਼ ਪੜ੍ਹਦੇ ਹਨ। ਜੋ ਉਨ੍ਹਾਂ ਲਈ ਛੁਰੀ ਚਲਾਂਦੇ ਹਨ, ਉਨ੍ਹਾਂ ਜਨੇਊ ਪਾਏ ਹੋਏ ਹਨ ਅਤੇ ਬ੍ਰਾਹਮਣ ਉਨ੍ਹਾਂ ਦੇ ਘਰ ਨਾਦ ਵਜਾਂਦੇ ਹਨ। ਉਹ ਵੀ ਇਸ ਨਾਲ ਪ੍ਰਸੰਨ ਹੁੰਦੇ ਹਨ। ਇਨ੍ਹਾਂ ਦੀ ਰਾਸ ਕੂੜੀ ਹੈ ਤੇ ਵਪਾਰ ਵੀ ਕੂੜਾ ਹੈ। ਕੂੜ ਬੋਲ ਕੇ ਉਹ ਰੋਟੀ ਖਾਂਦੇ ਹਨ। ਸ਼ਰਮ ਅਤੇ ਧਰਮ ਇਥੋਂ ਡੇਰਾ ਕੂਚ ਕਰ ਗਏ ਹਨ। ਨਾਨਕ! ਕੂੜ ਹੀ ਕੂੜ ਸਭ ਥਾਂ ਪਸਰਿਆ ਹੋਇਆ ਹੈ।"[74] "ਟਿੱਕਾ ਅਤੇ ਜਨੇਊ ਬਿਨਾਂ ਸੱਚੇ ਨਾਮ ਦੇ ਬੇਫ਼ਾਇਦਾ ਹਨ।"[75]



ਉਨ੍ਹਾਂ ਮੁਸਲਮਾਨ ਨੂੰ ਆਖਿਆ, "ਪੰਜ ਨਮਾਜ਼ਾਂ ਹਨ ਅਤੇ ਪੰਜ ਹੀ ਵੇਲੇ ਹਨ ਅਤੇ ਪੰਜਾਂ ਦੇ ਪੰਜ ਹੀ ਨਾਉ ਹਨ। ਪਹਿਲਾ ਸੱਚ ਹੈ, ਦੂਜਾ ਹੱਕ-ਹਲਾਲ ਦੀ ਰੋਜ਼ੀ, ਤੀਜਾ ਰੱਬ ਦੇ ਨਾਂ 'ਤੇ ਖ਼ੈਰਾਇਤ ਦੇਣੀ, ਚੌਥੀ ਨੀਅਤ ਰਾਸ ਹੋਣੀ, ਪੰਜਵਾਂ ਉਸ ਨਿਰੰਕਾਰ ਦੇ ਗੁਣ ਗਾਣੇ। ਨੇਕ ਅਮਲਾਂ ਦਾ ਕਲਮਾ ਪੜ੍ਹ ਅਤੇ ਫਿਰ ਆਪਣੇ ਆਪ ਨੂੰ ਮੁਸਲਮਾਨ ਅਖਵਾ।"[76]

ਜੋਗੀ ਨੂੰ ਉਪਦੇਸ਼ ਕੀਤਾ: "ਮਨ ਵਿਚ ਗੁਰੂ ਦੇ ਸ਼ਬਦ ਦੀਆਂ ਮੁੰਦਰਾਂ ਪਾਉ ਅਤੇ ਖਿਮਾ ਦੀ ਗੋਦੜੀ ਪਹਿਰੋ। ਜੋ ਉਹ ਕਰੇ, ਉਸ ਨੂੰ ਭਲਾ ਕਰ ਕੇ ਮੰਨੋ। ਇਸ ਭਾਂਤ ਦਾ ਖ਼ਜ਼ਾਨਾ ਪ੍ਰਾਪਤ ਕਰੋ। ਬਾਬਾ! ਨਿਰੰਕਾਰ ਨਾਲ ਜੁੜੀ ਹੋਈ ਆਤਮਾ ਜੁਗਾਂ-ਜੁਗਾਂ ਪ੍ਰਯੰਤ ਜੋਗੀ ਰਹਿੰਦੀ ਹੈ। ਉਸ ਨੂੰ ਨਿਰੰਜਨ ਦੇ ਨਾਮ ਦਾ ਅੰਮ੍ਰਿਤ ਮਿਲ ਗਿਆ ਹੈ ਅਤੇ ਉਸ ਦਾ ਸਰੀਰ ਗਿਆਨ ਦਾ ਰਸ ਭੋਗ ਰਿਹਾ ਹੈ। ਇਸ ਨੇ ਸਾਰੇ ਸੰਸੇ ਤੇ ਵਾਦ ਤਿਆਗ ਕੇ ਚੇਤਨ ਦੇ ਦੇਸ ਵਿਚ ਆਸਨ ਜਮਾਇਆ ਹੋਇਆ ਹੈ। ਉਸ ਦੀ ਸਿੰਙੀ ਸ਼ਬਦ ਹੈ ਜਿਸ ਦੀ ਸੁੰਦਰ ਧੁਨੀ ਦਿਨ ਰਾਤ ਵੱਜ ਰਹੀ ਹੈ। ਖੱਪਰ ਵਿਚਾਰ ਹੈ। ਬੁੱਧੀ ਵਿਚ ਗਿਆਨ ਇਸ ਦਾ ਡੰਡਾ ਹੈ ਅਤੇ ਵਰਤਮਾਨ ਵਿਚ ਰਹਿਣਾ ਇਸ ਦੀ ਬਿਭੂਤੀ। ਹਰੀ ਦੇ ਗੁਣ ਗਾਣੇ ਇਸ ਦੀ ਰਹਰਾਸਿ ਹੈ। ਗੁਰਮੁਖਿ ਆਤਮਾ ਦਾ

---

74. ਵਾਰ ਆਸਾ ਸਲੋਕ ੧, ਪਉੜੀ ੧੬.
75. ਵਾਰ ਆਸਾ ਸਲੋਕ ੧, ਪਉੜੀ ੮.
76. ਵਾਰ ਮਾਝ ਸਲੋਕ ੩, ਪਉੜੀ ੭.

ਇਹ ਪੰਥ ਅਤੀ ਨਿਰਲੇਪਤਾ ਦਾ ਹੈ। ਜੋ ਨਿਰੰਕਾਰ ਅਨੇਕ ਵੱਖ-ਵੱਖ ਰੰਗਾਂ ਵਿਚ ਹਰ ਥਾਂ ਭਰਪੂਰ ਹੈ, ਸਾਰੀ ਥਾਂ ਉਸ ਦੀ ਜੋਤ ਦਾ ਦਰਸ਼ਨ, ਇਸ ਦੀ ਬੈਰਾਗਣ ਹੈ। ਨਾਨਕ ਕਹਿੰਦਾ ਹੈ ਭਰਥਰੀ ਜੋਗੀ ਸੁਣ! ਇਸ ਦੀ ਲਿਵ ਇੱਕੋ ਪਰਮ ਤੱਤ ਵਿਚ ਸਦਾ ਲੱਗੀ ਰਹਿੰਦੀ ਹੈ।[77]

ਗੁਰੂ ਨਾਨਕ ਸਾਹਿਬ ਸਭ ਮਨੁੱਖਾਂ ਨੂੰ ਇੱਕੋ ਜਿਹਾ ਸਮਝਦੇ ਸਨ। "ਮੈਂ ਸਭ ਨੂੰ ਉੱਚਾ ਕਹਿੰਦਾ ਹਾਂ। ਮੈਨੂੰ ਕੋਈ ਨੀਵਾਂ ਨਹੀਂ ਦਿੱਸਦਾ। ਸਾਰੇ ਭਾਂਡੇ (ਸਰੀਰ) ਇਕ ਨੇ ਸਾਜੇ ਹਨ ਅਤੇ ਸਾਰੇ ਜਗਤ ਵਿਚ ਇੱਕੋ ਚਾਨਣ ਪਸਰ ਰਿਹਾ ਹੈ। ਇਹ ਸਚਾਈ ਉਸ ਦੀ ਮਿਹਰ ਨਾਲ ਪ੍ਰਾਪਤ ਹੁੰਦੀ ਹੈ। ਧੁਰ ਦੀ ਬਖ਼ਸ਼ਿਸ਼ ਕੋਈ ਮੇਟ ਨਹੀਂ ਸਕਦਾ।"[78] "ਜਨਮ ਦੀ ਜਾਤ ਦਾ ਕੋਈ ਲਾਭ ਨਹੀਂ। ਤੁਸੀਂ ਸੱਚ ਦੇ ਪ੍ਰਚਾਰਕਾਂ ਪਾਸੋਂ ਪੁੱਛ ਲਵੋ। ਕਿਸੇ ਮਨੁੱਖ ਦੀ ਜਾਤ ਤੇ ਇੱਜ਼ਤ ਉਸ ਦੇ ਕਰਮਾਂ ਉੱਤੇ ਹੀ ਨਿਰਭਰ ਹੈ।"[79] "ਜਾਤੀ ਦੇ ਹੱਥ ਕੁਝ ਨਹੀਂ। ਅੰਦਰਲਾ ਸੱਚ ਪਰਖਿਆ ਜਾਵੇਗਾ। ਮਹੁਰਾ ਜੋ ਵੀ ਖਾਏ, ਉਸ ਨੂੰ ਮਾਰ ਦੇਵੇਗਾ। ਇਹ ਸਮਝ ਲਵੋ ਕਿ ਜੁਗੋ ਜੁਗ ਸੱਚੇ ਦਾ ਰਾਜ ਹੈ। ਉਸ ਦੇ ਦਰ 'ਤੇ ਉਨ੍ਹਾਂ ਨੂੰ ਹੀ ਇੱਜ਼ਤ ਮਿਲੇਗੀ ਜੋ ਉਸ ਦਾ ਹੁਕਮ ਮੰਨਦੇ ਹਨ। ਮੈਨੂੰ ਖ਼ਸਮ ਨੇ ਇਹੋ ਕਾਰ ਕਰਨ ਦਾ ਹੁਕਮ ਦੇ ਕੇ ਭੇਜਿਆ ਹੈ। ਡੌਂਡੀ ਪਿੱਟਣ ਵਾਲੇ ਅਰਥਾਤ ਗੁਰੂ ਨੇ ਸ਼ਬਦਾਂ ਦੁਆਰਾ ਇਹੋ ਵਿਚਾਰ ਪ੍ਰਚਾਰਿਆ ਹੈ।"[80]

ਇਸ ਲਈ ਸਭ ਮਨੁੱਖਾਂ ਨੂੰ ਉਨ੍ਹਾਂ ਦੱਸਿਆ ਕਿ ਨਾਮ ਦਾ ਸਿਮਰਨ ਹੀ ਪਰਮਾਤਮਾ ਦੀ ਮਿਹਰ ਦਾ ਕਾਰਨ ਬਣੇਗਾ ਤੇ ਮੁਕਤੀ ਮਿਲੇਗੀ। "ਮੈਂ ਤੀਰਥ 'ਤੇ ਅਸ਼ਨਾਨ ਕਰਨ ਜਾਵਾਂ, ਉਹ ਤੀਰਥ ਨਾਮ ਹੈ। ਸ਼ਬਦ ਦਾ ਵਿਚਾਰ ਹੀ ਤੀਰਥ ਹੈ ਜਿਸ ਦੁਆਰਾ ਆਪੇ ਦੀ ਗਿਆਤ ਹੁੰਦੀ ਹੈ। ਸਤਿਗੁਰੂ ਦਾ ਦੱਸਿਆ ਗਿਆਨ ਅਸਲੀ ਤੀਰਥ ਹੈ, ਜਿਥੇ ਦਸਾਂ ਪੁਰਬਾਂ ਦਾ ਫਲ ਸਦਾ ਹੀ ਮਿਲਦਾ ਹੈ। ਮੈਂ ਸਦਾ ਹਰੀ ਦਾ ਨਾਮ ਹੀ ਮੰਗਦਾ ਹਾਂ ਤੇ ਧਰਤੀ ਦੇ ਧਾਰਨ ਵਾਲੇ! ਮੈਨੂੰ ਇਹੋ ਦਾਨ ਦਿਓ। ਜਗਤ ਰੋਗੀ ਹੈ। ਰੋਗ ਦਾ ਦਾਰੂ ਨਾਮ ਹੈ। ਬਿਨਾਂ ਸੱਚ ਦੇ ਮੈਲ ਚਮੁੱਟੀ (ਚੰਬੜੀ) ਹੀ ਰਹਿੰਦੀ ਹੈ। ਗੁਰੂ ਦਾ ਉਪਦੇਸ਼ ਸਦਾ ਚਾਨਣ ਦਿੰਦਾ ਹੈ। (ਜੋ ਉਸ ਉੱਤੇ ਤੁਰਦੇ ਹਨ) ਉਹ ਨਿੱਤ ਸੱਚੇ ਤੀਰਥ ਵਿਚ ਅਸ਼ਨਾਨ ਕਰਦੇ ਹਨ।"[81] ਨਾਮ ਸਰਬ-ਵਿਆਪਕ ਹੈ। ਇਹ ਸਾਰੇ ਜਗਤ ਵਿਚ ਭਰਪੂਰ ਹੈ। "ਨਾਮ ਸਾਰੀ ਸ੍ਰਿਸ਼ਟੀ ਵਿਚ ਭਰਪੂਰ ਹੈ। ਕੋਈ ਥਾਂ ਨਹੀਂ ਜਿਥੇ ਨਾਮ ਨਾ ਹੋਵੇ।"[82] ਨਾਮ ਵਿਚ ਲਿਵ ਜੋੜਨ ਦਾ ਭਾਵ ਹੈ ਆਪਣੀ ਸੁਰਤ ਨੂੰ ਪਰਮ ਤੱਤ ਦੇ ਸਰਬ-ਵਿਆਪਕ ਤੇ ਸਰਬ ਨੂੰ ਧਾਰਨ ਕਰਤਾ ਸਰੂਪ ਵੱਲ ਲਗਾਣਾ ਇਸ ਪ੍ਰਕਾਰ ਕਿ ਅੰਤ ਜਾ ਕੇ ਇਹ ਸਾਖਿਆਤ ਹੋ ਜਾਵੇ, "ਕਿ ਸਾਡਾ ਜੀਵਨ, ਵਿਚਾਰ ਅਤੇ ਹੋਂਦ ਉਸੇ ਦੇ ਆਸਰੇ ਹੈ।" ਉਸ ਦੀ ਹਰ ਥਾਂ ਮੌਜੂਦਗੀ ਨੂੰ ਸਾਖਿਆਤ ਕਰਨ ਨਾਲ ਸਾਨੂੰ ਭੈੜੀਆਂ

---

77. ਆਸਾ ੪, ੩, ੩੭.
78. ਸਿਰੀਰਾਗੁ ਅਸਟਪਦੀਆਂ ੬, ੧੪.
79. ਪਰਭਾਤੀ ੪, ੧੦.
80. ਵਾਰ ਮਾਝ ਪਉੜੀ ੧੦.
81. ਧਨਾਸਰੀ ਛੰਤ ੧, ੧.
82. ਜਪੁ ਜੀ, ਪਉੜੀ ੧੯.

ਰੁਚੀਆਂ ਤੋਂ ਛੁਟਕਾਰਾ ਮਿਲ ਜਾਂਦਾ ਹੈ, ਪਰ ਇਹ ਨਾਮ ਦੀ ਦਾਤ ਤਦੋਂ ਪ੍ਰਾਪਤ ਹੁੰਦੀ ਹੈ ਜਦੋਂ ਮਨੁੱਖ ਆਪੇ ਦਾ ਮਰਨ ਕਬੂਲ ਕਰਦਾ ਹੈ। "ਸਰੀਰ, ਜੋ ਤੱਤਾਂ (ਅਗਨੀ, ਜਲ ਆਦਿ) ਦਾ ਬਣਿਆ ਹੈ, ਵਿੱਚੋਂ ਹਵਾ (ਸੁਆਸਾਂ) ਰਾਹੀਂ ਅਸੀਂ ਤੜਾਤੜ ਬੋਲਦੇ ਹਾਂ। ਜੀਭ ਅਤੇ ਹੋਰ ਇੰਦਰੀਆਂ ਦੇ ਵੱਖਰੇ-ਵੱਖਰੇ ਆਪਣੇ ਵਿਸ਼ੇ ਹਨ। ਸਾਡੀਆਂ ਅੱਖਾਂ ਵਿਕਾਰਾਂ ਵੱਲ ਧਾਉਂਦੀਆਂ ਹਨ। ਈਸ਼ਵਰ ਦਾ ਭੈਅ ਤੇ ਪ੍ਰੇਮ ਹੈ ਨਹੀਂ, ਪਰ ਨਾਮ ਤਦੋਂ ਪ੍ਰਾਪਤ ਹੁੰਦਾ ਹੈ, ਜਦੋਂ ਆਪਾ ਮਾਰ ਦੇਈਏ।"[83] ਕਾਮਨਾਵਾਂ ਦੀ ਅੱਗ ਬੁੱਝ ਜਾਂਦੀ ਹੈ ਅਤੇ ਹਿਰਦੇ ਵਿਚ ਸ਼ਾਂਤੀ ਦਾ ਵਾਸਾ ਹੋ ਜਾਂਦਾ ਹੈ। "ਜਿਸ ਦੇ ਰਿਦੇ ਵਿਚ ਨਾਮ ਦਾ ਵਾਸ ਹੈ ਤੇ ਮੁਖ ਵਿਚ ਨਾਮ ਦਾ ਅੰਮ੍ਰਿਤ ਹੈ, ਉਹ ਕਾਮਨਾ ਰਹਿਤ ਹੋ ਜਾਂਦਾ ਹੈ ਜਿਵੇਂ ਨਿਰੰਕਾਰ ਆਪ ਨਿਸ਼ਕਾਮ ਹੈ।"[84]

"ਮਨ ਵਿੱਚੋਂ ਭੈੜੀਆਂ ਰੁਚੀਆਂ ਕਿਸ ਤਰ੍ਹਾਂ ਦੂਰ ਕਰੀਏ ? ਕਿਸ ਤਰ੍ਹਾਂ ਅਸਲੀ ਜੋਗ ਦੀ ਜੁਗਤੀ ਵਿਚ ਮੁੜ ਜਿੰਦ ਪਵੇ ? (ਸਮੱਸਿਆ ਤਾਂ ਸਾਡੇ ਸਾਹਮਣੇ ਇਹ ਹੈ) ਕੰਨ ਪੜਵਾ ਕੇ, ਮੰਗ ਕੇ ਅੰਨ ਖਾਣ ਦਾ ਕੀ ਲਾਭ ? ਉਹ ਕਿਹੜਾ ਸਵਾਦ ਹੈ ਜਿਹੜਾ ਮਨ ਨੂੰ ਇਕਾਗਰ ਕਰ ਦੇਵੇ। ਇਕ ਨਾਮ ਹੀ ਹੈ ਜੋ ਨਰਕ ਤੋਂ ਸਦੀਵੀ ਜੀਵਨ ਵੱਲ ਲੈ ਜਾਂਦਾ ਹੈ। ਜਦੋਂ ਮਨੁੱਖ ਦੁੱਖ ਸੁੱਖ ਇੱਕੋ ਜਿਹਾ ਸਹਾਰ ਸਕੇ, ਤਦੋਂ ਨਾਨਕ ਕਹਿੰਦਾ ਹੈ ਕਿ ਉਸ ਨੇ ਗੁਰੂ ਦੀ ਸਿੱਖਿਆ ਸਹੀ ਕਰ ਲਈ ਹੈ। ਚੇਲੇ ਛਿਆਂ ਸ਼ਾਸਤਰਾਂ ਦੇ ਦੱਸੇ ਵਰਤਾਵੇ ਵਰਤਦੇ ਹਨ। ਉਹ ਨਾ ਗ੍ਰਹਿਸਥੀ ਹਨ ਨਾ ਤਿਆਗੀ। ਜੋ ਨਿਰੰਕਾਰ ਵਿਚ ਸਮਾ ਰਿਹਾ ਹੈ, ਉਹ ਕਿਉਂ ਭਿੱਖਿਆ ਮੰਗਣ ਜਾਏਗਾ।"[85]



ਜਿਨ੍ਹਾਂ ਨਾਲ ਸਾਡਾ ਪਿਆਰ ਹੈ, ਉਨ੍ਹਾਂ ਨੂੰ ਅਸੀਂ ਯਾਦ ਕਰਦੇ ਹਾਂ। ਯਾਦ ਪਿਆਰ ਨੂੰ ਜਨਮ ਦਿੰਦੀ ਹੈ ਅਤੇ ਉਸ ਨੂੰ ਵਧਾਂਦੀ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਸਿੱਖ ਲਿਆ ਕਿ ਪਰਮਾਤਮਾ ਦੀ ਅਤੁੱਟ ਯਾਦ ਸਾਡੇ ਹਿਰਦਿਆਂ ਵਿਚ ਉਸ ਲਈ ਪਿਆਰ ਪੈਦਾ ਕਰੇਗੀ ਅਤੇ ਉਨ੍ਹਾਂ ਦੀ ਸਾਰੀ ਮੈਲ ਧੋ ਸੁੱਟੇਗੀ। ਕੇਵਲ ਨਾਮ ਹੀ ਇਸ ਲਈ ਸਾਡੇ ਦੁੱਖਾਂ ਦਾ ਦਾਰੂ ਹੈ। "ਜਦੋਂ ਨਾਮ ਦੀ ਭੁੱਖ ਲੱਗਦੀ ਹੈ, ਤਦੋਂ ਦੁੱਖਾਂ ਨੂੰ ਉਹ ਭੁੱਖ ਖਾ ਲੈਂਦੀ ਹੈ।"[86]

ਜਦੋਂ ਜਗਤ ਪ੍ਰਕ੍ਰਿਤੀ ਜਾਂ ਮਾਇਆ ਦੀ ਕਿਰਤ ਮੰਨਿਆ ਗਿਆ ਅਤੇ ਮਨੁੱਖਾਂ ਨੂੰ ਇਹ ਸਿੱਖਿਆ ਦਿੱਤੀ ਗਈ ਕਿ ਮੁਕਤ ਹੋਣ ਲਈ ਤੁਸਾਂ ਪ੍ਰਕਿਰਤੀ ਜਾਂ ਮਾਇਆ ਦੇ ਬੰਧਨਾਂ ਤੋਂ ਛੁਟਕਾਰਾ ਪਾਣਾ ਹੈ ਤਾਂ ਕੁਦਰਤੀ ਤੌਰ 'ਤੇ ਹੀ ਜਿਨ੍ਹਾਂ ਨੂੰ ਆਤਮ-ਉੱਨਤੀ ਦਾ ਚਾਉ ਸੀ, ਉਹ ਸੰਸਾਰਕ ਧੰਦੇ ਛੱਡ ਕੇ ਜੰਗਲਾਂ ਜਾਂ ਪਹਾੜਾਂ ਦੀਆਂ ਗੁਫ਼ਾਵਾਂ ਵਿਚ ਜਾਣ ਲੱਗ ਪਏ। ਗੁਰੂ ਨਾਨਕ ਦੇਵ ਜੀ ਇਸ ਨਾਲ ਸਹਿਮਤ ਨਹੀਂ ਸਨ। ਉਨ੍ਹਾਂ ਕਿਹਾ, ਦੁਨੀਆਂ ਦਾ ਕਾਰ-ਵਿਹਾਰ ਕਰਦੇ ਹੋਏ ਵੀ ਮਨੁੱਖ ਆਤਮਿਕ ਉੱਨਤੀ ਕਰ ਸਕਦਾ ਹੈ। "ਸੱਚ ਦੇ ਸਿਮਰਨ ਦੁਆਰਾ ਚਾਨਣ ਹੁੰਦਾ ਹੈ। ਤਦੋਂ ਵਿਸ਼ਿਆਂ

83. ਗਉੜੀ ੨, ੭.
84. ਗਉੜੀ ੧, ੬.
85. ਵਾਰ ਰਾਮਕਲੀ ਸਲੋਕ ੭, ਪਉੜੀ ੧੨.
86. ਰਹਰਾਸਿ ੧, ੩.

ਵਿਚ ਘਿਰਿਆ ਹੋਇਆ ਮਨੁੱਖ ਵੀ ਅਲੇਪ ਰਹਿੰਦਾ ਹੈ। ਸਤਿਗੁਰੂ ਦੀ (ਸਿੱਖਿਆ ਦੀ) ਇਹ ਵਡਿਆਈ ਹੈ ਕਿ ਇਸਤਰੀ ਪੁੱਤਰਾਂ ਵਿਚ ਰਹਿੰਦਿਆਂ ਹੋਇਆਂ ਵੀ ਮੁਕਤੀ ਪ੍ਰਾਪਤ ਹੋ ਜਾਂਦੀ ਹੈ।"[87]

ਲੋਹਾਰੀਪਾ, ਜੋ ਆਪਣੇ ਆਪ ਨੂੰ ਗੋਰਖ ਜੀ ਦਾ ਚੇਲਾ ਸਦਾਉਂਦਾ ਸੀ, ਗੁਰੂ ਨਾਨਕ ਜੀ ਨੂੰ ਕਹਿਣ ਲੱਗਾ ਕਿ ਤੁਸੀਂ ਜੋਗੀ ਬਣ ਜਾਓ ਤੇ ਉਨ੍ਹਾਂ ਦੇ ਜੀਵਨ ਦੀ ਜੁਗਤੀ ਧਾਰਨ ਕਰੋ।

"ਮੰਡੀਆਂ ਅਤੇ ਰਸਤਿਆਂ ਤੋਂ ਦੂਰ ਜਾ ਕੇ ਜੰਗਲ ਦੇ ਰੁੱਖਾਂ ਬਿਰਖਾਂ ਵਿਚ ਰਹਿੰਦੇ ਹਨ। ਖਾਣ ਲਈ ਕੰਦ-ਮੂਲ ਹੈ ਅਤੇ ਅਵਧੂਤ ਸਦਾ ਗਿਆਨ ਦੀ ਚਰਚਾ ਕਰਦੇ ਹਨ। ਤੀਰਥਾਂ 'ਤੇ ਅਸ਼ਨਾਨ ਕਰ ਕੇ ਸੁਖ ਪ੍ਰਾਪਤ ਹੁੰਦਾ ਹੈ ਅਤੇ ਰਤੀ ਭਰ ਵੀ ਮੈਲ ਨਹੀਂ ਰਹਿੰਦੀ। ਗੋਰਖ ਦਾ ਚੇਲਾ ਲੋਹਾਰੀਪਾ ਕਹਿੰਦਾ ਹੈ ਕਿ ਇਹ ਜੋਗ ਦੀ ਜੁਗਤੀ ਹੈ[88]।"

ਗੁਰੂ ਨਾਨਕ ਜੀ ਨੇ ਉੱਤਰ ਦਿੱਤਾ, "ਮੰਡੀਆਂ ਤੇ ਰਾਹਾਂ ਵਿਚ ਮਨੁੱਖ ਸੁਚੇਤ ਰਹੇ ਅਤੇ ਪਰਾਈ ਇਸਤਰੀ ਵੱਲ ਚਿੱਤ ਨੂੰ ਡੋਲਣ ਨਾ ਦੇਵੇ। ਬਿਨਾਂ ਨਾਮ ਦੇ ਮਨ ਕੋਈ ਹੋਰ ਟੇਕ ਲੈ ਕੇ ਇਕਾਗਰ ਨਹੀਂ ਹੋ ਸਕਦਾ ਅਤੇ ਵਿਸ਼ਿਆਂ ਦੀ ਭੁੱਖ ਨਹੀਂ ਦੂਰ ਹੁੰਦੀ। ਗੁਰੂ ਨੇ ਉਹ ਹੱਟੀ, ਸ਼ਹਿਰ ਅਤੇ ਘਰ ਵਿਖਾ ਦਿੱਤਾ ਹੈ ਜਿਥੇ ਮੈਂ ਸਹਿਜ ਨਾਲ, ਸੱਚ ਦਾ ਵਪਾਰ ਕਰਦਾ ਹਾਂ। ਮੇਰੀ ਗ਼ਫ਼ਲਤ ਦੀ ਨੀਂਦ ਟੁੱਟ ਗਈ ਹੈ। ਮੈਂ ਥੋੜ੍ਹਾ ਖਾਂਦਾ ਹਾਂ ਅਤੇ ਤੱਤ ਦਾ ਵਿਚਾਰ ਕਰਦਾ ਰਹਿੰਦਾ ਹਾਂ।"[89]



ਉਨ੍ਹਾਂ ਆਪਣੇ ਸਿੱਖਾਂ ਨੂੰ ਕਿਹਾ ਕਿ ਭਿੱਖਿਆ ਮੰਗ ਕੇ ਨਹੀਂ ਖਾਣਾ। ਦਸਾਂ ਨਹੁੰਆਂ ਦੀ ਕਿਰਤ ਕਰਨੀ ਅਤੇ ਵੰਡ ਛਕਣਾ। "ਜੋ ਮਿਹਨਤ ਕਰ ਕੇ ਖਾਂਦਾ ਹੈ ਅਤੇ ਦੂਜਿਆਂ ਨਾਲ ਵੰਡਦਾ ਹੈ, ਨਾਨਕ! ਅਸਲੀ ਰਾਹ ਉਹ ਹੀ ਪਛਾਣਦਾ ਹੈ।"[90]

ਇਸ ਪ੍ਰਸਤਾਵ ਦਾ ਖ਼ਾਤਮਾ ਅਸੀਂ ਉਸ ਚਿੱਤਰ ਨਾਲ ਕਰਾਂਗੇ, ਜੋ ਗੁਰੂ ਨਾਨਕ ਦੇਵ ਜੀ ਨੇ ਇਕ ਆਦਰਸ਼ਕ ਮਨੁੱਖ ਦਾ ਖਿੱਚਿਆ ਹੈ।

ਵਿਰਲੇ ਹਨ ਅਜਿਹੇ ਸੇਵਕ ਇਸ ਦੁਨੀਆਂ ਵਿਚ, ਜਿਨ੍ਹਾਂ ਨੂੰ ਉਸ ਨੇ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾ ਲਿਆ ਹੈ।

ਜਾਤੀ ਤੇ ਰੰਗ ਦੇ ਖ਼ਿਆਲਾਂ ਨੂੰ ਉਹ ਟੱਪ ਗਏ ਹਨ ਅਤੇ ਮਮਤਾ ਤੇ ਲੋਭ ਦੂਰ ਕਰ ਦਿੱਤੇ ਹਨ।

ਨਾਮ ਵਿਚ ਰੰਗੇ ਉਹ ਨਿਰਮਲ ਤੀਰਥ ਹਨ। ਹਉਮੈ ਦੀ ਮੈਲ ਤੇ ਦੁੱਖ ਚੁਕਾਅ ਦਿੱਤੇ ਹਨ।

ਨਾਨਕ ਉਨ੍ਹਾਂ ਦੇ ਚਰਨ ਧੋਂਦਾ ਹੈ, ਜਿਨ੍ਹਾਂ ਗੁਰੂ ਦੁਆਰਾ ਸੱਚੇ ਨਾਲ ਮਨ ਜੋੜ ਲਿਆ ਹੈ।

---

87. ਧਨਾਸਰੀ ੨, ੨, ੪.
88. ਰਾਮਕਲੀ ਸਿਧ ਗੋਸਟ ਪਉੜੀ ੭.
89. *ਉਹੀ,* ਪਉੜੀ ੮.
90. ਵਾਰ ਸਾਰੰਗ ਸਲੋਕ ੧, ਪਉੜੀ ੨੨.

# ਗੁਰੂ ਨਾਨਕ ਦੇਵ ਜੀ ਦੀ ਅਕਾਲ ਪੁਰਖ ਸੰਬੰਧੀ ਧਾਰਣਾ

ਗੁਰੂ ਨਾਨਕ ਸਾਹਿਬ ਵਿਸ਼ੇਸ਼ ਤੌਰ ਪੁਰ ਇਕ ਈਸ਼ੂਰਵਾਦੀ ਸਨ। ਆਪਣੇ ਸ਼ਬਦਾਂ ਵਿਚ ਉਨ੍ਹਾਂ ਪਰਮ ਤੱਤ ਦੀ ਏਕਤਾ ਅਤੇ ਅਨਿਨਤਾ ਉਪਰ ਜ਼ੋਰ ਦਿੱਤਾ ਹੈ। ਭਾਰਤੀ ਧਰਮ-ਗ੍ਰੰਥਾਂ ਦਾ ਅਰੰਭ 'ਓਮ' ਸ਼ਬਦ ਨਾਲ ਹੁੰਦਾ ਹੈ। ਵਿਆਕਰਣਵੇਤਾ ਇਸ ਦਾ ਨਿਕਾਸ ਅਵ ਧਾਤੂ ਤੋਂ ਮੰਨਦੇ ਹਨ, ਜਿਸ ਦਾ ਅਰਥ ਹੈ ਰੱਖਿਆ ਕਰਨਾ, ਅਤੇ ਆਖਦੇ ਹਨ, ਇਸ ਦਾ ਭਾਵ ਹੈ ਈਸ਼ੂਰ, ਜੋ ਸਾਡੀ ਰੱਖਿਆ ਕਰਦਾ ਹੈ। ਜੋਗੀ ਇਸ ਨੂੰ ਉਸ ਸ਼ਬਦ ਦੀ ਨਕਲ ਮੰਨਦੇ ਹਨ ਜੋ ਸੰਸਾਰ ਸਿਰਜਣ ਵੇਲੇ ਪਾਰਬ੍ਰਹਮ ਤੋਂ ਪੈਦਾ ਹੋਇਆ; ਅਤੇ ਜਿਸ ਤਰ੍ਹਾਂ ਅਸੀਂ ਪਸ਼ੂ ਪੰਖੀਆਂ ਦੇ ਨਾਂ, ਉਨ੍ਹਾਂ ਦੀਆਂ ਆਵਾਜ਼ਾਂ ਤੋਂ ਘੜ ਲੈਂਦੇ ਹਾਂ, ਇਹ ਸ਼ਬਦ ਪਾਰਬ੍ਰਹਮ ਦਾ ਲਖਾਇਕ ਹੋ ਗਿਆ। ਇਹ ਸ਼ਬਦ ਸਾਰੇ ਬ੍ਰਹਮਾਂਡ ਵਿਚ ਹੁਣ ਵੀ ਭਰਪੂਰ ਹੈ। ਪ੍ਰੋਫ਼ੈਸਰ ਮੈਕਸਮੂਲਰ ਦਾ ਮਤ ਹੈ ਕਿ ਇਹ ਸ਼ਬਦ ਹੁੰਗਾਰਾ ਭਰਨ ਲਈ ਵਰਤਿਆ ਜਾਂਦਾ ਸੀ, ਜਿਸ ਤਰ੍ਹਾਂ ਅਸੀਂ ਹੁਣ 'ਹੂੰ' ਜਾਂ 'ਹਾਂ' ਵਰਤਦੇ ਹਾਂ। ਕਿਸੇ ਪ੍ਰਸ਼ਨ ਕਰਤਾ ਦੇ, ਜੋ ਪਾਰਬ੍ਰਹਮ ਬਾਬਤ ਪੁੱਛ ਕਰਦਾ ਸੀ, ਉੱਤਰ ਵਿਚ ਪੁਰਾਣੇ ਰਿਸ਼ੀ ਇਹ ਸ਼ਬਦ ਵਰਤਦੇ ਸਨ ਜਿਸ ਦਾ ਭਾਵ ਸੀ ਕਿ ਅਸੀਂ ਪਰਮ ਤੱਤ ਦੀ ਹੋਂਦ ਬਾਬਤ ਇਹੋ ਹੀ ਕਹਿ ਸਕਦੇ ਹਾਂ ਕਿ "ਉਹ ਹੈ", ਹੋਰ ਕੁਝ ਸੰਭਵ ਨਹੀਂ। ਇਸ ਪ੍ਰਕਾਰ 'ਓਮ' ਪਰਮ ਤੱਤ ਦਾ ਨਾਮ ਹੋ ਗਿਆ।

'ਮਾਂਡੂਕ ਉਪਨਿਸ਼ਦ' ਵਿਚ ਐਉਂ ਲਿਖਿਆ ਹੈ : "ਓਮ ਇਹ ਅੱਖਰ ਹੀ ਸਭ ਕੁਝ ਹੈ। ਉਸ ਦੀ ਹੋਰ ਵਿਆਖਿਆ (ਕੀਤੀ ਜਾਂਦੀ ਹੈ)। ਜੋ ਕੁਝ ਸੀ, ਜੋ ਕੁਝ ਹੈ, ਜੋ ਕੁਝ ਹੋਵੇਗਾ, ਇਹ ਸਭ ਕੁਝ ਓਅੰਕਾਰ (ਕੇਵਲ ਓਮ) ਹੀ ਹੈ। ਜੋ ਕੁਝ ਤਿੰਨਾਂ ਕਾਲਾਂ ਤੋਂ ਪਰ੍ਹੇ ਹੈ, ਉਹ ਵੀ ਓਅੰਕਾਰ ਹੀ ਹੈ।"

ਪ੍ਰੰਤੂ ਮਗਰੋਂ ਇਸ ਸ਼ਬਦ ਦੇ ਕਈ ਅਰਥ ਕਲਪੇ ਗਏ। ਇਹ ਸ਼ਬਦ 'ਅ, ਓ ਤੇ ਮ' ਤੋਂ ਬਣਿਆ ਹੈ। ਇਹ ਤਿੰਨ ਅੱਖਰ ਤਿੰਨਾਂ ਗੁਣਾਂ ਦੇ ਪ੍ਰਤੀਕ ਮੰਨੇ ਗਏ, ਜੋ ਪ੍ਰਕ੍ਰਿਤੀ ਦੇ ਅੰਸ਼ ਹਨ ਅਰਥਾਤ ਸੱਤ, ਰਜ ਤੇ ਤਮ। ਸਤੋ ਗੁਣ ਪਵਿੱਤ੍ਰਤਾ ਤੇ ਸ਼ਾਂਤੀ ਦਾ ਲਖਾਇਕ, ਰਜੋ ਗੁਣ ਸ਼ਕਤੀ ਅਤੇ ਜੋਸ਼ ਦਾ ਕਾਰਨ ਅਤੇ ਤਮੋ ਗੁਣ ਅਵਿੱਦਿਆ, ਬੇਸਮਝੀ ਅਤੇ ਸੁਸਤੀ ਦਾ ਸੋਮਾ। ਕਈਆਂ ਦਾ ਖ਼ਿਆਲ ਸੀ ਕਿ ਇਹ ਤਿੰਨ ਅੱਖਰ ਚੇਤਨਾ ਦੀਆਂ ਤਿੰਨ ਅਵਸਥਾਵਾਂ—ਜਾਗ੍ਰਿਤ, ਸੁਪਨ ਅਤੇ ਸੁਖੋਪਤੀ ਨੂੰ ਪ੍ਰਗਟ ਕਰਦੇ ਹਨ ਅਤੇ ਅਨੁਸ੍ਵਾਰ ਤੁਰੀਆ ਅਵਸਥਾ ਦਾ ਚਿੰਨ੍ਹ ਹੈ। ਕਈਆਂ ਦੀ ਕਲਪਨਾ ਹੋਰ ਅਗੇਰੇ ਗਈ ਅਤੇ ਉਹ ਇਸ ਵਿੱਚੋਂ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਦੀ ਤ੍ਰਿਕੜੀ ਦਾ

ਭਾਵ ਲੈਣ ਲੱਗ ਪਏ। ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤ੍ਰ ਵਿਚ, ਜੋ ਉਨ੍ਹਾਂ ਪਰਮ ਤੱਤ ਦੇ ਸਾਖਿਆਤ ਹੋਣ ਸਮੇਂ ਉਚਾਰਿਆ, ਏਕੇ ਦਾ ਅੰਕ ਇਸ ਦੇ ਪਹਿਲੋਂ ਲਿਖ ਦਿੱਤਾ ਅਤੇ ਇਸ ਦਾ ਉਚਾਰਨ 'ਇਕ ਓਅੰਕਾਰ' ਹੋ ਗਿਆ, ਜਿਸ ਦਾ ਅਰਥ ਹੈ ਕਿ ਪਰਮਾਤਮਾ ਕੇਵਲ ਇਕ ਹੈ; ਅਤੇ ਫਿਰ ਕੋਈ ਥਾਂ ਇਸ ਸ਼ਬਦ ਨੂੰ ਅੱਖਰਾਂ ਵਿਚ ਵੰਡ ਕੇ ਉਨ੍ਹਾਂ ਦੇ ਕਲਪਿਤ ਭਾਵ ਲੈਣ ਲਈ ਨਾ ਛੱਡੀ। ਇਸ ਤੱਥ ਉੱਤੇ ਉਨ੍ਹਾਂ ਆਪਣੀ ਬਾਣੀ ਵਿਚ ਜ਼ੋਰ ਦਿੱਤਾ ਹੈ:

**ਏਕੁ ਅਚਾਰੁ ਰੰਗੁ ਇਕੁ ਰੂਪੁ ॥**
**ਪਉਣ ਪਾਣੀ ਅਗਨੀ ਅਸਰੂਪੁ ॥**
**ਏਕੋ ਭਵਰੁ ਭਵੈ ਤਿਹੁ ਲੋਇ ॥**
**ਏਕੋ ਬੂਝੈ ਸੂਝੈ ਪਤਿ ਹੋਇ ॥**
**ਗਿਆਨੁ ਧਿਆਨੁ ਲੇ ਸਮਸਰਿ ਰਹੈ ॥**
**ਗੁਰਮੁਖਿ ਏਕੁ ਵਿਰਲਾ ਕੋ ਲਹੈ ॥**
**ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥**
**ਗੁਰੂ ਦੁਆਰੈ ਆਖਿ ਸੁਣਾਏ ॥੭॥**

*(ਰਾਮਕਲੀ ਮਹਲਾ ੧, ਦਖਣੀ ਓਅੰਕਾਰੁ, ਪੰਨਾ 930)*

ਇੱਕੋ ਹੀ ਆਚਾਰ ਹੈ, ਇੱਕੋ ਹੀ ਪਿਆਰ ਤੇ ਇੱਕੋ ਹੀ ਸੁਹਣੱਪ ਪਉਣ, ਪਾਣੀ ਤੇ ਅੱਗ ਵਿੱਚੋਂ ਚਮਕ ਰਿਹਾ ਹੈ। ਇੱਕੋ ਭਉਰਾ ਤਿੰਨਾਂ ਲੋਕਾਂ ਵਿਚ ਫਿਰ ਰਿਹਾ ਹੈ। ਜਿਹੜਾ ਇਸ ਏਕਤਾ ਨੂੰ ਜਾਣ ਕੇ ਗ੍ਰਹਿਣ ਕਰ ਲੈਂਦਾ ਹੈ, ਉਹ ਮਾਣ ਪਾਉਂਦਾ ਹੈ, ਪ੍ਰੰਤੂ ਵਿਰਲਾ ਗੁਰਮੁਖ ਇਸ ਇਕ ਨੂੰ ਲੱਖਦਾ ਹੈ। ਉਹ ਸਾਰਾ ਗਿਆਨ ਅਤੇ ਧਿਆਨ ਇਸ ਪਾਸੇ ਲਾ ਕੇ ਸਮਦ੍ਰਿਸ਼ਟੀ ਪ੍ਰਾਪਤ ਕਰਦਾ ਹੈ। ਜਿਸ ਨੂੰ ਕਿਰਪਾ ਕਰਕੇ ਉਹ ਇਹ ਦਾਤ ਦੇਂਦਾ ਹੈ, ਉਹ ਸੁਖੀ ਹੋ ਜਾਂਦਾ ਹੈ। ਇਹ ਰਾਹ ਗੁਰੂ ਦੀ ਰਾਹੀਂ ਉਸ ਨੂੰ ਦੱਸਿਆ ਜਾਂਦਾ ਹੈ:

**ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥**
**ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥**
**ਸਾਹਿਬੁ ਮੇਰਾ ਏਕੋ ਹੈ ॥**
**ਏਕੋ ਹੈ ਭਾਈ ਏਕੋ ਹੈ ॥੧॥ਰਹਾਉ॥**
**ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥**
**ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥**
**ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥**
**ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥**

*(ਆਸਾ ਮ: ੧, ਪੰਨਾ 350)*

ਜੋ ਕੁਝ ਦਿਸ ਰਿਹਾ ਹੈ, ਇਹ ਤੇਰਾ ਸਰੀਰ ਹੀ ਹੈ। ਜੋ ਅਸੀਂ ਸੁਣਦੇ ਹਾਂ, ਇਹ ਤੇਰੀ ਆਵਾਜ਼ ਹੈ। ਤੂੰ ਆਪ ਸਭ ਵਿਚ ਵਿਆਪਕ ਹੋ ਕੇ ਰਸ ਲੈ ਰਿਹਾ ਹੈਂ। ਹੇ ਮਾਈ! ਮੈਂ ਕਿਸੇ ਦੂਜੇ ਦਾ ਕਥਨ ਨਹੀਂ ਕਰ ਸਕਦਾ, ਮੇਰਾ ਸਾਹਿਬ ਇੱਕੋ ਹੈ। ਹੇ ਭਾਈ! ਉਹ ਇੱਕੋ ਹੈ। ਉਹ ਆਪੇ ਮਾਰਦਾ ਹੈ, ਆਪੇ ਹੀ ਰੱਖਿਆ ਕਰਦਾ ਹੈ, ਆਪੇ ਜ਼ਿੰਦਗੀ

ਦੇਂਦਾ ਹੈ, ਆਪੇ ਹੀ ਲੈ ਲੈਂਦਾ ਹੈ। ਉਹ ਆਪੇ ਹੀ ਸੰਭਾਲ ਕਰਦਾ ਹੈ ਤੇ ਵਿਗਸਦਾ ਹੈ ਤੇ ਆਪੇ ਹੀ ਮਿਹਰ ਕਰਦਾ ਹੈ। ਜੋ ਉਹ ਚਾਹੁੰਦਾ ਹੈ, ਕਰਦਾ ਹੈ। ਉਸ ਦੀ ਮਰਜ਼ੀ ਵਿਰੁੱਧ ਕੁਝ ਨਹੀਂ ਕਰ ਸਕੀਦਾ। ਜੇਹੋ ਜੇਹਾ ਉਹ ਪ੍ਰਤੀਤ ਹੁੰਦਾ ਹੈ, ਉਹੋ ਜਿਹਾ ਅਸੀਂ ਕਥਨ ਕਰਦੇ ਹਾਂ। ਸਭ ਤੇਰੀ ਵਡਿਆਈ ਹੈ:

**ਜਿਨੀ ਏਕੋ ਸੇਵਿਆ ਪੂਰੀ ਮਤਿ ਭਾਈ॥**
**ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ॥੨॥**
**ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ॥**
**ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ॥੩॥** *(ਆਸਾ ਮਹਲਾ ੧, ਪੰਨਾ 420)*

ਜਿਨ੍ਹਾਂ ਇਕ ਦੀ ਸੇਵਾ ਕੀਤੀ ਹੈ, ਹੇ ਭਾਈ! ਉਨ੍ਹਾਂ ਦੀ ਸੂਝ ਹੀ ਪੂਰਨ ਹੈ। ਉਸ ਦੇ ਦਾਸ ਉਸ ਪਵਿੱਤਰ ਹਰੀ ਦੀ ਸ਼ਰਣ ਵਿਚ ਹਨ ਜੋ ਮੁੱਢ ਤੋਂ ਹੈ। ਜਦੋਂ ਜੁਗ ਅਰੰਭ ਹੋਏ, ਉਦੋਂ ਤੋਂ ਹੈ। ਹੇ ਭਾਈ! ਮੇਰਾ ਸਾਹਿਬ ਇੱਕੋ ਹੈ, ਹੋਰ ਕੋਈ ਨਹੀਂ। ਉਸ ਸੱਚੇ ਦਾ ਆਸਰਾ ਲਇਆਂ ਉਸ ਦੀ ਮਿਹਰ ਦੁਆਰਾ ਸੁਖ ਪ੍ਰਾਪਤ ਹੋ ਗਿਆ ਹੈ:

**ਦੂਜੀ ਮਾਇਆ ਜਗਤ ਚਿਤ ਵਾਸੁ॥**
**ਕਾਮ ਕ੍ਰੋਧ ਅਹੰਕਾਰ ਬਿਨਾਸੁ॥੧॥**
**ਦੂਜਾ ਕਉਣੁ ਕਹਾ ਨਹੀ ਕੋਈ॥**
**ਸਭ ਮਹਿ ਏਕੁ ਨਿਰੰਜਨੁ ਸੋਈ॥੧॥ਰਹਾਉ॥**
**ਦੂਜੀ ਦੁਰਮਤਿ ਆਖੈ ਦੋਇ॥**
**ਆਵੈ ਜਾਇ ਮਰਿ ਦੂਜਾ ਹੋਇ॥੨॥**
**ਧਰਣਿ ਗਗਨ ਨਹ ਦੇਖਉ ਦੋਇ॥**
**ਨਾਰੀ ਪੁਰਖ ਸਬਾਈ ਲੋਇ॥੩॥**
**ਰਵਿ ਸਸਿ ਦੇਖਉ ਦੀਪਕ ਉਜਿਆਲਾ॥**
**ਸਰਬ ਨਿਰੰਤਰਿ ਪ੍ਰੀਤਮੁ ਬਾਲਾ॥੪॥**
**ਕਰਿ ਕਿਰਪਾ ਮੇਰਾ ਚਿਤੁ ਲਾਇਆ॥**
**ਸਤਿਗੁਰਿ ਮੋ ਕਉ ਏਕੁ ਬੁਝਾਇਆ॥੫॥**
**ਏਕੁ ਨਿਰੰਜਨੁ ਗੁਰਮੁਖਿ ਜਾਤਾ॥**
**ਦੂਜਾ ਮਾਰਿ ਸਬਦਿ ਪਛਾਤਾ॥੬॥**
**ਏਕੋ ਹੁਕਮੁ ਵਰਤੈ ਸਭ ਲੋਈ॥**
**ਏਕਸੁ ਤੇ ਸਭ ਓਪਤਿ ਹੋਈ॥੭॥**
**ਰਾਹ ਦੋਵੈ ਖਸਮੁ ਏਕੋ ਜਾਣੁ॥**
**ਗੁਰ ਕੈ ਸਬਦਿ ਹੁਕਮੁ ਪਛਾਣੁ॥੮॥**
**ਸਗਲ ਰੂਪ ਵਰਨ ਮਨ ਮਾਹੀ॥**
**ਕਹੁ ਨਾਨਕ ਏਕੋ ਸਾਲਾਹੀ॥੯॥੫॥** *(ਗਉੜੀ ਮ: ੧, ਪੰਨਾ 223)*

ਮੈਂ ਕਿਸ ਨੂੰ ਤੈਥੋਂ ਵੱਖਰਾ ਆਖਾਂ, ਕੋਈ ਵੀ ਅਜਿਹਾ ਹੈ ਨਹੀਂ। ਸਾਰਿਆਂ ਵਿਚ ਇੱਕੋ ਨਿਰੰਜਨ ਵਿਆਪਕ ਹੈ। ਜਗਤ ਦੇ ਚਿਤ ਵਿਚ ਦ੍ਵੈਤ ਦਾ ਵਾਸ ਮਾਇਆ ਕਰਕੇ ਹੈ, ਜਿਸ ਦੇ ਕਾਰਨ ਉਹ ਕਾਮ, ਕ੍ਰੋਧ ਅਤੇ ਅਹੰਕਾਰ ਰਾਹੀਂ ਨਾਸ ਨੂੰ ਪ੍ਰਾਪਤ ਹੁੰਦਾ

ਹੈ। ਖੋਟੀ ਬੁੱਧੀ ਦ੍ਵੈਤ ਦਾ ਕਾਰਨ ਹੈ। (ਇਸ ਦੇ ਪ੍ਰਭਾਵ ਹੇਠਾਂ) ਆਤਮਾ ਆਵਾਗਵਨ ਵਿਚ ਚੱਕਰ ਖਾਂਦੀ ਹੈ। ਪ੍ਰਿਥਵੀ ਤੇ ਅਕਾਸ਼ ਵਿਚ, ਸਾਰੇ ਲੋਕਾਂ ਦੇ ਨਰਾਂ ਨਾਰੀਆਂ ਵਿਚ ਮੈਨੂੰ ਕੋਈ ਦੂਜਾ ਨਹੀਂ ਦਿੱਸਦਾ। ਸੂਰਜ ਅਤੇ ਚੰਦ ਦੇ ਚਮਕਦੇ ਦੀਵਿਆਂ ਵਿਚ ਮੈਨੂੰ ਉਹੋ ਪਿਆਰਾ, ਜੋ ਸਦਾ ਜਵਾਨ ਹੈ, ਇਕ ਰਸ ਭਰਪੂਰ ਪ੍ਰਤੀਤ ਹੁੰਦਾ ਹੈ। ਉਸ ਨੇ ਮਿਹਰ ਕਰਕੇ ਆਪਣੇ ਵਿਚ ਮੇਰਾ ਮਨ ਜੋੜ ਦਿੱਤਾ ਹੈ। ਸਤਿਗੁਰੂ ਨੇ ਮੈਨੂੰ ਏਕਤਾ ਸੁਝਾਅ ਦਿੱਤੀ ਹੈ। ਗੁਰੂ ਦੁਆਰਾ ਮੈਂ ਇਕ ਨਿਰੰਜਨ ਨੂੰ ਜਾਣ ਲਇਆ ਹੈ। ਗੁਰੂ-ਸ਼ਬਦ ਦੁਆਰਾ ਦ੍ਵੈਤ ਨਾਸ ਹੋ ਗਈ ਹੈ। ਸਾਰੇ ਲੋਕਾਂ ਵਿਚ ਇਕ ਦਾ ਹੁਕਮ ਹੀ ਚੱਲਦਾ ਹੈ। ਸਭ ਸ੍ਰਿਸ਼ਟੀ ਇਕ ਤੋਂ ਹੀ ਉਪਜੀ ਹੈ। ਨੇਕੀ ਤੇ ਬਦੀ ਦੇ ਦੋ ਰਾਹ ਹਨ ਪਰ ਮਾਲਕ ਇੱਕੋ ਹੀ ਜਾਣੋ। ਗੁਰੂ ਦੀ ਸਿੱਖਿਆ ਦੁਆਰਾ ਉਸ ਦਾ ਹੁਕਮ ਪਛਾਣੋ। ਸਾਰੇ ਰੂਪ ਤੇ ਰੰਗ ਉਸ ਇਕ ਦੇ ਫੁਰਨੇ ਵਿਚ ਹਨ। ਗੁਰੂ ਨਾਨਕ ਜੀ ਫ਼ੁਰਮਾਉਂਦੇ ਹਨ ਕਿ ਇੱਕੋ ਦੀ ਸਿਫ਼ਤ ਕਰੋ।

ਅਕਾਲ ਪੁਰਖ ਅਦੁੱਤੀ ਹੈ:

**ਏਕਮ ਏਕੰਕਾਰੁ ਨਿਰਾਲਾ॥**
**ਅਮਰੁ ਅਜੋਨੀ ਜਾਤਿ ਨ ਜਾਲਾ॥**
**ਅਗਮ ਅਗੋਚਰੁ ਰੂਪੁ ਨ ਰੇਖਿਆ॥**
**ਖੋਜਤ ਖੋਜਤ ਘਟਿ ਘਟਿ ਦੇਖਿਆ॥** *(ਬਿਲਾਵਲੁ ਮ: ੧, ਪੰਨਾ 838)*



ਏਕਮ (ਥਿੱਤ ਦੁਆਰਾ ਉਪਦੇਸ਼ ਹੈ) ਕਿ ਉਹ ਇਕ ਨਿਰੰਕਾਰ ਅਦੁੱਤੀ ਹੈ। ਉਸ ਨੂੰ ਮੌਤ ਨਹੀਂ ਆਉਂਦੀ। ਉਹ ਗਰਭ ਵਿਚ ਨਹੀਂ ਪੈਂਦਾ। ਨਾ ਉਸ ਦੀ ਕੋਈ ਜਾਤ ਹੈ, ਨਾ ਉਹ ਕਿਸੇ ਫੰਦੇ ਵਿਚ ਹੈ। ਉਹ ਦੀ ਥਾਹ ਨਹੀਂ ਪਾਈ ਜਾ ਸਕਦੀ। ਉਹ ਇੰਦ੍ਰੀਆਂ ਦਾ ਵਿਸ਼ਾ ਨਹੀਂ। ਉਸ ਦਾ ਰੂਪ ਜਾਂ ਚਿੰਨ੍ਹ ਕੋਈ ਨਹੀਂ। ਖੋਜਦਿਆਂ ਖੋਜਦਿਆਂ ਮੈਂ ਉਸ ਨੂੰ ਸਭ ਘਟਾਂ ਵਿਚ ਵਿਆਪਕ ਵੇਖਿਆ:

**ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥**
**ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥**
**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥**
**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥੫॥**

*(ਰਾਮਕਲੀ ਮਹਲਾ ੧, ਦਖਣੀ ਓਅੰਕਾਰੁ, ਪੰਨਾ 930)*

ਸਾਰੇ ਕਹਿੰਦੇ ਹਨ ਕਿ ਉਹ ਨਿਰੋਲ ਇੱਕੋ ਹੈ, ਪ੍ਰੰਤੂ ਉਹ ਹਉਮੈ (ਮੈਂ ਹਾਂ) ਦੇ ਅਹੰਕਾਰ ਨਾਲ ਲਿਪਤ ਹਨ। ਜਿਹੜੇ ਆਪਣੇ ਅੰਦਰ ਤੇ ਬਾਹਰ ਇਕ ਨੂੰ ਪਛਾਣ ਲੈਂਦੇ ਹਨ, ਉਨ੍ਹਾਂ ਨੂੰ ਆਪਣੇ ਅਸਲੀ ਥਾਂ, ਸਦੀਵੀ ਘਰ ਦੀ ਖ਼ਬਰ ਹੋ ਜਾਂਦੀ ਹੈ। ਪ੍ਰਭੂ ਨੇੜੇ ਹੈ, ਉਸ ਨੂੰ ਦੂਰ ਨਾ ਸਮਝੋ। ਉਹ ਇੱਕੋ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ। ਜੋ ਕੇਵਲ ਇਕ ਨੂੰ ਜਾਣ ਲੈਂਦਾ ਹੈ ਤੇ ਦ੍ਵੈਤ ਛੱਡ ਦਿੰਦਾ ਹੈ, ਨਾਨਕ ਕਹਿੰਦਾ ਹੈ, ਉਹ ਉਸ ਇਕ ਵਿਚ ਹੀ ਸਮਾ ਜਾਂਦਾ ਹੈ:

**ਮਨੂਆ ਮਾਰਿ ਨਿਰਮਲ ਪਦੁ ਚੀਨਿਆ ਹਰਿ ਰਸ ਰਤੇ ਅਧਿਕਾਈ॥**
**ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ॥੬॥**

**ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ॥**
**ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ॥੭॥**

*(ਸਾਰਗ ਅਸਟਪਦੀਆ ਮ: ੧, ਪੰਨਾ 1233)*

ਮਨ ਨੂੰ ਵੱਸ ਕਰਕੇ ਨਿਰਮਲ ਪਦਵੀ ਦਾ ਗਿਆਨ ਹੋਇਆ ਅਤੇ ਹਰੀ ਦੇ ਪ੍ਰੇਮ ਵਿਚ ਵਧੀਕ ਰੰਗੇ ਗਏ। ਮੈਂ ਇਕ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਜਾਣਦਾ। ਇਹ ਗਿਆਨ ਸਤਿਗੁਰੂ ਨੇ ਸੁਝਾਅ ਦਿੱਤਾ ਹੈ। ਗੁਰੂ ਦੀ ਸਿੱਖਿਆ ਰਾਹੀਂ ਉਸ ਇਕ ਨੂੰ ਜਾਣ ਲਇਆ ਹੈ ਜੋ ਕਾਲ ਰਹਿਤ ਹੈ, ਇੰਦ੍ਰੀਆਂ ਦਾ ਵਿਸ਼ਾ ਨਹੀਂ, ਜਿਸ ਦਾ ਮਾਲਕ ਕੋਈ ਨਹੀਂ, ਜੋ ਗਰਭ ਵਿਚ ਨਹੀਂ ਪੈਂਦਾ। ਹੁਣ ਚਿਤ ਨਕੋ-ਨਕ ਭਰ ਗਿਆ ਹੈ, ਡੋਲਦਾ ਨਹੀਂ। ਮਨ ਨੂੰ ਆਪਣੇ ਆਪ ਵਿਚ ਹੀ ਠਾਹਰ ਮਿਲ ਗਈ ਹੈ।

ਸਤਿ (ਸੰ: ਸਤਯ) ਹੀ ਉਸ ਦਾ ਨਾਮ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਜੋ ਨਾਮ ਹਿੰਦੂ, ਮੁਸਲਮਾਨ ਅਤੇ ਜੋਗੀ ਨਿਰੰਕਾਰ ਲਈ ਵਰਤਦੇ ਹਨ, ਸਾਰੇ ਹੀ ਵਰਤੇ ਹਨ। ਉਹ ਉਸ ਨੂੰ ਰਾਮ, ਅੱਲਾਹ, ਬ੍ਰਹਮ, ਈਸ਼ੂਰ, ਖ਼ੁਦਾ, ਅੱਲਖ ਤੇ ਕ੍ਰਿਸ਼ਨ ਆਖਦੇ ਹਨ। ਵੱਖੋ-ਵੱਖ ਮੱਤਾਂ ਵਿਚ ਇਹ ਚਰਚਾ ਚੱਲ ਰਹੀ ਸੀ ਕਿ ਰੱਬ ਦਾ ਨਾਮ ਜੋ ਅਸੀਂ ਲੈਂਦੇ ਹਾਂ, ਦੂਜੇ ਮਤਾਂ ਨਾਲੋਂ ਉਚੇਰਾ ਹੈ। ਉਨ੍ਹਾਂ ਇਸ ਬਹਿਸ ਨੂੰ ਸਾਰੇ ਮੱਤਾਂ ਦੇ ਨਾਮ ਵਰਤ ਕੇ ਸ਼ਾਂਤ ਕਰ ਦਿੱਤਾ। ਗੁਲਾਬ ਦੇ ਫੁੱਲ ਦਾ ਕੁਝ ਹੀ ਨਾਮ ਰੱਖ ਲਵੋ, ਉਸ ਦੀ ਖ਼ੁਸ਼ਬੋ ਵਿਚ ਫ਼ਰਕ ਨਹੀਂ ਪੈਂਦਾ, ਪ੍ਰੰਤੂ 'ਸਤਿ' ਉਸ ਦਾ ਉਹ ਨਾਮ ਹੈ ਜੋ ਉਸ ਦੀ ਅਸਲੀਅਤ ਨੂੰ ਪ੍ਰਗਟਾਂਦਾ ਹੈ। ਉਹ ਸੀ, ਉਹ ਹੈ ਅਤੇ ਉਹ ਸਦਾ ਰਹੇਗਾ। ਜਦੋਂ ਉਸ ਦਾ ਕੋਈ ਨਾਉਂ ਉਚਾਰੀਏ ਅਤੇ ਜੇ ਇਹ ਖ਼ਿਆਲ ਮਨ ਵਿਚ ਉਪਜ ਪਵੇ ਕਿ ਉਹ ਸਦਾ ਰਹਿਣ ਵਾਲਾ ਹੈ ਤਾਂ ਉਹੋ ਹੀ ਨਾਮ ਉਸ ਦਾ ਯੋਗ ਨਾਮ ਹੈ। ਘੜੀ ਘੜੀ ਆਪਣੇ ਸ਼ਬਦਾਂ ਵਿਚ ਉਹ ਨਿਰੰਕਾਰ ਦੀ ਹਸਤੀ ਦੇ ਇਸ ਪਹਿਲੂ ਪੁਰ ਜ਼ੋਰ ਦੇਂਦੇ ਹਨ:

**ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥**
**ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ॥੬॥**
**ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥**
**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥੭॥**
**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥੮॥੧੭॥**

*(ਸਿਰੀਰਾਗੁ ਮਹਲਾ ੧, ਪੰਨਾ 64)*

ਅੱਲਾਹ ਜਾਣਿਆ ਨਹੀਂ ਜਾਂਦਾ। ਉਸ ਦੀ ਥਾਹ ਨਹੀਂ ਮਿਲਦੀ। ਉਹ ਸਰਬ-ਸ਼ਕਤੀਮਾਨ, ਸਿਰਜਣਹਾਰ ਅਤੇ ਬਖ਼ਸ਼ਿੰਦ ਹੈ। ਸਾਰੀ ਦੁਨੀਆਂ ਆਉਂਦੀ ਤੇ ਜਾਂਦੀ ਹੈ, ਪ੍ਰੰਤੂ ਉਹ ਦਇਆ-ਪੁੰਜ ਸਦਾ ਲਈ ਥਿਰ ਹੈ। ਥਿਰ ਉਸੇ ਨੂੰ ਆਖੀਦਾ ਹੈ ਜਿਸ ਦੇ ਭਾਗ ਹੋਰ ਕੋਈ ਨਾ ਲਿਖਦਾ ਹੋਵੇ। ਆਕਾਸ਼ ਤੇ ਪ੍ਰਿਥਵੀ ਨਾਸ ਹੋ ਜਾਣਗੇ, ਪਰ ਉਹ ਇਕ ਥਿਰ ਰਹੇਗਾ। ਦਿਨੇ ਸੂਰਜ ਤੁਰਦਾ ਹੈ, ਰਾਤੀਂ ਚੰਦਰਮਾ। ਲੱਖਾਂ ਤਾਰੇ ਆਪਣੇ ਚੱਕਰਾਂ ਵਿਚ ਦੌੜ ਰਹੇ ਹਨ। ਨਾਨਕ ਸੱਚ ਆਖਦਾ ਹੈ, ਇਕ ਉਹੀ ਸਦਾ-ਥਿਰ ਰਹਿੰਦਾ ਹੈ:

**ਨ ਸੂਰ ਸਸਿ ਮੰਡਲੋ ॥**
**ਨ ਸਪਤ ਦੀਪ ਨਹ ਜਲੋ ॥**
**ਅੰਨ ਪਉਣ ਥਿਰੁ ਨ ਕੁਈ ॥**
**ਏਕੁ ਤੁਈ ਏਕੁ ਤੁਈ ॥੪॥** *(ਵਾਰ ਮਾਝ, ਮ: ੧, ਪੰਨਾ 144)*

ਨਾ ਚੰਦਰਮਾ, ਨਾ ਸੂਰਜ ਦਾ ਮੰਡਲ। ਨਾ ਸੱਤ ਦੀਪ, ਨਾ ਸਮੁੰਦਰ ਅਤੇ ਹੋਰ ਜਲ ਤੇ ਹਵਾ, ਕੋਈ ਵੀ ਥਿਰ ਨਹੀਂ। ਇਕ ਤੂੰ ਹੀ, ਇਕ ਤੂੰ ਹੀ (ਥਿਰ ਰਹਿਣ ਵਾਲਾ ਹੈਂ):

**ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥**
**ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥੧॥**
*(ਵਾਰ ਰਾਮਕਲੀ, ਮ: ੧, ਪੰਨਾ 956)*

ਸੱਚ ਕਦੀ ਪੁਰਾਣਾ ਨਹੀਂ ਹੁੰਦਾ। ਇਕ ਵੇਰ ਮਨ ਜੁੜ ਜਾਏ, ਫਿਰ ਕਦੀ ਨਿਖੜਦਾ ਨਹੀਂ। ਨਾਨਕ ! ਨਿਰੰਕਾਰ ਸੱਚਾਂ ਦਾ ਸੱਚ ਹੈ। ਇਹ ਜਪੋ, ਜਦ ਤੋੜੀ ਤੁਸੀਂ ਉਸ ਸੱਚ ਨੂੰ ਅਨੁਭਵ ਨਾ ਕਰ ਲਵੋ।

ਉਹ ਕਰਤਾ ਪੁਰਖ ਹੈ ਅਰਥਾਤ ਉਹ ਸਿਰਜਣਹਾਰ ਹੈ ਤੇ ਸ੍ਰਿਸ਼ਟੀ ਵਿਚ ਵਿਆਪਕ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਦਾ ਛਿਆਂ ਭਾਰਤੀ ਸ਼ਾਸਤਰਾਂ ਨਾਲ ਮਤਭੇਦ ਹੈ। 'ਸਾਂਖ ਸ਼ਾਸਤਰ' ਈਸ਼੍ਵਰ ਦੀ ਹੋਂਦ ਨਹੀਂ ਮੰਨਦਾ, ਕਿਉਂਜੁ ਯੁਕਤੀ ਨਾਲ ਇਹ ਗੱਲ ਸਿੱਧ ਨਹੀਂ ਹੋ ਸਕਦੀ। ਇਹ ਸ਼ਾਸਤਰ ਦੋ ਹੀ ਹਸਤੀਆਂ ਪ੍ਰਵਾਨ ਕਰਦਾ ਹੈ—ਪੁਰਸ਼ ਅਤੇ ਪ੍ਰਕ੍ਰਿਤੀ। "ਪੁਰਸ਼ ਲਖਾਇਕ ਹੈ ਉਸ ਅੰਤਮ ਸ਼ਖ਼ਸੀਅਤ ਅਰਥਾਤ ਆਤਮਾ ਦਾ ਜੋ ਸਥਿਰ, ਤਬਦੀਲੀ ਰਹਿਤ ਸਦੈਵੀ ਹੋਂਦ ਹੈ, ਜਿਸ ਦਾ ਸੁਭਾਉ ਕੇਵਲ ਨਿਰੋਲ ਚੇਤਨਾ ਹੈ। ਪ੍ਰਕ੍ਰਿਤੀ ਇਸ ਪ੍ਰਪੰਚ ਦੇ ਸਾਰੇ ਪਦਾਰਥਕ ਅਤੇ ਮਾਨਸਿਕ ਨਿਜ਼ਾਮ ਦਾ ਪਹਿਲਾ ਮੁੱਢ ਹੈ।" 'ਯੋਗ ਸ਼ਾਸਤਰ' ਈਸ਼੍ਵਰ ਦੀ ਹਸਤੀ ਮੰਨਦਾ ਹੈ, ਪ੍ਰੰਤੂ ਪੁਰਸ਼ ਅਤੇ ਪ੍ਰਕ੍ਰਿਤੀ ਉਸ ਦੇ ਨਾਲ ਦੀਆਂ ਸਦੈਵੀ ਹਸਤੀਆਂ ਹਨ। ਇਹ ਉਸ ਦੀ ਸਿਰਜਨਾ ਨਹੀਂ। 'ਨਿਯਾਯ' ਤੇ 'ਵੈਸ਼ੇਸ਼ਿਕ' ਸ਼ਾਸਤਰ ਈਸ਼੍ਵਰ ਦੀ ਹਸਤੀ ਵਿਚ ਯਕੀਨ ਰੱਖਦੇ ਹਨ, ਪਰ ਉਹ ਈਸ਼੍ਵਰ ਨੂੰ ਸ੍ਰਿਸ਼ਟੀ ਦਾ ਕੇਵਲ ਨਮਿਤ ਕਾਰਨ ਮੰਨਦੇ ਹਨ, ਉਪਾਦਾਨ ਕਾਰਨ ਨਹੀਂ। 'ਪੂਰਵ ਮੀਮਾਂਸਾ' ਆਪਣੇ ਸੂਤਰਾਂ ਵਿਚ ਈਸ਼੍ਵਰ ਦਾ ਕੋਈ ਜ਼ਿਕਰ ਨਹੀਂ ਕਰਦਾ। ਉਹ 'ਨਿਯਾਯ' ਤੇ 'ਵੈਸ਼ੇਸ਼ਿਕ' ਵਾਂਗ ਇਹ ਨਹੀਂ ਮੰਨਦਾ ਕਿ ਈਸ਼੍ਵਰ ਸੰਸਾਰ ਦਾ ਸਦਾਚਾਰਕ ਸ਼ਾਸਕ ਹੈ, ਜੋ ਸਾਰੇ ਕਰਮਾਂ ਦਾ ਨਿਰਪੱਖ ਫਲ ਪਰਦਾਤਾ ਹੈ ਅਤੇ ਸਾਡੇ ਦੁੱਖਾਂ-ਸੁੱਖਾਂ ਦਾ ਵੱਡਾ ਸਾਲਸ ਹੈ।" ਉਹ ਕਰਮਾਂ ਨੂੰ ਸਭ ਤੋਂ ਉੱਚਾ ਮੰਨਦਾ ਹੈ। "ਯਗ ਆਪਣੇ ਆਪ ਅਗੋਚਰ ਅਪੂਰਵ (ਜੋ ਕਰਮਾਂ ਦੀ ਸੂਖਮ ਸ਼ਕਤੀ ਹੈ) ਦੇ ਰਾਹੀਂ ਬਿਨਾਂ ਈਸ਼੍ਵਰ ਵਿਚ ਆ ਵੀ ਪਵੇ ਤਾਂ ਵੀ ਉਹ ਮਨੁੱਖਾਂ ਨੂੰ ਉਨ੍ਹਾਂ ਦੇ ਕਰਮਾਂ ਤੋਂ ਬਾਹਰਾ ਫਲ ਭੋਗਣ ਦੀ ਆਗਿਆ ਨਹੀਂ ਦੇ ਸਕਦਾ, ਨਹੀਂ ਤਾਂ ਉਹ ਪੱਖਪਾਤੀ ਅਤੇ ਨਿਰਦਈ ਹੋਣ ਦਾ ਦੋਸ਼ੀ ਹੋ ਜਾਏਗਾ।" 'ਪੂਰਵ-ਮੀਮਾਂਸਾ' ਦਾ ਨਿਸਚਾ ਹੈ ਕਿ "ਸੰਸਾਰ ਦਾ ਨਾ ਆਦਿ ਹੈ ਨਾ ਅੰਤ, ਇਹ ਸੀ ਅਤੇ ਹੋਵੇਗਾ, ਸਦਾ ਉਹੋ ਜਿਹਾ ਜੇਹੋ ਜੇਹਾ ਇਹ ਹੁਣ ਹੈ। ਸੰਸਾਰ ਦੀ ਨਾ ਹੀ ਉੱਤਪਤੀ ਹੈ ਨਾ ਹੀ ਸਰਵਨਾਸ਼। ਇਸ ਲਈ ਈਸ਼੍ਵਰ ਇਸ ਦਾ ਕਾਰਨ ਨਹੀਂ ਮਿਥਿਆ ਜਾ ਸਕਦਾ।" ਸ਼ੰਕਰ ਜੀ ਦਾ

ਬ੍ਰਹਮ ਨਿਰਾ ਸਾਖੀ ਰੂਪ ਹੈ। ਸੰਸਾਰ ਮਾਇਆ ਦੀ ਸਿਰਜਨਾ ਹੈ, ਮਾਇਆ ਜੋ ਸਤਿ-ਅਸਤਿ ਹੈ ਅਤੇ ਅਨਿਰਵਚਨੀਆ ਹੈ। ਇਸ ਦੇ ਉਲਟ ਗੁਰੂ ਨਾਨਕ ਦੇਵ ਜੀ ਇਹ ਕਹਿੰਦੇ ਹਨ ਕਿ ਪਰਮ ਬ੍ਰਹਮ ਜਾਨਦਾਰ ਅਤੇ ਬੇਜਾਨ ਸ੍ਰਿਸ਼ਟੀ ਦਾ ਸਿਰਜਣਹਾਰ ਹੈ:

**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥**
**ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥**
**ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥** *(ਵਾਰ ਮਾਝ, ਪੰਨਾ 138)*

ਤੂੰ ਕਰਤਾ ਪੁਰਖ ਹੈਂ, ਜਿਸ ਦੀ ਥਾਹ ਨਹੀਂ ਲਈ ਜਾ ਸਕਦੀ। ਤੂੰ ਆਪ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਜਾਣਦਾ ਹੈਂ ਕਿ ਇਹ ਕਿਸ ਪ੍ਰਕਾਰ ਸਾਜੀ ਗਈ। ਇਹ ਸਭ ਤੇਰੀ ਖੇਡ ਹੈ:

**ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥**
*(ਸੂਹੀ ਮ: ੧, ਪੰਨਾ 766)*

ਉਸ ਮਾਲਕ ਨੇ, ਜਿਸ ਨੇ ਸੱਚ ਦੇ ਸਰੀਰ ਨੂੰ ਸੁਭਾਇਮਾਨ ਕੀਤਾ ਹੈ, ਪੰਜ ਤੱਤ ਆਪ ਪੈਦਾ ਕੀਤੇ ਹਨ:

**ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥**
**ਦੇਵੀ ਦੇਵ ਉਪਾਏ ਵੇਸਾ ॥**
**ਜੋਤੀ ਜਾਤੀ ਗਣਤ ਨ ਆਵੈ ॥**
**ਜਿਨਿ ਸਾਜੀ ਸੋ ਕੀਮਤਿ ਪਾਵੈ ॥**
**ਕੀਮਤਿ ਪਾਇ ਰਹਿਆ ਭਰਪੂਰਿ ॥**
**ਕਿਸੁ ਨੇੜੈ ਕਿਸੁ ਆਖਾ ਦੂਰਿ ॥੪॥** *(ਬਿਲਾਵਲੁ ਮ: ੧, ਪੰਨਾ 839)*

ਤ੍ਰਿਤੀਆ ਥਿੱਤ ਦੁਆਰਾ ਕਹਿੰਦੇ ਹਨ ਕਿ ਤੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ ਕਈ ਰੂਪਾਂ ਦੇ ਦੇਵੀ ਦੇਵਤੇ ਪੈਦਾ ਕੀਤੇ। ਜੋ ਜਾਤੀ ਤੇਰੀ ਜੋਤ ਤੋਂ ਉਪਜੀ, ਉਸ ਦੀ ਗਿਣਤੀ ਨਹੀਂ ਹੋ ਸਕਦੀ। ਤੂੰ ਹੀ ਜਿਸ ਨੇ ਸਿਰਜੀ ਹੈ, ਉਸ ਦਾ ਮੁੱਲ ਪਾ ਸਕਦਾ ਹੈਂ। ਜੋ ਸਰਬ-ਵਿਆਪਕ ਹੈ, ਉਹੀ ਮੁਲਾਂਕਣ ਕਰ ਸਕਦਾ ਹੈ। ਕਿਸ ਨੂੰ ਤੇਰੇ ਨੇੜੇ ਆਖਾਂ ਅਤੇ ਕਿਸ ਨੂੰ ਤੈਥੋਂ ਦੂਰ ?

ਉਹ ਤ੍ਰਿਕੜੀ ਦੇ ਖ਼ਿਆਲ ਨੂੰ ਵੀ ਰੱਦ ਕਰਦੇ ਹਨ:

**ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥**
*(ਰਾਮਕਲੀ ਦਖਣੀ ਮ: ੧, ਪੰਨਾ 908)*

ਬ੍ਰਹਮਾ, ਵਿਸ਼ਨੂ ਤੇ ਸ਼ਿਵ ਉਸ ਇਕ ਹਸਤੀ ਵਿਚ ਹਨ। ਉਹ ਆਪੇ ਹੀ ਸਭ ਕੁਝ ਕਰਨ ਵਾਲਾ ਹੈ।

ਆਪਣੇ ਸ਼ਬਦਾਂ ਵਿਚ ਕਿਤੇ ਵੀ ਗੁਰੂ ਨਾਨਕ ਦੇਵ ਜੀ ਨੇ ਮਾਇਆ ਦੀ ਸਤਿ ਜਾਂ ਅਸਤਿ ਹੋਂਦ ਨੂੰ ਨਹੀਂ ਕਲਪਿਆ, ਜਿਸ ਦੇ ਪ੍ਰਭਾਵ ਹੇਠਾਂ ਪਰਮ ਬ੍ਰਹਮ ਨੇ ਸੀਮਿਤ ਹੋ ਕੇ ਜੀਵਾਤਮਾ ਦਾ ਰੂਪ ਧਾਰ ਲਇਆ। ਉਨ੍ਹਾਂ ਕਿਹਾ ਹੈ, "ਹੁਕਮੀ ਹੋਵਨਿ ਆਕਾਰ" ਅਤੇ "ਹੁਕਮੀ ਹੋਵਨਿ ਜੀਅ", ਭਾਵ ਉਸ ਦੇ ਹੁਕਮ ਤੋਂ ਸਾਰਾ ਦਿੱਸਦਾ ਸੰਸਾਰ ਪੈਦਾ

ਹੋਇਆ ਅਤੇ ਆਤਮਾਵਾਂ ਵੀ ਉਸ ਦੇ ਹੁਕਮ ਤੋਂ ਹੋਂਦ ਵਿਚ ਆਈਆਂ। ਉਹ ਜ਼ੋਰਦਾਰ ਲਫ਼ਜ਼ਾਂ ਵਿਚ ਕਹਿੰਦੇ ਹਨ:

**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥**

*(ਸਲੋਕ ਸਹਸਕ੍ਰਿਤੀ ਮ: ੧, ਪੰਨਾ 1353)*

ਨਾਨਕ ਇਹ ਵੀਚਾਰ ਪ੍ਰਗਟ ਕਰਦਾ ਹੈ ਕਿ ਕਰਤਾ ਸਭ ਕਾਰਣਾਂ ਨੂੰ ਹੋਂਦ ਵਿਚ ਲਿਆਉਣ ਦੇ ਸਮਰੱਥ ਹੈ। ਸਭ ਕਾਰਣ ਉਸ ਦੇ ਵੱਸ ਵਿਚ ਹਨ, ਜਿਸ ਨੇ ਆਪਣੀ ਸ਼ਕਤੀ ਨਾਲ ਸ੍ਰਿਸ਼ਟੀ ਨੂੰ ਸੰਭਾਲਿਆ ਹੋਇਆ ਹੈ।

ਨਿਰੰਕਾਰ ਨਿਰਭੈ ਹੈ ਅਤੇ ਕਿਸੇ ਦਾ ਵੈਰੀ ਨਹੀਂ। ਸਿਰਜਣਹਾਰ ਆਪਣੀ ਸ੍ਰਿਸ਼ਟੀ ਤੋਂ ਕਿਸ ਤਰ੍ਹਾਂ ਭੈਅ-ਮਾਨ ਹੋ ਸਕਦਾ ਹੈ ਅਤੇ ਨਿਰੰਕਾਰ ਜੋ ਸਭ ਦਾ ਪਿਤਾ ਹੈ, ਆਪਣੇ ਬਾਲਕਾਂ ਨਾਲ ਕਿਸ ਤਰ੍ਹਾਂ ਵੈਰ ਕਰ ਸਕਦਾ ਹੈ। ਇਸ ਦੇ ਉਲਟ ਸਭ ਸਾਜੀਆਂ ਵਸਤਾਂ ਉਸ ਦੇ ਭੈਅ ਵਿਚ ਤੁਰਦੀਆਂ ਹਨ:

**ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥**
**ਭੈ ਵਿਚਿ ਸਿਧ ਬੁਧ ਸੁਰ ਨਾਥ ॥**
**ਭੈ ਵਿਚਿ ਆਡਾਣੇ ਆਕਾਸ ॥**
**ਭੈ ਵਿਚਿ ਜੋਧ ਮਹਾਬਲ ਸੂਰ ॥**
**ਭੈ ਵਿਚਿ ਆਵਹਿ ਜਾਵਹਿ ਪੂਰ ॥**
**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥**

*(ਵਾਰ ਆਸਾ, ਮ: ੧, ਪੰਨਾ 464)*

ਪਉਣ ਸਦਾ ਉਸ ਦੇ ਭੈਅ ਵਿਚ ਰੁਮਕਦੀ ਹੈ। ਹਵਾਵਾਂ ਸਦਾ ਉਸ ਦੇ ਭੈਅ ਵਿਚ ਵਗਦੀਆਂ ਹਨ। ਲੱਖਾਂ ਦਰਿਆ ਉਸ ਦੇ ਭੈਅ ਵਿਚ ਚੱਲ ਰਹੇ ਹਨ। ਅਗਨੀ ਉਸ ਦੇ ਭੈਅ ਵਿਚ ਬਿਨਾਂ ਮਜੂਰੀ ਲੀਤੇ ਸੇਵਾ ਕਰਦੀ ਹੈ। ਧਰਤੀ ਉਸ ਦੇ ਭੈਅ ਵਿਚ ਭਾਰ ਹੇਠਾਂ ਦਬੀ ਚੱਲ ਰਹੀ ਹੈ। ਬੱਦਲ ਸਿਰ 'ਤੇ ਬੋਝ ਚੁੱਕੀ ਉਸ ਦੇ ਭੈਅ ਵਿਚ ਮੰਡਲਾ ਰਹੇ ਹਨ। ਧਰਮਰਾਜ ਉਸ ਦੇ ਭੈਅ ਵਿਚ ਉਸ ਦੇ ਦੁਆਰੇ ਪੁਰ ਕੰਮ ਕਰ ਰਿਹਾ ਹੈ। ਉਸ ਦੇ ਭੈਅ ਵਿਚ ਸੂਰਜ ਤੇ ਚੰਨ ਆਪਣੇ ਚੱਕਰਾਂ ਵਿਚ ਘੁੰਮ ਰਹੇ ਹਨ, ਜੋ ਕਰੋੜਾਂ ਕੋਹ ਤੁਰ ਕੇ ਵੀ ਨਹੀਂ ਮੁੱਕਦੇ। ਸਿੱਧ, ਬੁੱਧ ਅਤੇ ਇੰਦ੍ਰ ਉਸ ਦੇ ਭੈਅ

ਵਿਚ ਰਹਿੰਦੇ ਹਨ। ਆਕਾਸ਼ ਬਿਨਾਂ ਕਿਸੇ ਸਹਾਰੇ ਉਸ ਦੇ ਭੈਅ ਵਿਚ ਖੜੋਤਾ ਹੈ। ਬੜੇ ਬਲ ਵਾਲੇ ਸੂਰਮੇ ਯੋਧੇ ਉਸ ਦੇ ਭੈਅ ਵਿਚ ਹਨ। ਪੂਰਾਂ ਦੇ ਪੂਰ ਮਨੁੱਖ, ਉਸ ਦੇ ਭੈਅ ਵਿਚ ਜੰਮਦੇ-ਮਰਦੇ ਹਨ। ਸਾਰਿਆਂ ਦੇ ਸਿਰ 'ਤੇ ਭੈਅ ਦਾ ਲੇਖ ਲਿਖਿਆ ਹੋਇਆ ਹੈ। ਕੇਵਲ ਇਕ ਸਦਾ ਰਹਿਣ ਵਾਲਾ ਨਿਰੰਕਾਰ ਹੀ ਬਿਨਾਂ ਭੈਅ ਦੇ ਹੈ:

**ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥**
**ਜਨਮਿ ਮਰਣਿ ਨਹੀ ਧੰਧਾ ਧੈਰੁ ॥**

*(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਪੰਨਾ 931)*

ਜੁਗਾਂ ਜੁਗਾਂਤਰਾਂ ਤੋਂ ਉਹ ਸਿਰਜਨਾ ਕਰ ਰਿਹਾ ਹੈ ਪਰ ਉਸ ਦਾ ਕਿਸੇ ਨਾਲ ਵੈਰ ਨਹੀਂ। ਨਾ ਉਹ ਜੰਮਦਾ ਹੈ, ਨਾ ਮਰਦਾ ਹੈ। ਨਾ ਹੀ ਕਿਸੇ ਧੰਧੇ ਦਾ ਜੂਲਾ ਉਸ ਉਪਰ ਪਾਇਆ ਹੋਇਆ ਹੈ। ਸਮੇਂ ਦਾ ਉਸ ਦੀ ਹੋਂਦ 'ਤੇ ਕੋਈ ਅਸਰ ਨਹੀਂ:

**ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥**
**ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥**
**ਸਾਚੇ ਸਚਿਆਰ ਵਿਟਹੁ ਕੁਰਬਾਣੁ ॥**
**ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ਰਹਾਉ॥**
**ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥**
**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥**



*(ਸੋਰਠਿ ਮ: ੧, ਪੰਨਾ 597)*

ਉਹ ਜਾਣਿਆ ਨਹੀਂ ਜਾ ਸਕਦਾ। ਬੇਅੰਤ ਹੈ। ਉਸ ਦੀ ਥਾਹ ਨਹੀਂ ਲੱਭਦੀ। ਨਾ ਉਹ ਮਰਦਾ ਹੈ, ਨਾ ਕਰਮਾਂ ਦੇ ਬੰਧਨ ਵਿਚ ਹੈ। ਉਹ ਸਭ ਜਾਤਾਂ ਤੋਂ ਰਹਿਤ ਹੈ। ਆਪਣੇ ਆਪ ਤੋਂ ਉਸ ਦੀ ਉੱਤਪਤੀ ਹੈ। ਨਾ ਉਸ ਵਿਚ ਮੋਹ ਹੈ, ਨਾ ਭਰਮ। ਮੈਂ ਉਸ ਸਦਾ ਰਹਿਣ ਵਾਲੇ ਸੱਚ ਸਰੂਪ ਤੋਂ ਵਾਰਨੇ ਜਾਂਦਾ ਹਾਂ। ਨਾ ਉਸ ਦਾ ਕੋਈ ਰੂਪ ਹੈ, ਨਾ ਰੰਗ ਤੇ ਰੇਖਾ। ਸੱਚੇ ਸ਼ਬਦ ਰਾਹੀਂ ਉਸ ਦਾ ਪਤਾ ਮਿਲਦਾ ਹੈ। ਨਾ ਉਸ ਦੀ ਮਾਂ, ਨਾ ਪਿਉ, ਨਾ ਕੋਈ ਸਾਕਦਾਰ। ਨਾ ਉਸ ਵਿਚ ਕਾਮ ਹੈ, ਨਾ ਉਸ ਦੀ ਕੋਈ ਵਹੁਟੀ ਹੈ। ਉਹ ਪਵਿੱਤ੍ਰਤਾ ਸਰੂਪ ਕੁਲ ਰਹਿਤ ਹੈ। ਤੂੰ ਜੋ ਵੱਡਿਆਂ ਤੋਂ ਵੀ ਵੱਡਾ ਹੈਂ, ਤੇਰੀ ਜੋਤੀ ਸਭ ਵਿਚ ਚਮਕ ਰਹੀ ਹੈ:

**ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥**
**ਨਾ ਤਿਸੁ ਭੈਣ ਨ ਭਰਾਉ ਕਮਾਇਆ ॥**
**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥੨॥**
**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥**
**ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥**
**ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥੩॥**

*(ਮਾਰੂ ਮਹਲਾ ੧, ਪੰਨਾ 1038)*

ਇਹ ਜਗਤ ਉਸ ਦੀ ਛਾਇਆ ਹੈ, ਜਿਸ ਦਾ ਮਾਂ-ਬਾਪ ਕੋਈ ਨਹੀਂ। ਨਾ ਹੀ ਉਸ ਦਾ ਭੈਣ-ਭਰਾ ਹੈ। ਨਾ ਉਸ ਦਾ ਜਨਮ ਹੈ, ਨਾ ਨਾਸ। ਉਸ ਨਾਲ, ਜੋ ਸਭ

ਦੇਵਤਿਆਂ ਤੋਂ ਪਵਿੱਤਰ ਹੈ, ਮੇਰਾ ਮਨ ਲੱਗ ਗਿਆ ਹੈ। ਤੂੰ ਅਕਾਲ ਪੁਰਖ ਹੈਂ, ਤੇਰੇ ਸਿਰ ਉਪਰ ਕਾਲ ਨਹੀਂ ਕੂਕਦਾ, ਤੂੰ ਅਨਿਰਵਚਨੀਆ ਪੁਰਖ ਹੈਂ, ਤੇਰੀ ਥਾਹ ਕੋਈ ਨਹੀਂ ਲੈ ਸਕਦਾ। ਤੂੰ ਅਦੁੱਤੀ ਹੈਂ। ਸਤਿ ਤੇ ਸੰਤੋਖ ਧਾਰ ਕੇ ਸ਼ਾਂਤੀਦਾਇਕ ਸ਼ਬਦ ਦੁਆਰਾ ਮੇਰੀ ਲਿਵ ਨਿਰਜਤਨ ਤੇਰੇ ਵਿਚ ਲੱਗ ਗਈ ਹੈ।

ਕਈ ਵਿਚਾਰਵਾਨਾਂ ਨੇ ਅਚੇਤ ਮਾਦੇ ਨੂੰ ਇਸ ਸੰਸਾਰ ਦੀ ਉੱਤਪਤੀ ਦਾ ਕਾਰਨ ਮੰਨਿਆ ਹੈ। ਗੁਰੂ ਨਾਨਕ ਉਨ੍ਹਾਂ ਨਾਲ ਸਹਿਮਤ ਨਹੀਂ:

**ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ॥**
**ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੨੪॥**

*(ਆਸਾ ਮ: ੧, ਪੰਨਾ 433)*

ਪਰਮੇਸ਼ਰ ਪਾਤਸ਼ਾਹ ਹੈ ਜਿਸ ਨੇ ਇਹ ਦਿੱਸਦਾ ਜਗਤ ਸਿਰਜਿਆ ਹੈ। ਉਹ ਵੇਖਦਾ ਹੈ, ਸਮਝਦਾ ਹੈ ਤੇ ਸਭ ਕੁਝ ਜਾਣਦਾ ਹੈ। ਉਹ ਅੰਦਰ ਬਾਹਰ ਸਭ ਥਾਂ ਵਿਆਪਕ ਹੈ।

ਅਕਾਲ ਪੁਰਖ ਜਨਮ ਨਹੀਂ ਲੈਂਦਾ। ਇਹ ਸਿਧਾਂਤ ਜੋ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰਿਆ ਹੈ, ਇਹ ਅਵਤਾਰਵਾਦ ਦੇ ਵਿਰੁੱਧ ਜਾਂਦਾ ਹੈ:

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ॥**
**ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ॥**
**ਨਾ ਤਿਸੁ ਭੁਖ ਪਿਆਸ ਰਜਾ ਧਾਇਆ॥**



*(ਵਾਰ ਮਲਾਰ ਮ: ੧, ਪਉੜੀ ੨, ਪੰਨਾ 1279)*

ਨਾ ਉਸ ਦਾ ਬਾਪ ਹੈ ਨਾ ਮਾਂ। ਉਸ ਨੂੰ ਕਿਸੇ ਨੇ ਜਾਇਆ ਨਹੀਂ। ਉਸ ਦਾ ਰੂਪ ਜਾਂ ਚਿੰਨ੍ਹ ਕੋਈ ਨਹੀਂ। ਨਾ ਉਹ ਕਿਸੇ ਵਰਣ ਵਿੱਚੋਂ ਹੈ, ਨਾ ਉਸ ਨੂੰ ਭੁੱਖ ਹੈ, ਨਾ ਤ੍ਰੇਹ, ਉਹ ਸਦਾ ਤ੍ਰਿਪਤ ਰਹਿੰਦਾ ਹੈ:

**ਨਾਨਕ ਸਚੁ ਧਿਆਇਨਿ ਸਚੁ॥**
**ਜੋ ਮਰਿ ਜੰਮੇ ਸੁ ਕਚੁ ਨਿਕਚੁ॥੧॥** *(ਵਾਰ ਆਸਾ, ਮ: ੧, ਪੰਨਾ 463)*

ਨਾਨਕ ਜੋ ਸਚੁ (ਨਿਰੰਕਾਰ) ਨੂੰ ਧਿਆਉਂਦੇ ਹਨ, ਉਹ ਸਦੈਵੀ ਜੀਵਨ ਪ੍ਰਾਪਤ ਕਰਦੇ ਹਨ। ਪਰ ਜੋ ਉਨ੍ਹਾਂ ਦਾ ਧਿਆਨ ਕਰਦੇ ਹਨ, ਜੋ ਜੰਮ ਕੇ ਮਰ ਗਏ, ਉਹ ਕੱਚਿਓਂ ਕੱਚੇ ਰਾਹ ਉੱਤੇ ਪਏ ਹੋਏ ਹਨ।

ਨਿਰੰਕਾਰ ਆਪਣੇ ਆਪ ਤੋਂ ਉਪਜਿਆ ਹੈ। ਹਿੰਦੂਆਂ ਦੀ ਬਹੁਤ ਸਾਰੀ ਗਿਣਤੀ ਮੂਰਤੀ ਪੂਜਾ ਕਰਦੀ ਸੀ ਜੋ ਕਿਸੇ ਧਾਤ ਦੀਆਂ ਬਣੀਆਂ ਹੁੰਦੀਆਂ ਸਨ ਜਾਂ ਪੱਥਰ ਤਰਾਸ਼ ਕੇ ਬਣਾਈਆਂ ਜਾਂਦੀਆਂ ਸਨ। ਪ੍ਰੰਤੂ ਇਨ੍ਹਾਂ ਦੀ ਪੂਜਾ ਉਦੋਂ ਹੀ ਅਰੰਭ ਹੁੰਦੀ ਹੈ ਜਦੋਂ ਨਿਯਤ ਰੀਤੀ ਅਨੁਸਾਰ ਇਨ੍ਹਾਂ ਦੀ ਸਥਾਪਨਾ-ਰਸਮ ਕਿਸੇ ਮੰਦਰ ਵਿਚ ਪੂਰਨ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਫ਼ਰਮਾਂਦੇ ਹਨ:

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥** *(ਜਪੁ ਜੀ, ਪੰਨਾ 2)*

ਉਹ ਸਥਾਪਨ ਨਹੀਂ ਕੀਤਾ ਜਾ ਸਕਦਾ, ਨਾ ਕਿਸੇ ਦਾ ਬਣਾਇਆ ਉਹ ਬਣਦਾ ਹੈ। ਉਹ ਨਿਰੰਜਨ ਆਪਣੇ ਆਪ ਤੋਂ ਹੀ ਉੱਤਪਤ ਹੋਇਆ ਹੈ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਵਾਰ ਆਸਾ ਮ: ੧, ਪੰਨਾ 463)*

ਨਿਰੰਕਾਰ ਨੇ ਆਪਣੇ ਆਪ ਨੂੰ ਆਪ ਹੀ ਸਾਜਿਆ। ਫਿਰ ਉਸ ਨੇ ਆਪ ਹੀ ਨਾਮ ਦੀ ਰਚਨਾ ਕੀਤੀ। ਆਪ ਹੀ ਉਸ ਨੇ ਕੁਦਰਤ ਸਿਰਜੀ ਅਤੇ ਆਪ ਹੀ ਉਸ ਵਿਚ ਵਿਆਪਕ ਹੋ ਕੇ ਉਸ ਵੱਲ ਚਾਉ ਨਾਲ ਵੇਖਿਆ:

**ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥**
**ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥**

*(ਵਡਹੰਸ ਮ: ੧, ਪੰਨਾ 580)*

ਸੱਚੇ ਨਿਰੰਕਾਰ ਨੂੰ ਸਦੈਵੀ ਸਿਰਜਣਹਾਰ ਅਤੇ ਪਾਲਣਹਾਰ ਜਾਣੋ। ਉਸ ਨੇ ਆਪਣੇ ਆਪ ਨੂੰ ਆਪ ਬਣਾਇਆ ਹੈ। ਉਹ ਸੱਚਾ, ਬਾਣੀ ਤੋਂ ਪਰ੍ਹੇ ਅਤੇ ਬੇਅੰਤ ਹੈ।

ਨਿਰੰਕਾਰ ਬੇਅੰਤ ਹੈ। ਉਹ ਆਤਮਾਵਾਂ ਵੀ ਜੋ ਉਸ ਵਿਚ ਬਿਰਤੀ ਜੋੜ ਲੈਂਦੀਆਂ ਹਨ ਅਤੇ ਉਸ ਨਾਲ ਇਕਮਈਤਾ ਪ੍ਰਾਪਤ ਕਰ ਲੈਂਦੀਆਂ ਹਨ, ਉਸ ਨੂੰ ਪੂਰਨ ਤੌਰ ਪੁਰ ਨਹੀਂ ਜਾਣ ਸਕਦੀਆਂ, ਜਿਸ ਤਰ੍ਹਾਂ:



**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥** *(ਜਪੁ ਜੀ, ਪੰਨਾ 5)*

ਨਦੀਆਂ ਅਤੇ ਨਾਲੇ ਸਮੁੰਦਰ ਵਿਚ ਡਿੱਗ ਕੇ ਉਸ ਨਾਲ ਇਕ-ਮਿਕ ਹੋ ਜਾਂਦੇ ਹਨ ਪਰ ਪੂਰੇ ਸਮੁੰਦਰ ਦਾ ਉਨ੍ਹਾਂ ਨੂੰ ਗਿਆਨ ਨਹੀਂ ਹੁੰਦਾ:

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥**
**ਅੰਤੁ ਨ ਕਰਣੈ ਦੇਣਿ ਨ ਅੰਤੁ ॥**
**ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**
**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥**
**ਅੰਤ ਕਾਰਣਿ ਕੇਤੇ ਬਿਲਲਾਹਿ ॥**
**ਤਾ ਕੇ ਅੰਤ ਨ ਪਾਏ ਜਾਹਿ ॥**
**ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ ॥** *(ਜਪੁ ਜੀ, ਪੰਨਾ 5)*

ਤੇਰੇ ਗੁਣਾਂ ਦਾ ਅੰਤ ਨਹੀਂ, ਨਾ ਹੀ ਉਨ੍ਹਾਂ ਦੇ ਵਰਣਨ ਦਾ ਅੰਤ ਹੈ। ਤੇਰੇ ਕੰਮ ਦਾ ਅੰਤ ਨਹੀਂ, ਨਾ ਦਾਤਾਂ ਦਾ ਅੰਤ ਹੈ। ਤੇਰੇ ਮਨ ਦੇ ਮੰਤਵ ਦਾ ਅੰਤ ਨਹੀਂ ਜਾਪਦਾ। ਤੇਰੀ ਕੁਦਰਤ ਨੂੰ ਵੇਖਣ ਦਾ ਅੰਤ ਨਹੀਂ, ਨਾ ਉਸ ਦੇ ਵਰਣਨ ਸੁਣਨ ਦਾ। ਜੋ ਦਿੱਸਦਾ ਰੂਪ ਉਸ ਨੇ ਪੈਦਾ ਕੀਤਾ ਹੈ, ਇਸ ਦਾ ਅੰਤ ਨਹੀਂ ਕਲਪ ਸਕੀਦਾ।

ਨਾ ਉਸ ਦੇ ਹੱਦ ਬੰਨੇ ਦਾ ਅੰਤ ਹੈ। ਉਸ ਦਾ ਅੰਤ ਲੱਭਣ ਲਈ ਬਥੇਰੇ ਲੋਕ ਵਿਲਕ ਰਹੇ ਹਨ ਪਰ ਉਸ ਦਾ ਅੰਤ ਨਹੀਂ ਪਾ ਸਕਦੇ। ਇਸ ਅੰਤ ਨੂੰ ਕੋਈ ਨਹੀਂ ਜਾਣ ਸਕਦਾ। ਜਿਤਨਾ ਬਹੁਤਾ ਬਿਆਨ ਕਰੀਏ, ਉਤਨਾ ਵਧੀਕ ਉਹ ਵੱਧ ਜਾਂਦਾ ਹੈ:

**ਸੁਣਿ ਵਡਾ ਆਖੈ ਸਭੁ ਕੋਇ॥**
**ਕੇਵਡੁ ਵਡਾ ਡੀਠਾ ਹੋਇ॥**
**ਕੀਮਤਿ ਪਾਇ ਨ ਕਹਿਆ ਜਾਇ॥**
**ਕਹਣੈ ਵਾਲੇ ਤੇਰੇ ਰਹੇ ਸਮਾਇ॥੧॥**
**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥**
**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥ਰਹਾਉ॥**
**ਸਭਿ ਸੁਰਤੀ ਮਿਲਿ ਸੁਰਤਿ ਕਮਾਈ॥**
**ਸਭ ਕੀਮਤਿ ਮਿਲਿ ਕੀਮਤਿ ਪਾਈ॥**
**ਗਿਆਨੀ ਧਿਆਨੀ ਗੁਰ ਗੁਰਹਾਈ॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥** *(ਆਸਾ ਮ: ੧, ਪੰਨਾ 9)*

ਉਸ ਦੀ ਵਡਿਆਈ ਸੁਣ-ਸੁਣ ਕੇ ਸਭ ਲੋਕ ਉਸ ਨੂੰ ਵੱਡਾ ਆਖਦੇ ਹਨ, ਪ੍ਰੰਤੂ ਉਹ ਕਿਤਨਾ ਵੱਡਾ ਹੈ, ਇਹ ਸਾਖਿਆਤ ਹੋਣ 'ਤੇ ਪਤਾ ਲੱਗਦਾ ਹੈ। ਨਾ ਉਸ ਦਾ ਮੁੱਲ ਪੈ ਸਕਦਾ ਹੈ, ਨਾ ਵਰਣਨ ਹੋ ਸਕਦਾ ਹੈ। ਕਹਿਣ ਵਾਲੇ ਉਸ ਦੇ ਵਿਚ ਹੀ ਸਮਾ ਜਾਂਦੇ ਹਨ। ਹੇ ਮੇਰੇ ਵੱਡੇ ਮਾਲਕ! ਡੂੰਘੇ ਤੋਂ ਡੂੰਘੇ ਅਤੇ ਗੁਣਾਂ ਦੇ ਸਮੁੰਦਰ! ਕੋਈ ਨਹੀਂ ਕਹਿ ਸਕਦਾ ਕਿ ਤੇਰਾ ਚੁੜੱਤਨ ਕਿਤਨਾ ਹੈ। ਸਾਰੇ ਵਿਚਾਰਵਾਨਾਂ ਆਪਣੇ ਵਿਚਾਰ ਜੋੜੇ, ਸਾਰੇ ਮੁੱਲ ਪਾਣ ਵਾਲਿਆਂ ਮੁੱਲ ਪਾਇਆ ਤੇ ਧਿਆਨਵਾਨ, ਜੋ ਗੁਰੂਆਂ (ਸ਼ਾਸਤਰਕਾਰਾਂ) ਦੇ ਵੀ ਗੁਰੂ ਹਨ, ਉਹ ਤੇਰੀ ਤਿਲ ਜਿਤਨੀ ਵਡਿਆਈ ਵੀ ਕਥਨ ਨਹੀਂ ਕਰ ਸਕੇ।



ਗੁਰੂ ਜੀ ਇਕ ਸੁੰਦਰ ਉਪਮਾ ਵਰਤ ਕੇ ਦੱਸਦੇ ਹਨ ਕਿ ਅਕਾਲ ਪੁਰਖ ਦੀ ਪੂਰਨ ਸੂਝ ਸੰਭਵ ਨਹੀਂ। ਉਹ ਨਿਰੰਕਾਰ ਨੂੰ ਇਕ ਦਰਿਆ ਕਲਪਦੇ ਹਨ ਅਤੇ ਉਸ ਦੇ ਭਗਤ ਉਸ ਵਿਚ ਮੱਛੀਆਂ ਵਾਂਗ ਹਨ। ਦਰਿਆ ਦਾ ਹੱਦ-ਬੰਨਾ ਮਾਪਣ ਲਈ ਮੱਛੀ ਲਈ ਉਸ ਦੀ ਲੰਬਾਈ ਚੌੜਾਈ ਵੇਖਣ ਲਈ ਦਰਿਆ ਤੋਂ ਬਾਹਰ ਜਾਣਾ ਜ਼ਰੂਰੀ ਹੈ, ਪਰ ਪਾਣੀ ਤੋਂ ਬਾਹਰ ਹੋਣਾ ਉਸ ਦੀ ਮੌਤ ਦਾ ਕਾਰਨ ਬਣ ਜਾਏਗਾ:

**ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥**
**ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ॥੧॥**
**ਨ ਜਾਣਾ ਮੇਉ ਨ ਜਾਣਾ ਜਾਲੀ॥**
**ਜਾ ਦੁਖੁ ਲਾਗੈ ਤਾ ਤੁਝੈ ਸਮਾਲੀ॥੧॥ਰਹਾਉ॥**
**ਤੂ ਭਰਪੂਰਿ ਜਾਨਿਆ ਮੈ ਦੂਰਿ॥** *(ਸਿਰੀਰਾਗੁ ਮ: ੧, ਪੰਨਾ 25)*

ਤੂੰ ਸਭ ਕੁਝ ਜਾਨਣਹਾਰ ਤੇ ਦੂਰ-ਦਰਸ਼ੀ ਹੈਂ। ਤੂੰ ਦਰਿਆ ਹੈਂ, ਮੈਂ ਮੱਛੀ ਤੇਰਾ ਅੰਤ ਕਿਸ ਤਰ੍ਹਾਂ ਲੈ ਸਕਦੀ ਹਾਂ? ਜਿਧਰ ਜਿਧਰ ਨਜ਼ਰ ਮਾਰਦੀ ਹਾਂ, ਉਧਰ ਉਧਰ ਤੂੰ ਹੀ ਦਿੱਸਦਾ ਹੈਂ। ਤੈਥੋਂ ਵਿਛੜ ਕੇ ਮੈਂ ਫੁਟ ਕੇ ਮਰ ਜਾਵਾਂਗੀ। ਮੈਂ ਨਾ ਮਾਛੀ

(ਜਮਰਾਜ) ਨੂੰ ਜਾਣਦੀ ਹਾਂ, ਨਾ ਉਸ ਦੇ ਜਾਲ (ਮੌਤ) ਨੂੰ। ਜਦੋਂ ਦੁਖ ਆ ਵਿਆਪਦਾ ਹੈ ਤਾਂ ਤੈਨੂੰ ਹੀ ਯਾਦ ਕਰਦੀ ਹਾਂ। ਤੂੰ ਸਰਬ ਥਾਂ ਭਰਪੂਰ ਹੈਂ, ਮੈਂ ਤੈਨੂੰ ਦੂਰ ਸਮਝਦੀ ਹਾਂ:

**ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥**
**ਊਭੇ ਸੇਵਹਿ ਅਲਖ ਅਪਾਰੈ ॥**
**ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ॥੧੪॥**

*(ਮਾਰੂ ਮ: ੧, ਪੰਨਾ 1022)*

ਮਮਤਾ ਰਹਿਤ ਅਤੇ ਬੇਅੰਤ ਅਕਾਲ ਪੁਰਖ ਦੇ ਦਰ 'ਤੇ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਸੇਵਾ ਲਈ ਖੜ੍ਹੋਤੇ ਹਨ। ਹੋਰ ਬਹੁਤ ਸਾਰੇ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ, ਵਿਲਕਦੇ ਦਿੱਸਦੇ ਹਨ (ਤੇਰਾ ਅੰਤ ਲੈਣ ਲਈ)।

ਅਕਾਲ ਪੁਰਖ ਸਰਬ-ਵਿਆਪਕ ਹੈ, ਪਰ ਅਲੇਪ ਹੈ:

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥**

*(ਧਨਾਸਰੀ ਮ: ੧, ਪੰਨਾ 13)*

ਤੇਰੀਆਂ ਹਜ਼ਾਰਾਂ ਅੱਖਾਂ ਹਨ, ਪਰ ਇਕ ਅੱਖ ਵੀ ਤੇਰੀ ਨਹੀਂ। ਤੇਰੀਆਂ ਹਜ਼ਾਰਾਂ ਮੂਰਤੀਆਂ ਹਨ, ਪਰ ਤੇਰੀ ਇਕ ਵੀ ਮੂਰਤੀ ਨਹੀਂ। ਤੇਰੇ ਹਜ਼ਾਰਾਂ ਨਿਰਮਲ ਚਰਨ ਹਨ, ਪਰ ਇਕ ਵੀ ਚਰਨ ਤੇਰਾ ਨਹੀਂ। ਤੂੰ ਨੱਕ ਤੋਂ ਬਿਨਾਂ ਹੈਂ, ਪਰ ਹਜ਼ਾਰਾਂ ਨੱਕ ਤੇਰੇ ਹਨ। ਇਸ ਤੇਰੇ ਅਸਚਰਜ ਕੌਤਕ ਨੇ ਮੈਨੂੰ ਮੋਹ ਲਇਆ ਹੈ:



**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ਰਹਾਉ॥**
**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**

*(ਵਾਰ ਆਸਾ, ਮ: ੧, ਪੰਨਾ 469)*

ਮੈਂ ਕੁਰਬਾਨ ਹਾਂ ਤੈਥੋਂ ਜੋ ਆਪਣੀ ਕੁਦਰਤ ਵਿਚ ਵਿਆਪਕ ਹੈਂ। ਤੇਰਾ ਅੰਤ ਨਹੀਂ ਜਾਣਿਆ ਜਾਂਦਾ। ਸ੍ਰਿਸ਼ਟੀ ਵਿਚ ਤੇਰੀ ਜੋਤੀ ਭਰਪੂਰ ਹੈ ਅਤੇ ਸ੍ਰਿਸ਼ਟੀ ਦਾ ਆਸਰਾ ਤੇਰੀ ਜੋਤੀ ਹੈ। ਤੂੰ ਹੁਨਰ ਰਹਿਤ ਹੁਨਰ ਦੁਆਰਾ ਸਰਬ-ਵਿਆਪਕ ਹੈਂ:

**ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥**
**ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥**
**ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ॥**
**ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ ॥**
**ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥**
**ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ ॥੧॥**

*(ਵਡਹੰਸੁ ਮਹਲਾ ੧, ਪੰਨਾ 581)*

ਜੋ ਜਗਤ ਨੂੰ ਪੈਦਾ ਕਰ ਕੇ ਉਸ ਵਿਚ ਸਮਾ ਰਿਹਾ ਹੈ, ਉਹ ਉਸ ਦੀ ਕੁਦਰਤ ਤੋਂ ਜਾਣਿਆ ਜਾਂਦਾ ਹੈ। ਸੱਚੇ ਨੂੰ ਦੂਰ ਨਾ ਸਮਝੋ, ਉਹ ਹਰ ਘਟਿ ਵਿਚ ਸ਼ਬਦ ਦੇ ਰੂਪ ਵਿਚ ਵਰਤ ਰਿਹਾ ਹੈ। ਸ਼ਬਦ ਰੂਪ ਸੱਚ ਨੂੰ ਪਛਾਣੋ। ਜਿਸ ਇਹ ਰਚਨਾ ਰਚੀ

ਹੈ, ਉਸ ਨੂੰ ਦੂਰ ਨਾ ਸਮਝੋ। ਜੋ ਉਸ ਦਾ ਨਾਮ ਧਿਆਏਗਾ, ਸੁਖ ਪ੍ਰਾਪਤ ਕਰੇਗਾ। ਬਿਨਾਂ ਨਾਮ ਤੋਂ ਉਸ ਦੀ ਆਤਮਾ ਰੂਪੀ ਨਰਦ ਪਿੜ ਵਿਚ ਕੱਚੀ ਰਹਿ ਜਾਏਗੀ। ਜਿਸ ਨੇ ਰਚਨਾ ਰਚੀ ਹੈ, ਉਹੀ ਇਸ ਦੇ ਰਚਨ ਦੇ ਤਰੀਕੇ ਨੂੰ ਜਾਣਦਾ ਹੈ। ਹੋਰ ਕੋਈ ਇਸ ਨੂੰ ਬਿਆਨ ਨਹੀਂ ਕਰ ਸਕਦਾ। ਉਹ ਜਿਸ ਨੇ ਜਗਤ ਪੈਦਾ ਕਰ ਕੇ (ਮਾਇਆ ਦਾ) ਜਾਲ ਫੈਲਾਇਆ ਹੈ, ਉਹ ਪ੍ਰਵਾਨ ਕੀਤਾ ਹੋਇਆ ਸਾਹਿਬ ਹੈ:

**ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ॥**
**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ॥੧॥**
**ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ॥**
**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ॥ਰਹਾਉ॥**
**ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥**
**ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥੨॥**
**ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ॥**
**ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥੩॥**

*(ਸੋਰਠਿ ਮ: ੧, ਪੰਨਾ 596)*

ਤੇਰਾ ਆਸਨ ਧਰਤੀ ਅਤੇ ਪਾਣੀਆਂ ਦੇ ਉੱਤੇ ਹੈ ਅਤੇ ਤੇਰਾ ਮਹੱਲ ਚੌਹਾਂ ਦਿਸ਼ਾਵਾਂ ਵਿਚ ਖਿਲਰਿਆ ਹੋਇਆ ਹੈ। ਇੱਕੋ ਹਸਤੀ ਸਾਰੀ ਦੁਨੀਆਂ ਵਿਚ ਪਸਰ ਰਹੀ ਹੈ। ਤੇਰਾ ਮੁਖ (ਉੱਚਤਮ ਸੱਚ) ਦੀ ਟਕਸਾਲ ਹੈ। ਮੇਰੇ ਮਾਲਕ! ਤੇਰੇ ਕੌਤਕ ਅਸਚਰਜ ਹਨ। ਤੂੰ ਜਲਾਂ, ਥਲਾਂ, ਪ੍ਰਿਥਵੀ ਅਤੇ ਆਕਾਸ਼ ਵਿਚ ਭਰਪੂਰ ਹੈਂ ਅਤੇ ਸਭ ਵਿਚ ਸਮਾਇਆ ਹੋਇਆ ਹੈਂ। ਜਿਧਰ ਜਿਧਰ ਵੇਖਦਾ ਹਾਂ, ਉਧਰ ਉਧਰ ਤੇਰੀ ਜੋਤੀ ਦਿੱਸਦੀ ਹੈ। ਓਹ! ਤੇਰਾ ਰੂਪ ਕੇਹੋ ਜੇਹਾ ਹੈ। ਇਕ ਰੂਪ ਵਿਚ ਤੂੰ ਸਾਰੇ ਘਟਾਂ (ਅੰਤਹਕਰਣਾਂ) ਵਿਚ ਲੁਕਿਆ ਹੋਇਆ ਹੈਂ, ਭਾਵੇਂ ਉਨ੍ਹਾਂ ਵਿੱਚੋਂ ਕੋਈ ਵੀ ਕਿਸੇ ਵਰਗਾ ਨਹੀਂ। ਅੰਡਿਆਂ ਤੋਂ ਜੰਮੀ, ਜੇਰਾਂ ਤੋਂ ਜੰਮੀ, ਪ੍ਰਿਥਵੀ ਤੋਂ ਜੰਮੀ ਅਤੇ ਪਸੀਨੇ ਤੋਂ ਜੰਮੀ ਇਹ ਸਭ ਜੀਵ-ਸ਼੍ਰੇਣੀ ਤੇਰੀ ਸਿਰਜੀ ਹੋਈ ਹੈ। ਇਕ ਵਡਿਆਈ ਮੈਂ ਤੇਰੀ ਇਹ ਵੇਖੀ ਹੈ ਕਿ ਤੂੰ ਸਭਨਾਂ ਵਿਚ ਵਿਆਪਕ ਹੈਂ।

ਹੁਣ ਇਕ ਸਵਾਲ ਇਹ ਉੱਠਦਾ ਹੈ ਕਿ ਅਕਾਲ ਪੁਰਖ ਪਵਿੱਤਰਤਾ ਦਾ ਸਰੂਪ ਹੈ ਅਤੇ ਉਹ ਸਾਰੀ ਸ੍ਰਿਸ਼ਟੀ ਵਿਚ ਭਰਪੂਰ ਹੈ ਤਾਂ ਇਹ ਬੁਰਿਆਈ ਕਿਥੋਂ ਆ ਗਈ? ਕਈ ਪੁਰਾਣੇ ਮਤਾਂ ਨੇ ਦੋ ਈਸ਼ਵਰ ਮੰਨੇ ਹਨ—ਇਕ ਨੇਕੀ ਦਾ, ਇਕ ਬਦੀ ਦਾ। ਕਈਆਂ ਇਕ ਸ਼ੈਤਾਨ ਕਲਪਿਆ ਹੈ ਜੋ ਮਨੁੱਖਾਂ ਨੂੰ ਬਦੀ ਵੱਲ ਲੈ ਕੇ ਜਾਂਦਾ ਹੈ। ਗੁਰੂ ਨਾਨਕ ਇਨ੍ਹਾਂ ਦ੍ਰਿਸ਼ਟੀਕੋਣਾਂ ਨਾਲ ਸਹਿਮਤ ਨਹੀਂ। ਉਨ੍ਹਾਂ ਦਾ ਵਿਚਾਰ ਹੈ ਕਿ ਮਾਇਆ ਅਤੇ ਮੋਹ ਦੀਆਂ ਰੋਕਾਂ ਕਰਤਾਰ ਨੇ ਆਪ ਸਿਰਜੀਆਂ ਹਨ। ਜਿਸ ਤਰ੍ਹਾਂ ਸਰੀਰ ਦੇ ਤਕੜਾ ਹੋਣ ਲਈ ਮਾਦੀ ਰੋਕਾਂ ਦੀ ਲੋੜ ਹੈ, ਇਸੇ ਤਰ੍ਹਾਂ ਆਤਮਾ ਦੇ ਅਧਿਆਤਮਿਕ ਜੀਵਨ ਵਿਚ ਉੱਨਤੀ ਕਰਨ ਲਈ ਇਨ੍ਹਾਂ ਰੋਕਾਂ ਦੀ ਲੋੜ ਹੈ। ਉਹ ਸੰਸਾਰ ਨੂੰ ਇਕ ਮੱਲਾਂ ਦੇ ਅਖਾੜੇ ਨਾਲ ਉਪਮਾ ਦੇਂਦੇ ਹਨ, ਜਿਥੇ ਆਤਮਾਵਾਂ ਨੇ ਉਨ੍ਹਾਂ ਭੈੜੀਆਂ ਰੁਚੀਆਂ ਤੋਂ ਛੁਟਕਾਰਾ ਪਾਉਣਾ ਹੈ, ਜੋ ਉਨ੍ਹਾਂ ਵਿਚ ਕਈ ਜਨਮਾਂ

ਵਿਚ ਗ਼ਲਤ ਤਰੀਕੇ ਨਾਲ ਜੀਵਨ ਬਤੀਤ ਕਰ ਕੇ ਪੈਦਾ ਹੋ ਗਈਆਂ ਹਨ। ਹਰ ਇਕ ਨੇ ਸਦੈਵੀ ਅਨੰਦ ਦੇ ਖੰਡ ਵਿਚ ਪੁੱਜਣ ਲਈ ਆਪਣੇ ਆਪ 'ਤੇ ਵਿਜੈ ਪ੍ਰਾਪਤ ਕਰਨੀ ਹੈ। ਇਸ ਲਈ ਉਨ੍ਹਾਂ ਬੁਰਾਈ ਦੇ ਰੱਬ ਜਾਂ ਸ਼ੈਤਾਨ ਦੀ ਹੋਂਦ ਨਹੀਂ ਪ੍ਰਵਾਨ ਕੀਤੀ। ਆਤਮਾ ਦੈਵੀ ਅਗਨੀ ਦੀ ਇਕ ਚਿਣਗ ਹੈ। ਆਪਣੇ ਸੋਮੇ ਤੋਂ ਨਿੱਖੜ ਕੇ ਇਸ ਵਿਚ ਕਈ ਭੈੜੀਆਂ ਰੁਚੀਆਂ ਪੈਦਾ ਹੋ ਗਈਆਂ ਹਨ। ਆਪਣੇ ਪਵਿੱਤਰ ਸੋਮੇ ਨਾਲ ਇਹ ਇਕ-ਮਿਕ ਹੋਣ ਦੇ ਯੋਗ ਬਣਨ ਲਈ ਉਸ ਨੂੰ ਇਨ੍ਹਾਂ ਵਾਦੀਆਂ ਨੂੰ ਤਿਆਗਣਾ ਪਵੇਗਾ।

ਗੁਰੂ ਨਾਨਕ ਦੇਵ ਜੀ ਦੇ ਨਿਰੰਕਾਰ ਨੂੰ ਸਰਬ-ਵਿਆਪਕ ਮੰਨਣ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਉਹ ਇਹ ਪ੍ਰਚਾਰਦੇ ਸਨ ਕਿ ਹਰ ਇਕ ਵਸਤੂ ਈਸ਼ਵਰ ਹੈ। ਉਹ ਇਹ ਆਖਦੇ ਸਨ ਕਿ ਸੰਸਾਰ ਦੇ ਹਰ ਇਕ ਪ੍ਰਮਾਣੂ ਵਿਚ ਅਕਾਲ ਪੁਰਖ ਵਿਆਪਕ ਹੈ, ਪ੍ਰੰਤੂ ਉਹ ਇਸ ਦੇ ਉਲਟ ਇਹ ਨਹੀਂ ਮੰਨਦੇ ਕਿ ਹਰ ਇਕ ਪ੍ਰਮਾਣੂ ਈਸ਼ਵਰ ਹੈ, ਨਹੀਂ ਤਾਂ ਉਹ ਮੂਰਤੀ ਪੂਜਾ ਵਿਰੁੱਧ ਇਤਨਾ ਜ਼ੋਰਦਾਰ ਪ੍ਰਚਾਰ ਨਾ ਕਰਦੇ।

ਆਤਮਾ ਲਗਾਤਾਰ ਲਿਵ ਜੋੜ ਕੇ ਨਿਰੰਕਾਰ ਦੀ ਹੋਂਦ ਨੂੰ ਅਨੁਭਵ ਕਰ ਸਕਦੀ ਹੈ। ਉਨ੍ਹਾਂ ਅਨੁਭਵ ਨਾਲ ਆਪ ਉਸ ਦੀ ਹੋਂਦ ਨੂੰ ਮਹਿਸੂਸ ਕੀਤਾ ਅਤੇ ਨਿਸਚੇ ਨਾਲ ਆਖਿਆ ਕਿ ਨਿਰੰਕਾਰ ਹੈ। ਉਨ੍ਹਾਂ ਲਈ ਈਸ਼ਵਰ ਇਸ ਸੰਸਾਰ ਦੀ ਬੁਝਾਰਤ ਨੂੰ ਹੱਲ ਕਰਨ ਲਈ ਨਿਰੀ ਇਕ ਮਨੌਤ ਨਹੀਂ। ਉਹ ਸੱਚਮੁੱਚ ਹੈ ਅਤੇ ਮਨੁੱਖੀ ਆਤਮਾ ਹਉਮੈ ਨੂੰ ਨਾਸ ਕਰ ਕੇ ਉਸ ਦੀ ਹਸਤੀ ਬਾਬਤ ਨਿਸਚੇਯੁਕਤ ਹੋ ਸਕਦੀ ਹੈ। ਇਹ ਹਉਮੈ ਇਕ ਕੰਧ ਹੈ, ਜਿਸ ਨੇ ਪਰਮ ਤੱਤ ਦੇ ਦੀਦਾਰ ਨੂੰ ਲੁਕਾਇਆ ਹੋਇਆ ਹੈ। ਹਰ ਕਿਰਿਆ ਉਸ ਦੇ ਹੁਕਮ ਅਨੁਸਾਰ ਕਰ ਕੇ ਇਹ ਰੋਕ ਦੂਰ ਹੋ ਜਾਂਦੀ ਹੈ।

# ਗੁਰਬਾਣੀ ਵਿਚ 'ਹੁਕਮ' ਦਾ ਸੰਕਲਪ

ਜਿਸ ਵਿਸ਼ੇ 'ਤੇ ਮੈਨੂੰ ਕੁਝ ਲਿਖਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਆਗਿਆ ਕੀਤੀ ਹੈ, ਉਸ ਬਾਬਤ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੀ ਦੂਜੀ ਪਉੜੀ ਵਿਚ ਇਹ ਫ਼ੁਰਮਾਇਆ ਹੈ, "ਹੁਕਮੁ ਨ ਕਹਿਆ ਜਾਈ", ਹੁਕਮ ਕਥਨ ਵਿਚ ਨਹੀਂ ਆ ਸਕਦਾ। ਜੋ ਵਿਸ਼ਾ ਕਥਨ ਵਿਚ ਨਹੀਂ ਆ ਸਕਦਾ, ਉਸ ਨੂੰ ਲਿਖਤ ਦੁਆਰਾ ਬਿਆਨ ਕਰਨਾ ਵੀ ਅਸੰਭਵ ਹੈ। ਗੁਰੂ ਅਮਰਦਾਸ ਜੀ ਸਿਰੀਰਾਗੁ ਅਸਟਪਦੀ ਵਿਚ ਬਚਨ ਕਰਦੇ ਹਨ:

**ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ॥**
**ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ॥**

*(ਸਿਰੀਰਾਗੁ ਮ: ੧, ਪੰਨਾ 53)*

'ਵਾਰ ਸੂਹੀ' ਵਿਚ ਇਸ ਕਥਨ ਨੂੰ ਫਿਰ ਦੁਹਰਾਇਆ ਹੈ:



**ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥**
**ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥**

*(ਸੂਹੀ ਵਾਰ ਮ: ੩, ਪੰਨਾ 786)*

'ਸਿਧ ਗੋਸਟਿ' ਵਿਚ ਗੁਰੂ ਨਾਨਕ ਜੀ ਨੇ ਸਿੱਧਾਂ ਦੇ ਪ੍ਰਸ਼ਨ ਦੇ ਉੱਤਰ ਵਿਚ ਫ਼ੁਰਮਾਇਆ ਹੈ:

**ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥**
**ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥੨੩॥**

*(ਰਾਮਕਲੀ ਮ: ੧, ਪੰਨਾ 940)*

ਜਿਸ ਦਾ ਭਾਵ ਇਹ ਹੈ ਕਿ ਹੁਕਮ ਦਾ ਸੰਕਲਪ ਹੈਰਾਨੀਜਨਕ ਹੈ। ਹੁਕਮ ਦੁਆਰਾ (ਅਰਥਾਤ ਹੁਕਮ ਮੰਨ ਕੇ ਹੀ) ਉਸ ਦਾ ਗਿਆਨ ਪ੍ਰਾਪਤ ਹੁੰਦਾ ਹੈ। ਜਿਸ ਨੂੰ ਹੁਕਮ ਦਾ ਗਿਆਨ ਹੋ ਜਾਂਦਾ ਹੈ, ਉਸ ਨੂੰ ਜੀਵਨ ਦੀ ਜਾਚ ਦਾ ਪਤਾ ਲੱਗਦਾ ਹੈ ਅਤੇ ਸਚੁ (ਪਰਮਾਤਮਾ) ਨੂੰ ਉਹੋ ਹੀ ਜਾਣਦਾ ਹੈ। ਹੁਕਮ ਦੇ ਗਿਆਨ ਦਾ ਉਸੇ ਨੂੰ ਪਤਾ ਲੱਗਦਾ ਹੈ, ਜੋ ਆਪਣੀ ਹਉਮੈ ਨਾਸ ਕਰ ਦਿੰਦਾ ਹੈ ਅਤੇ ਅਟੰਕ ਹੋ ਜਾਂਦਾ ਹੈ। ਅੰਦਰ ਉਸ ਦੇ ਸਚੁ ਦਾ ਵਾਸ ਹੋ ਜਾਂਦਾ ਹੈ। ਅਸਲੀ ਜੋਗੀ ਉਹੋ ਹੀ ਆਖਿਆ ਜਾ ਸਕਦਾ ਹੈ। ਇਸ ਖ਼ਿਆਲ 'ਤੇ ਬਿਲਾਵਲ ਰਾਗ ਵਿਚ ਤੀਜੀ ਪਾਤਸ਼ਾਹੀ ਨੇ ਮੁੜ ਬਲ ਦਿੱਤਾ ਹੈ:

**ਸਤਿਗੁਰੁ ਮਿਲੈ ਤ ਤਿਸ ਕਉ ਜਾਣੈ॥**
**ਰਹੈ ਰਜਾਈ ਹੁਕਮੁ ਪਛਾਣੈ॥**

**ਹੁਕਮੁ ਪਛਾਣਿ ਸਚੇ ਦਰਿ ਵਾਸੁ ॥**
**ਕਾਲ ਬਿਕਾਲ ਸਬਦਿ ਭਏ ਨਾਸੁ ॥੭॥** *(ਬਿਲਾਵਲੁ ਅਸਟਪਦੀਆ ਮ: ੧, ਪੰਨਾ 832)*

ਪ੍ਰੰਤੂ ਹੁਕਮ ਦਾ ਚਿੱਤਰ ਖਿੱਚਣ ਲਈ ਗੁਰੂ ਬਾਣੀ ਵਿਚ ਜੋ ਕੁਝ ਹੁਕਮ ਦੁਆਰਾ ਸੰਸਾਰ ਵਿਚ ਵਾਪਰ ਰਿਹਾ ਹੈ, ਉਸ ਦਾ ਵਰਣਨ ਕੀਤਾ ਹੈ। ਅਸੀਂ ਵੀ ਉਹੋ ਤਰੀਕਾ ਹੀ ਅਖ਼ਤਿਆਰ ਕਰਾਂਗੇ।

'ਹੁਕਮ' ਅਰਬੀ ਬੋਲੀ ਦਾ ਸ਼ਬਦ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਵੇਲੇ ਪੰਜਾਬੀ ਬੋਲੀ ਵਿਚ ਇਸ ਦੀ ਵਰਤੋਂ ਆਮ ਹੋ ਗਈ ਸੀ। ਸਿੱਖ ਧਾਰਮਿਕ ਚਿੰਤਨ ਵਿਚ ਇਹ ਸ਼ਬਦ ਇਕ ਵਿਸ਼ੇਸ਼ ਮਹਾਨਤਾ ਯੁਕਤ ਹੋ ਗਿਆ। ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ 'ਰਜਾਈ' ਅਰਥਾਤ ਪਰਮਾਤਮਾ ਦੇ 'ਹੁਕਮ' ਵਿਚ ਚੱਲਣਾ, ਸੱਚ ਦੀ ਪ੍ਰਾਪਤੀ ਦਾ ਵਸੀਲਾ ਦੱਸਿਆ ਗਿਆ। ਦੂਜੀ ਪਉੜੀ ਵਿਚ ਹੁਕਮ ਦੀ ਪਰਿਭਾਸ਼ਾ ਨਾਲ ਪੂਰਿਤ ਹੈ। ਫਿਰ ਇਹ ਸ਼ਬਦ ਤੀਜੀ, ਵੀਹਵੀਂ, ਸਤਾਈਵੀਂ, ਤੀਹਵੀਂ ਅਤੇ ਸੈਂਤੀਵੀਂ ਪਉੜੀ ਵਿਚ ਵੀ ਵਰਤਿਆ ਹੈ।

ਗੁਰਬਾਣੀ ਵਿਚ ਇਹ ਦੋ ਅਰਥਾਂ ਵਿਚ ਆਉਂਦਾ ਹੈ। ਇਕ ਜਿਹਾ ਕਿ:

**ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥**
*(ਵਾਰ ਆਸਾ, ਪੰਨਾ 470)*

**ਹਿਕਮਤਿ ਹੁਕਮਿ ਨ ਪਾਇਆ ਜਾਇ ॥**
**ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥੧॥ਰਹਾਉ॥**
*(ਧਨਾਸਰੀ ਮ: ੧, ਪੰਨਾ 661)*



**ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥** *(ਸਿਰੀਰਾਗੁ ਮ: ੧, ਪੰਨਾ 14)*

**ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥**
**ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥** *(ਸਿਰੀਰਾਗੁ ਮ: ੫, ਪੰਨਾ 70)*

ਇਨ੍ਹਾਂ ਤੁਕਾਂ ਵਿਚ 'ਹੁਕਮ' ਪਦ ਈਸ਼ਵਰੀ ਸ਼ਕਤੀ ਦਾ ਲਖਾਇਕ ਨਹੀਂ। ਇਹ ਸੰਸਾਰ ਵਿਚ ਸ਼ਕਤੀਵਾਨ ਮਨੁੱਖਾਂ, ਰਾਜਿਆਂ, ਪਾਤਸ਼ਾਹਾਂ ਆਦਿ ਦੀਆਂ ਆਗਿਆਵਾਂ ਦਾ ਪ੍ਰਗਟਾਉ ਹੈ, ਪਰ ਹੇਠ ਲਿਖੀਆਂ ਤੁਕਾਂ ਵਿਚ ਇਸ ਦਾ ਭਾਵ ਇਸ ਅਰਥ ਤੋਂ ਭਿੰਨ ਹੈ:

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥** *(ਆਸਾ ਮ: ੧, ਪੰਨਾ 421)*

**ਇਹੁ ਤਉ ਰਚਨੁ ਰਚਿਆ ਕਰਤਾਰਿ ॥**
**ਆਵਤ ਜਾਵਤ ਹੁਕਮਿ ਅਪਾਰਿ ॥** *(ਰਾਮਕਲੀ ਮ: ੫, ਪੰਨਾ 885)*

ਇਨ੍ਹਾਂ ਤੁਕਾਂ ਵਿਚ ਹੁਕਮ ਦਾ ਭਾਵ ਹੁਕਮੀ (ਪਰਮਾਤਮਾ) ਦੀ ਉਸ ਸ਼ਕਤੀ ਤੋਂ ਹੈ ਜਿਸ ਦੁਆਰਾ ਉਹ ਸ੍ਰਿਸ਼ਟੀ ਸਿਰਜਦਾ, ਇਸ ਨੂੰ ਕਾਇਮ ਰੱਖਦਾ ਅਤੇ ਮੁੜ ਨਾਸ ਕਰਦਾ ਹੈ।

ਕੀ ਅਜੇਹਾ ਕੋਈ ਸੰਕਲਪ ਭਾਰਤੀ ਧਾਰਮਿਕ ਚਿੰਤਨ ਵਿਚ ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਵੀ ਸੀ? ਵੇਦਾਂ ਵਿਚ ਵਿਸ਼ਵ ਦੀ ਨਿਯਤ ਚਾਲ ਨੂੰ ਜੋ ਨਾ ਬਦਲ

ਸਕਦੀ ਹੈ, ਨਾ ਉਲੰਘਣ ਕੀਤੀ ਜਾ ਸਕਦੀ ਹੈ, ਉਸ ਨੂੰ ਰਿਤੂ ਦਾ ਨਾਮ ਦਿੱਤਾ ਗਿਆ ਹੈ। ਹੁਕਮ ਦੇ ਮਗਰ ਤਾਂ ਹੁਕਮੀ ਦਾ ਸੰਕਲਪ ਹੈ, ਪ੍ਰੰਤੂ ਰਿਤੂ ਦੀ ਰੱਖਿਆ ਤਾਂ ਦੇਵਤੇ ਕਰਦੇ ਹਨ, ਉਨ੍ਹਾਂ ਇਸ ਨੂੰ ਉਤਪੰਨ ਨਹੀਂ ਕੀਤਾ। ਰਿਤੂ ਦਾ ਸੰਕਲਪ ਛੇਤੀ ਹੀ ਧਾਰਮਿਕ ਅਤੇ ਸਦਾਚਾਰਕ ਖੇਤਰਾਂ ਵਿਚ ਵੀ ਛਾ ਗਿਆ ਅਤੇ ਵਰਣ ਆਦਿ ਦੇਵਤੇ ਨਾ ਕੇਵਲ ਇਸ ਦੇ ਰਾਖੇ ਮੰਨੇ ਗਏ, ਸਗੋਂ ਇਸ ਤੋਂ ਉਪਜੇ ਹੋਏ ਵੀ ਮੰਨੇ ਗਏ। ਅਸੀਂ ਰਿਤੂ ਨੂੰ ਇਕ ਅਚੁੱਕ ਕੁਦਰਤੀ ਕਾਨੂੰਨ ਸਮਝ ਸਕਦੇ ਹਾਂ।

ਜੈਨ ਧਰਮ ਕਿਸੇ ਅਜੇਹੇ ਪਰਮਾਤਮਾ ਦੀ ਹਸਤੀ ਤੋਂ ਹੀ ਮੁਨਕਰ ਸੀ ਜੋ ਸਦੀਵੀ ਅਤੇ ਪੂਰਣ ਹੈ। ਬੁੱਧ ਦੇਵ ਜੀ ਨੇ ਆਤਮਾ ਦੀ ਸਦੀਵੀ ਹਸਤੀ ਤੋਂ ਹੀ ਇਨਕਾਰ ਕੀਤਾ। ਜਿਥੇ 'ਨਯਾਯ' ਨੇ ਈਸ਼ਵਰ ਨੂੰ ਕਰਮਾਂ ਦਾ ਫਲ ਪ੍ਰਦਾਤਾ ਮੰਨਿਆ, ਉਥੇ ਬੁੱਧ ਦੇਵ ਜੀ ਨੇ ਕਿਹਾ ਕਿ ਕਰਮਾਂ ਦੇ ਫਲੀਭੂਤ ਹੋਣ ਲਈ ਕਿਸੇ ਦੈਵੀ-ਸ਼ਕਤੀ ਧਰਮਰਾਜ ਆਦਿ ਦੀ ਲੋੜ ਨਹੀਂ। ਨਾ ਹੀ ਕਿਸੇ ਸਦਾ ਰਹਿਣ ਵਾਲੇ ਆਤਮਾ ਦੇ ਮੁੜ ਮੁੜ ਜਨਮ ਧਾਰਣ ਦੀ ਲੋੜ ਹੈ। ਸਦਾਚਾਰਕ ਕਾਨੂੰਨ ਆਪਣੇ ਆਪ ਕੰਮ ਕਰਦੇ ਹਨ।

'ਸਾਂਖ ਸ਼ਾਸਤਰ' ਕਹਿੰਦਾ ਹੈ ਕਿ ਈਸ਼ਵਰ ਦੀ ਹੋਂਦ ਦਲੀਲ ਨਾਲ ਨਹੀਂ ਸਿੱਧ ਹੋ ਸਕਦੀ। 'ਯੋਗ-ਸ਼ਾਸਤਰ' ਈਸ਼ਵਰ ਦੀ ਹਸਤੀ ਤੋਂ ਇਨਕਾਰੀ ਨਹੀਂ, ਪ੍ਰੰਤੂ 'ਯੋਗ ਸ਼ਾਸਤਰ' ਅਨੁਸਾਰ ਉਹ ਆਤਮਾਵਾਂ ਅਤੇ ਪ੍ਰਕਿਰਤੀ ਦਾ ਕਰਤਾ ਨਹੀਂ। ਇਹ ਦੋਵੇਂ ਹਸਤੀਆਂ ਈਸ਼ਵਰ ਵਾਂਗ ਸਦੀਵੀ ਹਨ। 'ਵੈਸ਼ੇਸ਼ਿਕ' ਅਤੇ 'ਨ੍ਯਾਯ' ਈਸ਼ਵਰ ਨੂੰ ਸ੍ਰਿਸ਼ਟੀ ਦਾ ਨਿਮਿਤ ਕਾਰਨ ਮੰਨਦੇ ਹਨ, ਉਪਾਦਨ ਕਾਰਨ ਨਹੀਂ ਮੰਨਦੇ। ਉਪਾਦਾਨ ਕਾਰਨ ਸਦੀਵੀ ਅਣੂ ਹਨ। ਜੈਮਨੀ ਜੀ ਆਪਣੇ ਸੂਤਰਾਂ ਵਿਚ ਈਸ਼ਵਰ ਦਾ ਕੋਈ ਜ਼ਿਕਰ ਨਹੀਂ ਕਰਦੇ। ਸ਼ੰਕਰ ਜੀ ਸੰਸਾਰ ਮਾਇਆ ਦੀ ਖੇਡ ਮੰਨਦੇ ਹਨ। ਬ੍ਰਹਮ ਤਾਂ ਤਟਸਥ ਹੈ। ਇਸ ਲਈ ਹੁਕਮ ਦਾ ਜੇਹੋ ਜੇਹਾ ਸੰਕਲਪ ਗੁਰਬਾਣੀ ਵਿਚ ਹੈ, ਪਹਿਲੇ ਧਾਰਮਿਕ ਚਿੰਤਨ ਵਿਚ ਉਹੋ ਜੇਹਾ ਘੱਟ ਹੀ ਮਿਲਦਾ ਹੈ। ਹਾਂ, ਉਪਨਿਸ਼ਦਾਂ ਵਿਚ ਇਹ ਕਥਨ ਮਿਲਦੇ ਹਨ ਕਿ ਉਸ ਦੇ ਭੈਅ ਵਿਚ ਪਵਣ, ਪਾਣੀ, ਬੈਸੰਤਰ ਆਦਿ ਸਭ ਕੰਮ ਕਰ ਰਹੇ ਹਨ, ਪ੍ਰੰਤੂ ਉਪਨਿਸ਼ਦਾਂ ਵਿਚ ਬਲ ਪਰਾ-ਵਿਦਿਆ ਉਪਰ ਦਿੱਤਾ ਗਿਆ ਹੈ। 'ਤੱਤਵਮਸਿ' ਅਤੇ 'ਅਹੰ ਬ੍ਰਹਮ ਅਸਮਿ' ਆਦਿ ਮਹਾਂ ਮੰਤਰ ਹੀ ਉਨ੍ਹਾਂ ਦਾ ਵਿਸ਼ਾ ਹੈ। ਆਮ ਤੌਰ 'ਤੇ ਉਹ ਪਰਿਣਾਮਵਾਦ ਉਪਰ ਜ਼ੋਰ ਦਿੰਦੀਆਂ ਹਨ।

ਹੁਣ ਅਸੀਂ ਹੁਕਮ ਦੇ ਕਾਰਜ ਦੱਸ ਕੇ ਕੁਝ ਚਿੱਤਰ ਉਸ ਸੰਕਲਪ ਦਾ ਉਨ੍ਹਾਂ ਲੀਹਾਂ 'ਤੇ ਖਿੱਚਣ ਦਾ ਜਤਨ ਕਰਾਂਗੇ, ਜੋ ਗੁਰੂ ਨਾਨਕ ਦੇਵ ਜੀ ਨੇ ਦੂਜੀ ਪਉੜੀ ਵਿਚ ਉਲੀਕੀਆਂ ਹਨ:

**ਹੁਕਮੀ ਹੋਵਨਿ ਆਕਾਰ ॥**

ਇਹ ਜੋ ਕੁਝ ਦਿੱਸ ਰਿਹਾ ਹੈ, ਨਿਰੰਕਾਰ ਦੇ ਹੁਕਮ ਨਾਲ ਹੋਂਦ ਵਿਚ ਆਇਆ ਹੈ। ਇਹ ਪ੍ਰਕਿਰਤੀ ਜਾਂ ਮਾਇਆ ਦੀ ਖੇਡ ਨਹੀਂ:

**ਏਕੋ ਹੁਕਮੁ ਵਰਤੈ ਸਭ ਲੋਈ ॥**<br>**ਏਕਸੁ ਤੇ ਸਭ ਓਪਤਿ ਹੋਈ ॥੭॥** *(ਗਉੜੀ ਮ: ੧, ਪੰਨਾ 223)*

ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥
ਆਪੇ ਥਾਪਿ ਉਥਾਪਿ ਨਿਵਾਜੀ ॥ *(ਮਾਰੂ ਮ: ੩, ਪੰਨਾ 1059)*

ਹੁਕਮੀ ਸਗਲ ਕਰੇ ਆਕਾਰ ॥ *(ਵਾਰ ਮਾਝ ਮ: ੧, ਪੰਨਾ 150)*

ਹੁਕਮੇ ਆਇਆ ਹੁਕਮਿ ਸਮਾਇਆ ॥
ਹੁਕਮੇ ਦੀਸੈ ਜਗਤੁ ਉਪਾਇਆ ॥
ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥੧੦॥
ਹੁਕਮੇ ਧਰਤੀ ਧਉਲ ਸਿਰਿ ਭਾਰੰ ॥
ਹੁਕਮੇ ਪਉਣ ਪਾਣੀ ਗੈਣਾਰੰ ॥
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥੧੧॥
ਹੁਕਮੇ ਆਡਾਣੇ ਆਗਾਸੀ ॥
ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥
*(ਮਾਰੂ ਮ: ੧, ਪੰਨਾ 1037)*

ਨਾ ਕੇਵਲ ਜੋ ਕੁਝ ਦਿੱਸਦਾ ਹੈ, ਉਸ ਦੇ ਹੁਕਮ ਨਾਲ ਹੋਂਦ ਵਿਚ ਆਇਆ ਹੈ, ਜੀਵ-ਆਤਮਾਵਾਂ ਵੀ ਉਸ ਤੋਂ ਹੀ ਉਪਜੀਆਂ ਹਨ ਅਤੇ ਇਕ ਸ਼੍ਰੇਣੀ ਤੋਂ ਉਤਲੀ ਸ਼੍ਰੇਣੀ ਵਿਚ ਉਸ ਦੇ ਹੁਕਮ ਨਾਲ ਹੀ ਜਾਂਦੀਆਂ ਹਨ :

ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥
*(ਤਿਲੰਗ ਮ: 8, ਪੰਨਾ 723)*



ਇਹੁ ਤਉ ਰਚਨੁ ਰਚਿਆ ਕਰਤਾਰਿ ॥
ਆਵਤ ਜਾਵਤ ਹੁਕਮਿ ਅਪਾਰਿ ॥ *(ਰਾਮਕਲੀ ਮ: ੫, ਪੰਨਾ 885)*

ਵੱਡੇ-ਵੱਡੇ ਦੇਵਤੇ ਜਿਨ੍ਹਾਂ ਦੀ ਪੂਜਾ ਹੁੰਦੀ ਹੈ ਅਤੇ ਉਹ ਤੇਜੱਸਵੀ ਪੁਰਸ਼ ਜਿਨ੍ਹਾਂ ਨੂੰ ਅਵਤਾਰ ਕਰਕੇ ਪੂਜਿਆ ਜਾਂਦਾ ਹੈ, ਉਹ ਵੀ ਉਸ ਦੇ ਹੁਕਮ ਵਿਚ ਵਰਤਦੇ ਹਨ :

ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ ॥
*(ਵਾਰ ਰਾਮਕਲੀ ਮ: ੩, ਪੰਨਾ 948)*

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥
ਦੇਵੀ ਦੇਵ ਉਪਾਏ ਵੇਸਾ ॥
ਜੋਤੀ ਜਾਤੀ ਗਣਤ ਨ ਆਵੈ ॥
ਜਿਨਿ ਸਾਜੀ ਸੋ ਕੀਮਤਿ ਪਾਵੈ ॥ *(ਬਿਲਾਵਲੁ ਮ: ੧, ਪੰਨਾ 839)*

ਹੁਕਮਿ ਉਪਾਏ ਦਸ ਅਉਤਾਰਾ ॥
ਦੇਵ ਦਾਨਵ ਅਗਣਤ ਅਪਾਰਾ ॥
ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥
*(ਮਾਰੂ ਮ: ੧, ਪੰਨਾ 1037)*

ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥

**ਦਸ ਅਵਤਾਰੀ ਰਾਮੁ ਰਾਜਾ ਆਇਆ॥**
**ਦੈਤਾ ਮਾਰੇ ਧਾਇ ਹੁਕਮਿ ਸਬਾਇਆ॥**
**ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ॥** *(ਵਾਰ ਮਲਾਰ ਮ: ੧, ਪੰਨਾ 1279)*

ਸਰਬ ਆਕਾਰ ਅਤੇ ਜੀਵ-ਆਤਮਾਵਾਂ ਦੇ ਹੁਕਮ ਨਾਲ ਹੋਂਦ ਵਿਚ ਆਉਣ ਦਾ ਸੰਕਲਪ ਸਾਮੀ ਧਰਮਾਂ ਦੇ ਬਿਆਨ ਦੇ ਨੇੜੇ ਹੈ। 'ਜੈਨੇਸਿਸ' ਇਸ ਦੇ ਮੁੱਢ ਵਿਚ ਹੀ ਖ਼ੁਦਾ ਦੇ ਹੁਕਮ ਨਾਲ ਦੁਨੀਆਂ ਦੀਆਂ ਸਭ ਵਸਤਾਂ ਅਤੇ ਮਨੁੱਖ ਦੇ ਹਸਤੀ ਵਿਚ ਆਉਣ ਦੇ ਕਾਰਣ ਦਾ ਵੇਰਵੇ ਸਹਿਤ ਹਾਲ ਦਿੱਤਾ ਹੋਇਆ ਹੈ। ਫ਼ਰਿਸ਼ਤੇ ਉਸ ਤੋਂ ਪਹਿਲੋਂ ਜਾ ਚੁੱਕੇ ਸਨ। ਕੁਰਾਨ ਸ਼ਰੀਫ਼ ਅਨੁਸਾਰ ਖ਼ੁਦਾ ਵੱਲੋਂ 'ਕੁਨ' ਦੇ ਕਹਿਣ ਨਾਲ ਸੰਸਾਰ ਹਸਤੀ ਵਿਚ ਆ ਗਿਆ, ਪ੍ਰੰਤੂ ਦੁਨੀਆਂ ਵਿਚ ਬਦੀ ਕਿਉਂ ਆ ਗਈ ? ਇਸ ਮਸਲੇ 'ਤੇ ਗੁਰੂਆਂ ਦਾ ਸਾਮੀ ਧਰਮਾਂ, ਯਹੂਦੀ, ਈਸਾਈ ਅਤੇ ਮੁਸਲਮਾਨਾਂ ਨਾਲ ਮਤਭੇਦ ਹੈ। ਇਹ ਤਿੰਨੇ ਧਰਮ ਸ਼ੈਤਾਨ ਨੂੰ ਬਦੀ ਵੱਲ ਪ੍ਰੇਰਣ ਵਾਲੀ ਹਸਤੀ ਮੰਨਦੇ ਹਨ। ਕੁਰਾਨ ਸ਼ਰੀਫ਼ ਦੇ ਕਥਨ ਮੁਜਬ ਸ਼ੈਤਾਨ ਵੀ ਇਕ ਫ਼ਰਿਸ਼ਤਾ ਸੀ। ਜਦੋਂ ਖ਼ੁਦਾ ਨੇ ਆਦਮੀ ਨੂੰ ਪੈਦਾ ਕੀਤਾ, ਉਸ ਨੇ ਸਭ ਫ਼ਰਿਸ਼ਤਿਆਂ ਨੂੰ ਕਿਹਾ ਕਿ ਇਸ ਦੇ ਅੱਗੇ ਸਿੱਜਦਾ ਕਰੋ। ਅਬਲੀਸ ਨਾ ਮੰਨਿਆ ਅਤੇ ਉਸ ਨੂੰ ਜੰਨਤ ਤੋਂ ਬਾਹਰ ਕੱਢ ਦਿੱਤਾ। ਉਹੋ ਹੀ ਸ਼ੈਤਾਨ ਹੈ। ਪਰ ਜੇ ਇਹ ਪ੍ਰਸ਼ਨ ਕੀਤਾ ਜਾਵੇ ਕਿ ਖ਼ੁਦਾ ਤਾਂ ਜਾਨੀ-ਜਾਣ ਹੈ, ਉਹ ਤਿੰਨਾਂ ਕਾਲਾਂ ਵਿਚ ਵਾਪਰ ਚੁੱਕੇ, ਵਾਪਰ ਰਹੇ ਅਤੇ ਵਾਪਰਨ ਵਾਲੇ ਹਾਲਾਤ ਨੂੰ ਜਾਣਦਾ ਹੈ, ਫਿਰ ਉਸ ਨੂੰ ਫ਼ਰਿਸ਼ਤਿਆਂ ਦੇ ਸਾਜਣ ਵੇਲੇ ਇਹ ਪਤਾ ਹੋਣਾ ਹੈ ਕਿ ਅਬਲੀਸ ਨੇ ਹੁਕਮ ਅਦੂਲੀ ਕਰਨੀ ਹੈ। ਇਸ ਲਈ ਬਦੀ ਵੱਲ ਪ੍ਰੇਰਣ ਵਾਲੇ ਸ਼ੈਤਾਨ ਦਾ ਸਿਰਜਣਹਾਰ ਵੀ ਤਾਂ ਉਹੋ ਹੀ ਹੈ।

ਗੁਰੂ ਜੀ ਦੱਸਦੇ ਹਨ ਕਿ ਜਿਸ ਨੂੰ ਅਸੀਂ ਪਾਪ, ਬੁਰਿਆਈ ਜਾਂ ਧਰਮ ਦੇ ਰਾਹ ਵਿਚ ਰੋਕ ਸਮਝਦੇ ਹਾਂ, ਉਹ ਮਾਇਆ ਅਤੇ ਮੋਹ ਕਰਤਾਰ ਨੇ ਆਪ ਪੈਦਾ ਕੀਤੇ ਹਨ :

**ਨਿਰੰਕਾਰਿ ਆਕਾਰੁ ਉਪਾਇਆ॥**
**ਮਾਇਆ ਮੋਹੁ ਹੁਕਮਿ ਬਣਾਇਆ॥** *(ਮਾਰੂ ਮ: ੩, ਪੰਨਾ 1066)*

**ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥**
**ਸੰਸਾਰ ਬਿਰਖ ਕਉ ਦੁਇ ਫਲ ਲਾਏ॥** *(ਬਸੰਤੁ ਮ: ੩, ਪੰਨਾ 1172)*

ਬੁਰਿਆਈ ਅਤੇ ਭਲਿਆਈ ਦੋ ਰਸਤੇ ਮਨੁੱਖਾਂ ਦੇ ਸਾਹਮਣੇ ਹਨ, ਪਰ ਮਾਲਕ ਇੱਕੋ ਹੈ :

**ਰਾਹ ਦੋਵੈ ਖਸਮੁ ਏਕੋ ਜਾਣੁ॥**
**ਗੁਰ ਕੈ ਸਬਦਿ ਹੁਕਮੁ ਪਛਾਣੁ॥੮॥** *(ਗਉੜੀ ਮ: ੧, ਪੰਨਾ 223)*

ਅਤੇ ਗੁਰੂ ਦੇ ਸ਼ਬਦ ਦੁਆਰਾ ਪਤਾ ਲੱਗਦਾ ਹੈ ਕਿ ਮਾਲਕ ਦਾ ਹੁਕਮ ਕਿਹੜੇ ਰਾਹ ਤੁਰਨ ਦਾ ਹੈ। ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਤੇਰੀ ਬਖ਼ਸ਼ਿਸ਼ ਹੋਵੇ ਤਾਂ ਗੁਰੂ ਦਾ ਮੇਲ ਹੁੰਦਾ ਹੈ ਤੇ ਉਹ ਭਰਮ ਨੂੰ ਨਾਸ ਕਰ ਕੇ ਠੀਕ ਰਾਹ 'ਤੇ ਪਾ ਦਿੰਦਾ ਹੈ:

**ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ॥**

*(ਆਸਾ ਮ: ੧, ਪੰਨਾ 433)*

ਇਹ ਭੁਲੇਖਾ ਸਭ ਜੀਵਾਂ ਅੰਦਰ ਹੈ ਅਤੇ:

**ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ॥੧੦॥**

*(ਆਸਾ ਮਹਲਾ ੧ ਪਟੀ, ਪੰਨਾ 433)*

ਨਾਮ ਵਿਚ ਲਿਵ ਅਤੇ ਧਾਤੁ (ਮਾਇਆ) ਨਾਲ ਪ੍ਰੇਮ ਦੋ ਰਸਤੇ ਹਨ, ਪਰ ਮਨੁੱਖ ਨੂੰ ਹੁਕਮ ਜਿਸ ਪਾਸੇ ਜਾਣ ਦਾ ਹੈ, ਉਹ ਕਾਰ ਕਰੇ:

**ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥**

*(ਸਿਰੀਰਾਗੁ ਕੀ ਵਾਰ ਮ: ੪, ਪੰਨਾ 87)*

ਗੁਰੂ ਅਰਜਨ ਦੇਵ ਜੀ ਨੇ ਮਨੁੱਖੀ ਜੀਵਨ ਨੂੰ ਇਕ ਛਿੰਝ ਨਾਲ ਉਪਮਾ ਦਿੱਤੀ ਹੈ। ਸਰੀਰਕ ਬਲ ਤਦੋਂ ਹੀ ਵਧਦਾ ਹੈ ਜਦੋਂ ਮਾਦੀ ਰੋਕਾਂ ਉੱਤੇ ਫ਼ਤਹਿ ਪ੍ਰਾਪਤ ਕਰੀਏ। ਸਦਾਚਾਰਕ ਗੁਣ ਤਦੋਂ ਹੀ ਪ੍ਰਫੁੱਲਤ ਹੁੰਦੇ ਹਨ ਜਦੋਂ ਸਾਡੇ ਸਾਹਮਣੇ ਪਰਤਾਵੇ ਆਉਣ ਅਤੇ ਅਸੀਂ ਉਨ੍ਹਾਂ ਦੇ ਕਾਬੂ ਵਿਚ ਨਾ ਆਈਏ। ਸਾਡੀ ਆਤਮਿਕ ਉੱਨਤੀ ਇਸੇ ਵਿਚ ਹੈ ਕਿ ਅਸੀਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਮਮਤਾ, ਜੋ ਹਉਮੈ ਦਾ ਰੂਪ ਹਨ, ਇਨ੍ਹਾਂ ਦੇ ਵੱਸ ਵਿਚ ਨਾ ਆਵੀਏ, ਸਗੋਂ ਇਨ੍ਹਾਂ ਨੂੰ ਪਛਾੜ ਕੇ ਜਿੱਤ ਪ੍ਰਾਪਤ ਕਰੀਏ। ਵਾਕ ਹੈ:



**ਹਉ ਗੋਸਾਈ ਦਾ ਪਹਿਲਵਾਨੜਾ॥**
**ਮੈ ਗੁਰ ਮਿਲਿ ਉਚ ਦੁਮਾਲੜਾ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥੧੭॥**
**ਵਾਤ ਵਜਨਿ ਟੰਮਕ ਭੇਰੀਆ॥**
**ਮਲ ਲਥੇ ਲੈਦੇ ਫੇਰੀਆ॥**
**ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥੧੮॥**
**ਸਭ ਇਕਠੇ ਹੋਇ ਆਇਆ॥**
**ਘਰਿ ਜਾਸਨਿ ਵਾਟ ਵਟਾਇਆ॥**
**ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥**

*(ਸਿਰੀਰਾਗੁ ਮ: ੫, ਪੰਨਾ 74)*

ਭਾਈ ਗੁਰਦਾਸ ਜੀ ਨੇ ਪੁਰਾਣਾਂ ਦੀ ਇਕ ਕਥਾ, 'ਖੀਰ ਸਮੁੰਦਰ' ਦਾ ਦੇਵਤਿਆਂ ਅਤੇ ਰਾਖ਼ਸ਼ਾਂ ਪਾਸੋਂ ਰਿੜਕਿਆ ਜਾਣ ਦੀ ਉਪਮਾ ਦੇ ਕੇ ਇਸ ਗੱਲ ਨੂੰ ਸਪੱਸ਼ਟ ਕੀਤਾ ਹੈ:

**ਸਾਇਰ ਵਿਚਹੁ ਨਿਕਲੈ ਕਾਲਕੂਟੁ ਤੈ ਅੰਮ੍ਰਿਤ ਵਾਣੀ।**
**ਉਤ ਖਾਧੇ ਮਰਿ ਮੁਕੀਐ ਉਤ ਖਾਧੇ ਹੁਇ ਅਮਰੁ ਪਰਾਣੀ।**

*(ਵਾਰ ੩੧, ਪਉੜੀ ੧)*

ਸਮੁੰਦਰ ਦੇ ਘੁੰਮਣ-ਘੇਰਾਂ ਵਿੱਚੋਂ ਹੀ ਜ਼ਹਿਰ ਹਲਾਹਲ ਨਿਕਲਿਆ ਅਤੇ ਉਨ੍ਹਾਂ ਵਿੱਚੋਂ ਹੀ ਅੰਮ੍ਰਿਤ। ਪਰ ਸਾਨੂੰ ਇਹ ਗਿਆਨ ਹੈ ਕਿ ਜ਼ਹਿਰ ਖਾਈਏ ਤਾਂ ਮਰ ਮੁੱਕ ਜਾਈਦਾ ਹੈ। ਅੰਮ੍ਰਿਤ ਪੀਣ ਨਾਲ ਸਦਾ ਦਾ ਜੀਵਨ ਹਾਸਲ ਹੁੰਦਾ ਹੈ।

ਗੁਰਬਾਣੀ ਦੇ ਇਸ ਸੰਕਲਪ ਨੂੰ ਚੰਗੀ ਤਰ੍ਹਾਂ ਨਾ ਸਮਝਣ ਕਾਰਨ ਕਈ ਬਦੇਸ਼ੀ ਲੇਖਕਾਂ ਨੇ ਇਹ ਲਿਖਿਆ ਹੈ ਕਿ ਗੁਰੂ ਸਾਹਿਬਾਨ 'ਵਹਿਦਤ-ਉਲ-ਵਜੂਦ' (Pantheism) ਦੇ ਕਾਇਲ ਸਨ। ਪਾਦਰੀ ਲੋਹਲਿਨ ਨੇ ਆਪਣੀ ਨਵੀਂ ਪੁਸਤਕ *ਦੀ ਗ੍ਰੰਥ ਔਫ ਦੀ ਟੈਂਥ ਗੁਰੂ* ਦੇ ਪੰਨਾ 23 'ਤੇ ਲਿਖਿਆ ਹੈ:

> There is a pantheistic and a moral flavour in the passage beginning with verse where the Immoral manifests himself often in opposites, sometimes as a beggar, sometimes as a Maharaja, sometimes in the Gayatri hymn of the Hindus or in the Muezzin of the Turks (Muslims) or may be in the Puranas; now as the lover of his own wife, then as the lover of another's wife. He assumes all forms : householder, wandering ascetic, profligate, snake, bird, singer, dancer, holyman, soldier. At times He is nector or honey, or sugarcane or its juice; then strong drink or even a drunkard.[1]

ਪਾਦਰੀ ਜੀ ਨੇ ਪਹਿਲੇ ਕੁਝ ਤੁਕਾਂ ਦਾ ਪੂਰਾ ਉਲਥਾ ਕੀਤਾ ਹੈ, ਫਿਰ 16 ਕਬਿੱਤ ਤੀਕ ਸਾਰੰਸ਼ ਹੀ ਦਿੱਤਾ ਹੈ। ਫਿਰ ਲਿਖਿਆ ਹੈ, "ਇਹ ਮੰਨਣਾ ਔਖਾ ਹੈ ਕਿ ਗੁਰੂ ਜੀ ਨੇ ਆਪ ਇਹ ਭੀ ਲਿਖਿਆ। ਮੈਕਾਲਿਫ਼ ਨੇ ਆਪਣੇ ਉਲਥੇ ਵਿਚ ਇਸ ਨੂੰ ਛੱਡ ਦਿੱਤਾ ਹੈ।" ਜੇ ਪਾਦਰੀ ਜੀ ਛੇਕੜਲੇ ਕਬਿੱਤ ਦੀ ਆਖ਼ਰੀ ਤੁਕ ਦਾ ਅੰਤਲਾ ਅੱਧ ਵਾਚ ਲੈਂਦੇ ਤਾਂ ਠੀਕ ਭਾਵ ਸਪੱਸ਼ਟ ਹੋ ਜਾਂਦਾ। "ਸਰਬ ਕਾਲ ਸਰਬ ਠਉਰ ਏਕ ਸੋ ਲਗਤ ਹੋ।" ਭਾਵ ਸਰਬ ਸਮਿਆਂ ਅਤੇ ਸਾਰੇ ਥਾਵਾਂ ਵਿਚ ਮੈਂ ਇਕ ਤੇਰੀ ਹੀ ਸੱਤਾ ਵੇਖ ਰਿਹਾ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਕਈ ਸ਼ਬਦ ਅਜੇਹੇ ਹਨ ਜਿਨ੍ਹਾਂ ਵਿਚ ਉਸ ਨੂੰ ਬੁਰੇ ਭਲੇ ਸਭ ਵਿਚ ਵਿਆਪਕ ਦੱਸਿਆ ਗਿਆ ਹੈ:

**ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥**
**ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥**
**ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥**
**ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥** *(ਸੂਹੀ ਮ: ੩, ਪੰਨਾ 757)*

**ਬੁਰਾ ਭਲਾ ਕਹੁ ਕਿਸ ਨੋ ਕਹੀਐ ॥**
**ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥** *(ਆਸਾ ਮ: ੧, ਪੰਨਾ 353)*

**ਜਤ ਕਤ ਪੇਖਉ ਏਕੈ ਓਹੀ ॥**
**ਘਟ ਘਟ ਅੰਤਰਿ ਆਪੇ ਸੋਈ ॥੧॥ਰਹਾਉ॥** *(ਆਸਾ ਮ: ੫, ਪੰਨਾ 387)*

---

1. These two lines have been wrongly translated. The correct translation is "Sometimes thou art a Hindu repeating the Gayatri in secret, sometimes being a Turk art shouting openly the call to prayer. At one time thou art studying the kok poetry, at another the various sects of the Puranas; at some thou considerest the Quran as the final revelation."

'Pantheism' ਦਾ ਅਰਥ *ਨਿਊ ਸਟੈਂਡਰਡ ਡਿਕਸ਼ਨਰੀ* ਵਿਚ ਇਹ ਦਿੱਤਾ ਗਿਆ ਹੈ:

> The doctrine that identifies with the one Substance, all finite, physical and mental existences as its more or less, illusory or transient modes or manifestations, the doctrine that holds that the self-existent and self-developing universe taken a whole, is God.[2]

ਗੁਰਬਾਣੀ ਵਿਚ ਇਹ ਤਾਂ ਦੱਸਿਆ ਹੈ ਕਿ ਬੁਰੇ ਭਲੇ ਸਾਰੇ ਘਟਾਂ ਵਿਚ ਉਸ ਦੀ ਜੋਤ ਵਿਆਪਕ ਹੈ, ਪਰ ਇਹ ਕਿਤੇ ਨਹੀਂ ਆਖਿਆ ਕਿ ਇਹ ਵਿਸ਼ਵ ਸਮੁੱਚੇ ਤੌਰ 'ਤੇ ਈਸ਼ਵਰ ਹੈ। 'ਵਹਿਦਤ-ਉਲ-ਵਜੂਦ' ਦੇ ਸਿਧਾਂਤ ਦੇ ਖੰਡਨ ਨਾਲ ਅਸਦਾਚਾਰਕ ਹੋਣ ਦਾ ਇਲਜ਼ਾਮ ਆਪੇ ਹੀ ਮਿਟ ਜਾਂਦਾ ਹੈ। ਦਸਮ ਪਾਤਸ਼ਾਹ ਦੇ ਸਦਾਚਾਰ ਸੰਬੰਧੀ ਖ਼ਿਆਲ ਇਨ੍ਹਾਂ ਤੁਕਾਂ ਤੋਂ ਸਪੱਸ਼ਟ ਹੋ ਜਾਂਦੇ ਹਨ:

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥**
**ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲ੍ਯਾਵੈ ॥**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥੧॥**

*(ਸ਼ਬਦ ਹਜ਼ਾਰੇ, ਪਾਤਸ਼ਾਹੀ ੧੦)*



ਜੀਵ-ਆਤਮਾਵਾਂ ਨਾ ਕੇਵਲ ਹੁਕਮ ਨਾਲ ਹੋਂਦ ਵਿਚ ਆਈਆਂ ਹਨ, ਸਗੋਂ ਉਨ੍ਹਾਂ ਨੂੰ ਵਡਿਆਈ ਅਰਥਾਤ ਚੰਗੇਰਾ ਜਨਮ ਅਥਵਾ ਮੁਕਤੀ ਵੀ ਉਸ ਦੇ ਹੁਕਮ ਨਾਲ ਹੀ ਮਿਲਦੇ ਹਨ:

**ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥**

*(ਸਿਰੀਰਾਗੁ ਮ: ੧, ਪੰਨਾ 53)*

**ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥**

*(ਧਨਾਸਰੀ ਮ: ੧, ਪੰਨਾ 688)*

**ਨਾਨਕ ਸਚੇ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥**

*(ਸਲੋਕ ਮ: ੩, ਪੰਨਾ 1089)*

**ਹੁਕਮੇ ਮੁਕਤੀ ਹੁਕਮੇ ਨਰਕਾ ॥**
**ਹੁਕਮਿ ਸੈਸਾਰੀ ਹੁਕਮੇ ਭਗਤਾ ॥**
**ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥੭॥**

*(ਮਾਰੂ ਮ: ੫, ਪੰਨਾ 1081)*

---

2. ਸਿੱਧਾਂਤ ਜੋ ਇਕ ਧਾਤ ਨਾਲ ਸਾਰੀਆਂ ਸੀਮਿਤ ਮਾਦੀ ਅਤੇ ਮਾਨਸਿਕ ਹਸਤੀਆਂ ਨੂੰ ਉਸ ਦੇ ਘੱਟ ਜਾਂ ਵੱਧ ਮਿਥਿਆ ਜਾਂ ਖਿਣਭੰਗਰ ਪ੍ਰਕਾਰ ਜਾਂ ਪ੍ਰਗਟਾਅ ਮੰਨ ਕੇ ਉਸ ਨਾਲ ਇਕ ਰੂਪ ਸਮਝਦਾ ਹੈ। ਸਿਧਾਂਤ ਜੋ ਇਹ ਮੰਨਦਾ ਹੈ ਕਿ ਸ੍ਵਯੰਭੂ ਅਤੇ ਸ੍ਵਯੰ ਵਿਕਾਸਕਾਰੀ ਵਿਸ਼ਵ ਸਮੁੱਚੇ ਤੌਰ 'ਤੇ ਈਸ਼ਵਰ ਹੈ।

ਸੱਚੀ ਦਰਗਾਹ ਵਿਚ ਸਿਫ਼ਾਰਸ਼ ਕਿਸੇ ਦੀ ਨਹੀਂ ਚੱਲਦੀ:

**ਬੰਦਿ ਖਲਾਸੀ ਭਾਣੈ ਹੋਇ॥**
**ਹੋਰੁ ਆਖਿ ਨ ਸਕੈ ਕੋਇ॥** *(ਜਪੁ ਜੀ, ਪੰਨਾ 5)*

ਜੇ ਕੋਈ ਇਹ ਦਾਅਵਾ ਕਰਦਾ ਹੈ ਤਾਂ:

**ਜੇ ਕੋ ਖਾਇਕੁ ਆਖਣਿ ਪਾਇ॥**
**ਓਹੁ ਜਾਣੈ ਜੇਤੀਆ ਮੁਹਿ ਖਾਇ॥** *(ਜਪੁ ਜੀ, ਪੰਨਾ 5)*

**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥** *(ਜਪੁ ਜੀ, ਪੰਨਾ 1)*

ਉੱਚੇ ਨੀਵੇਂ ਸਭ ਉਸ ਦੇ ਹੁਕਮ ਵਿਚ ਹੀ ਹਨ। ਹੁਕਮ ਦੁਆਰਾ ਲਿਖੇ ਦੁੱਖ ਸੁੱਖ ਪ੍ਰਾਪਤ ਕਰਦੇ ਹਨ। ਹੁਕਮ ਦੁਆਰਾ ਇਕਨਾ ਉਪਰ ਬਖ਼ਸ਼ਿਸ਼ ਹੁੰਦੀ ਹੈ, ਇਕ ਹੁਕਮ ਦੁਆਰਾ ਸਦਾ ਆਵਾਗਵਨ ਵਿਚ ਗੇੜ ਖਾਂਦੇ ਹਨ। ਸਭ ਕੁਝ ਉਸ ਦੇ ਹੁਕਮ ਦੇ ਤਾਬੇ ਹੈ:

**ਮੈਲੇ ਨਿਰਮਲ ਸਭਿ ਹੁਕਮਿ ਸਬਾਏ॥** *(ਮਾਝ ਮ: ੩, ਪੰਨਾ 121)*

**ਹੁਕਮੇ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ॥**
**ਹੁਕਮੇ ਬੰਨਿ੍ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ॥**
**ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ॥੫॥**
**ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ॥**
**ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ॥**
**ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ॥੬॥**

*(ਸੋਰਠਿ ਮ: ੧, ਪੰਨਾ 636)*

ਪਹਿਲੀ ਤੁਕ ਇਹ ਦੱਸਦੀ ਹੈ ਕਿ ਜੰਮਣਾ ਮਰਣਾ ਹੁਕਮ ਵਿਚ ਹੈ। ਮਨਮੁਖਾਂ ਨੂੰ ਸਜ਼ਾ ਮਿਲਦੀ ਹੈ। ਗੁਰੂ-ਉਪਦੇਸ਼ ਦੁਆਰਾ ਜੋ ਉਸ ਨੂੰ ਪਛਾਣਦੇ ਹਨ, ਉਨ੍ਹਾਂ ਨੂੰ ਦਰਗਾਹ ਵਿਚ ਸਿਰੋਪਾ ਮਿਲਦਾ ਹੈ, ਇਹ ਵੀ ਹੁਕਮ ਦੁਆਰਾ ਹੀ ਹੁੰਦਾ ਹੈ। ਹਉਮੈ ਅਤੇ ਦਵੈਤ ਇਹ ਵੀ ਹੁਕਮ ਦੀ ਕਿਰਤ ਹੈ। ਹੁਕਮ ਦੁਆਰਾ ਹੀ ਕਰਮਾਂ ਦਾ ਲੇਖਾ ਹੁੰਦਾ ਹੈ। ਜੋ ਆਤਮਾ ਅਵਗੁਣਾਂ ਨੇ ਠੱਗ ਲਈ ਹੈ, ਉਹ ਜੂਨਾਂ ਵਿਚ ਫਿਰਦੀ ਰੋਂਦੀ ਹੈ। ਜਿਹੜਾ ਮਾਲਕ ਦਾ ਹੁਕਮ ਪਛਾਣ ਲੈਂਦਾ ਹੈ, ਉਸ ਨੂੰ ਸੱਚ ਦੀ ਪ੍ਰਾਪਤੀ ਹੁੰਦੀ ਹੈ ਅਤੇ ਵਡਿਆਈ ਮਿਲਦੀ ਹੈ।

ਹੁਕਮ ਦੁਆਰਾ ਹੀ ਮੱਥੇ ਦੇ ਲੇਖ ਲਿਖੇ ਜਾਂਦੇ ਹਨ, ਬਿਨਾਂ ਕਲਮ ਅਤੇ ਸਿਆਹੀ ਦੇ:

**ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥**

*(ਵਾਰ ਮਲਾਰ ਮ: ੧, ਪੰਨਾ 1280)*

**ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ॥**
**ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ॥**

*(ਆਸਾ ਮ: ੩, ਪੰਨਾ 440)*

**ਮਾਨੇ ਹੁਕਮੁ ਸੀਝੈ ਦਰਿ ਸੋਇ ॥**
**ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥**
**ਰਹੈ ਰਜਾਈ ਹੁਕਮੁ ਪਛਾਣੈ ॥**
**ਹੁਕਮੁ ਪਛਾਣਿ ਸਚੈ ਦਰਿ ਵਾਸੁ ॥**
**ਕਾਲ ਬਿਕਾਲ ਸਬਦਿ ਭਏ ਨਾਸੁ ॥੭॥** *(ਬਿਲਾਵਲੁ ਮ: ੧, ਪੰਨਾ 832)*

ਕਰਮਾਂ ਦਾ ਜਾਲ ਭਾਣਾ ਮੰਨਣ ਨਾਲ ਹੀ ਟੁੱਟਦਾ ਹੈ। ਭਾਣਾ ਮੰਨਣ ਨਾਲ ਹਉਮੈ ਦਾ ਨਾਸ ਹੁੰਦਾ ਹੈ। ਹੁਕਮ ਮੰਨਣ ਦੀ ਨਿਸ਼ਾਨੀ ਹੀ ਇਹੋ ਹੈ। ਹਉਮੈ ਅਰਥਾਤ ਸ਼ਖ਼ਸੀਅਤ ਹੀ ਜਨਮ-ਜਨਮਾਂਤਰਾਂ ਦੇ ਕਰਮਾਂ ਦੀ ਉਪਜ ਹੈ। ਇਸ ਦੇ ਨਾਸ ਹੋਣ ਨਾਲ ਕਿਰਤ ਦਾ ਅਸਰ ਮਿਟ ਜਾਂਦਾ ਹੈ:

**ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥**
**ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥੩॥**
*(ਸਿਰੀਰਾਗੁ ਮ: ੩, ਪੰਨਾ 65)*

**ਹੁਕਮੁ ਨ ਜਾਣੈ ਬਹੁਤਾ ਰੋਵੈ ॥**
**ਅੰਦਰਿ ਧੋਖਾ ਨੀਦ ਨ ਸੋਵੈ ॥** *(ਵਾਰ ਸਿਰੀਰਾਗੁ ਮ: ੩, ਪੰਨਾ 85)*

**ਸੇਵਕ ਕਉ ਸੇਵਾ ਬਨਿ ਆਈ ॥**
**ਹੁਕਮੁ ਬੂਝਿ ਪਰਮ ਪਦੁ ਪਾਈ ॥** *(ਗਉੜੀ ਸੁਖਮਨੀ ਮ: ੫, ਪੰਨਾ 292)*



**ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥** *(ਰਾਮਕਲੀ ਮ: ੫, ਪੰਨਾ 885)*

**ਮਾਨੈ ਹੁਕਮੁ ਸਭੇ ਗੁਣ ਗਿਆਨ ॥** *(ਰਾਮਕਲੀ ਮ: ੧ ਸਿਧ ਗੋਸਟਿ, ਪੰਨਾ 944)*

**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥**
*(ਜਪੁ ਜੀ, ਪੰਨਾ 1)*

ਇਸ ਖ਼ਿਆਲ ਨੂੰ 'ਆਸਾ ਦੀ ਵਾਰ' ਵਿਚ ਦੁਹਰਾਇਆ ਹੈ:

**ਇਕਨ੍ਾ ਹੁਕਮਿ ਸਮਾਇ ਲਏ ਇਕਨ੍ਾ ਹੁਕਮੇ ਕਰੇ ਵਿਣਾਸੁ ॥**
**ਇਕਨ੍ਾ ਭਾਣੈ ਕਢਿ ਲਏ ਇਕਨ੍ਾ ਮਾਇਆ ਵਿਚਿ ਨਿਵਾਸੁ ॥**
*(ਵਾਰ ਆਸਾ ਮ: ੧, ਪੰਨਾ 463)*

**ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥**
**ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥**
*(ਸੋਰਠਿ ਮ: ੧, ਪੰਨਾ 635)*

ਪਰ ਇਹ ਹੁਕਮ ਆਪ-ਹੁਦਰਾ ਨਹੀਂ, ਇਹ ਮਨੁੱਖ ਦੇ ਕਰਮਾਂ ਅਨੁਸਾਰ ਹੁੰਦਾ ਹੈ:

**ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ॥**
**ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥**
**ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥**
**ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ ॥੨॥**
*(ਵਾਰ ਸਾਰਗ ਸਲੋਕ ਮ: ੪, ਪੰਨਾ 1241)*

**ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ॥**
**ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ॥੨੨॥**

*(ਆਸਾ ਮ: ੧, ਪੰਨਾ 433)*

ਇਸ ਹੁਕਮ ਨੂੰ ਕੋਈ ਉਲੰਘਣ ਨਹੀਂ ਕਰ ਸਕਦਾ:

**ਪਾਤਾਲ ਪੁਰੀਆ ਲੋਅ ਆਕਾਰਾ॥**
**ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥**
**ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ॥੫॥**

*(ਮਾਰੂ ਸੋਲਹੇ ਮ: ੩, ਪੰਨਾ 1060)*

**ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ॥**
**ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ॥**
**ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ॥**
**ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ॥**
**ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ॥**
**ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥**
**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥੧॥**

*(ਵਾਰ ਸਾਰੰਗ ਮ: ੪, ਪੰਨਾ 1239)*



ਜੋ ਕਿਰਤ ਅਸੀਂ ਕਰਦੇ ਹਾਂ ਜੇ ਉਸ ਵਿਚ ਹੁਕਮ ਨੂੰ ਬੁੱਝ ਲਈਏ ਤਾਂ ਉਹੋ ਹੀ ਸਾਡੇ ਛੁਟਕਾਰੇ ਦਾ ਰਾਹ ਹੋ ਸਕਦੀ ਹੈ:

**ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ॥**
**ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ॥**

*(ਵਡਹੰਸੁ ਮ: ੩, ਪੰਨਾ 569)*

**ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ॥**
**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ॥੧॥**

*(ਸੋਰਠਿ ਮ: ੧, ਪੰਨਾ 598)*

ਮੁੱਕਦੀ ਗੱਲ:

**ਹੁਕਮੀ ਹੁਕਮੁ ਚਲਾਏ ਰਾਹੁ॥** *(ਜਪੁ ਜੀ, ਪੰਨਾ 2)*

ਹੁਕਮ ਕਥਨ ਵਿਚ ਨਹੀਂ ਆ ਸਕਦਾ, ਪਰ ਗੁਰੂ ਜੀ ਇਕ ਨਿਸ਼ਾਨੀ ਉਨ੍ਹਾਂ ਦੀ ਦੱਸਦੇ ਹਨ ਜੋ ਹੁਕਮ ਮੰਨ ਰਹੇ ਹਨ:

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥** *(ਜਪੁ ਜੀ, ਪੰਨਾ 1)*

ਹਉਮੈ ਦੀ ਕੰਧ ਟੁੱਟ ਜਾਏ ਤਾਂ ਅੰਤਰ-ਆਤਮੇ ਹੁਕਮ ਦਾ ਪਤਾ ਲੱਗਦਾ ਹੈ:

**ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ॥**

*(ਸੂਹੀ ਮਹਲਾ ੩, ਪੰਨਾ 753)*

**ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥**
**ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥੧॥**

*(ਵਾਰ ਮਲਾਰ, ਸਲੋਕ ਮ: ੩, ਪੰਨਾ 1282)*

ਕਰਮ-ਕਾਂਡ ਵਿਚ ਪਰਵਿਰਤ ਹੋਣਾ ਹਉਮੈ ਨਾਸ ਨਹੀਂ ਕਰਦਾ, ਇਸ ਲਈ ਹੁਕਮ ਬੁੱਝਣ ਲਈ ਇਹ ਯਤਨ ਬਿਰਥਾ ਹੈ:

**ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥**
**ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥** *(ਸਿਰੀਰਾਗੁ ਮ: ੩, ਪੰਨਾ 66)*

**ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥**

*(ਮਲਾਰ ਮ: ੩, ਪੰਨਾ 1258)*

ਜਿਨ੍ਹਾਂ ਹੁਕਮ ਬੁੱਝ ਲਇਆ ਅਤੇ ਉਸ ਅਨੁਸਾਰ ਜੀਵਨ ਢਾਲਿਆ, ਉਹ ਹੀ ਗੁਰਮੁਖ ਹਨ:

**ਚਾਲਹਿ ਗੁਰਮੁਖਿ ਹੁਕਮਿ ਰਜਾਈ ॥** *(ਗਉੜੀ ਮ: ੧, ਪੰਨਾ 227)*

ਉਨ੍ਹਾਂ ਦੇ ਸਭ ਕਾਰਜ ਸਫਲ ਹੋ ਜਾਂਦੇ ਹਨ:

**ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ ॥੩॥**

*(ਆਸਾ ਮ: ੧, ਪੰਨਾ 421)*

ਜੋ ਹੁਕਮ ਵਿਚ ਤੁਰਦੇ ਹਨ, ਉਹ ਲੋਕ-ਸੇਵਾ ਵਿਚ ਲੱਗ ਜਾਂਦੇ ਹਨ। ਇਸ ਤਰ੍ਹਾਂ ਉਸ ਦੀ ਆਗਿਆ ਵਿਚ ਰਹਿ ਕੇ ਉਸ ਦੇ ਦਰ 'ਤੇ ਪੁੱਜ ਜਾਂਦੇ ਹਨ:

**ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥**
**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**

*(ਵਾਰ ਆਸਾ ਮ: ੧, ਪੰਨਾ 471)*

ਹੁਕਮ ਮੰਨਣ ਨਾਲ ਹੀ ਮਨੁੱਖ 'ਸਚਿਆਰ' ਬਣਦਾ ਹੈ:

**ਹੁਕਮੁ ਪਛਾਣੈ ਬੂਝੈ ਸਚੁ ਸੋਇ ॥੪॥** *(ਗਉੜੀ ਮ: ੩, ਪੰਨਾ 232)*

**ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥**
**ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥**

*(ਮਾਝ ਮ: ੫, ਪੰਨਾ 106)*

**ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥**
**ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥** *(ਗਉੜੀ ਮ: ੫, ਪੰਨਾ 193)*

**ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ॥**
**ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ॥੨॥**

*(ਵਾਰ ਗੂਜਰੀ ਮ: ੩, ਪੰਨਾ 509)*

**ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ॥**
**ਹੁਕਮੁ ਭੀ ਤਿਨ੍ਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥**
**ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥੧॥**

*(ਵਾਰ ਗੂਜਰੀ ਮ: ੩, ਪੰਨਾ 510)*

ਸਾਰੰਸ਼ ਸਾਰੇ ਮਜ਼ਮੂਨ ਦਾ ਇਹ ਹੈ ਕਿ ਹੁਕਮ ਅਕਥਨੀਯ ਹੈ ਅਤੇ ਜੋ ਕੁਝ ਸੰਸਾਰ ਵਿਚ ਵਾਪਰ ਰਿਹਾ ਹੈ, ਸਭ ਹੁਕਮ ਵਿਚ ਹੈ। ਹੁਕਮ ਮੰਨਣ ਵਾਲੇ ਦੀ ਨਿਸ਼ਾਨੀ ਇਹ ਹੈ ਕਿ ਉਸ ਵਿਚ ਅਪਣੱਤ ਨਹੀਂ ਰਹਿੰਦੀ। ਹਉਮੈ ਜਿਤਨੀ ਜਿਤਨੀ ਨਾਸ ਹੁੰਦੀ ਹੈ, ਉਤਨਾ ਉਤਨਾ ਮਨੁੱਖ ਹੁਕਮ ਉੱਤੇ ਤੁਰਦਾ ਸਮਝੋ। ਹੁਕਮ ਦੇ ਸੰਕਲਪ ਨੇ ਗੁਰੂ ਦੇ ਰਾਹ 'ਤੇ ਤੁਰਨ ਵਾਲਿਆਂ ਦਾ ਸੰਸਾਰ ਵੱਲ ਰਵੱਈਆ ਹੀ ਬਦਲ ਦਿੱਤਾ। ਜੋ ਮੰਨਦੇ ਸਨ ਕਿ ਸੰਸਾਰ ਮਾਇਆ ਜਾਂ ਪ੍ਰਕਿਰਤੀ ਦੀ ਉਪਜ ਹੈ ਅਤੇ ਨਾਲ ਹੀ ਇਹ ਦੱਸਿਆ ਜਾਂਦਾ ਸੀ ਕਿ ਜਦੋਂ ਤੀਕ ਮਨੁੱਖੀ ਆਤਮਾ ਮਾਇਆ ਜਾਂ ਪ੍ਰਕਿਰਤੀ ਦੇ ਜਾਲ ਵਿੱਚੋਂ ਨਾ ਨਿਕਲੇ, ਪਰਮ ਪਦਵੀ ਨਹੀਂ ਪ੍ਰਾਪਤ ਕਰ ਸਕਦੀ। ਇਸ ਲਈ ਜੋ ਮੁਕਤੀ ਦੇ ਚਾਹਵਾਨ ਹੁੰਦੇ ਸਨ, ਉਹ ਸੰਸਾਰਕ ਕਿਰਿਆ ਨੂੰ ਤਿਆਗ ਜੰਗਲਾਂ ਵਿਚ ਜਾ ਕੇ ਯੋਗਿਕ ਕਿਰਿਆਵਾਂ ਦੁਆਰਾ ਚਿੱਤ ਨੂੰ ਇਕਾਗਰ ਕਰਨ ਦਾ ਜਤਨ ਕਰਦੇ ਸਨ ਤਾਂ ਜੋ ਉਹ ਆਪਣੇ ਅਸਲੀ ਸਰੂਪ ਨੂੰ ਬੁੱਝ ਲੈਣ। ਪਰ ਜਦੋਂ ਸੰਸਾਰ ਪਰਮਾਤਮਾ ਦੇ ਹੁਕਮ ਦੀ ਉਪਜ ਸਮਝਿਆ ਗਿਆ ਤਾਂ ਹੁਕਮ ਮੰਨਣ ਨੂੰ ਹੀ ਪਰਮ ਪਦਵੀ ਦੀ ਪ੍ਰਾਪਤੀ ਦਾ ਵਸੀਲਾ ਸਮਝਿਆ ਜਾਣ ਲੱਗ ਪਿਆ:

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**

*(ਵਾਰ ਆਸਾ ਮ: ੧, ਪੰਨਾ 471)*

ਕਿਰਤ ਦੇ ਤਿਆਗ ਦੀ ਲੋੜ ਨਹੀਂ। ਹਉਮੈ ਤਿਆਗਣ ਦੀ ਲੋੜ ਹੈ। ਹਉਮੈ ਤਿਆਗੋ ਅਰਥਾਤ ਨਿਸ਼ਕਾਮ ਸੇਵਾ ਕਰੋ, ਇਸੇ ਵਿਚ ਹੀ ਪਰਮ ਪਦ ਦੀ ਪ੍ਰਾਪਤੀ ਹੋਵੇਗੀ। ਨਾਮ ਜਪੋ, ਸੁੱਚੀ ਕਿਰਤ ਕਰੋ ਅਤੇ ਵੰਡ ਛਕੋ:

**ਸਚਿ ਸਿਮਰਿਐ ਹੋਵੈ ਪਰਗਾਸੁ ॥**
**ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥**
**ਸਤਿਗੁਰ ਕੀ ਐਸੀ ਵਡਿਆਈ ॥**
**ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥** *(ਧਨਾਸਰੀ ਮ: ੧, ਪੰਨਾ 661)*

ਘਰ ਨੂੰ ਹੀ ਬਨ ਜਾਣੋ। ਮਮਤਾ ਦਾ ਤਿਆਗ ਹੀ ਪਰਮ ਪਦ ਦੀ ਪੌੜੀ ਹੈ:

**ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥**
**ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥**
**ਨਾ ਓਹੁ ਆਵੈ ਨਾ ਓਹੁ ਜਾਇ ॥**
**ਨਾਨਕ ਸਾਚੇ ਸਾਚਿ ਸਮਾਇ ॥੮॥੨॥** *(ਬਿਲਾਵਲੁ ਮ: ੧, ਪੰਨਾ 832)*

# ਸਭ ਮਨੁੱਖਾਂ ਲਈ ਧਰਮ ਇੱਕੋ ਹੈ

ਗੁਰੂ ਨਾਨਕ ਦੇਵ ਜੀ ਦੇ ਸੰਸਾਰ ਵਿਚ ਪ੍ਰਗਟ ਹੋਣ ਸਮੇਂ ਹਿੰਦੂ ਸਮਾਜ ਚਾਰ ਵਰਣਾਂ ਵਿਚ ਵੰਡਿਆ ਹੋਇਆ ਸੀ ਅਤੇ ਚੌਹਾਂ ਵਰਣਾਂ ਦੇ ਧਰਮ ਵੱਖੋ-ਵੱਖਰੇ ਦੱਸੇ ਜਾਂਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਹ ਗੱਲ ਮੰਨਣੋਂ ਇਨਕਾਰ ਕਰ ਦਿੱਤਾ। ਆਪ ਨੇ ਫ਼ੁਰਮਾਇਆ :

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥**
**ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥**
**ਅਨਹਦਿ ਰਾਤਾ ਏਕ ਲਿਵ ਤਾਰ ॥**
**ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥੪॥** *(ਬਸੰਤੁ ਮ: ੧, ਪੰਨਾ 1188)*

ਜਿਸ ਦਾ ਅਰਥ ਹੈ ਕਿ ਧਰਮ ਇੱਕੋ ਹੈ, ਸੱਚ ਨੂੰ ਦ੍ਰਿੜ੍ਹ ਕਰਨਾ ਅਰਥਾਤ ਸੱਚ ਨੂੰ ਆਪਣੇ ਅਮਲੀ ਜੀਵਨ ਦੀ ਨੀਂਹ ਬਣਾਉਣਾ। ਹਰ ਕੋਈ ਇਸ ਰਾਹ 'ਤੇ ਤੁਰ ਸਕਦਾ ਹੈ। ਹਰ ਜੁਗ ਵਿਚ ਗੁਰੂ ਦੀ ਇਸ ਸਿੱਖਿਆ 'ਤੇ ਅਮਲ ਕਰਨ ਨਾਲ ਪੂਰਨਤਾ ਪ੍ਰਾਪਤ ਕੀਤੀ ਜਾਂਦੀ ਰਹੀ ਹੈ। ਉਹੀ ਗੁਰਮੁਖ ਅਲਖ ਅਤੇ ਅਪਾਰ ਪਰਮਾਤਮਾ ਨੂੰ ਪਾਵੇਗਾ, ਜੋ ਆਪਣੇ ਧਿਆਨ ਨੂੰ ਇਕ-ਰਸ ਉਸ ਸਦੈਵੀ ਨਿਰੰਕਾਰ ਵਿਚ ਜੋੜੇਗਾ। ਜੇ ਪਰਮਾਤਮਾ ਇਕ ਹੈ, ਮਨੁੱਖ ਸਾਰੇ ਉਸ ਦੇ ਬਣਾਏ ਹੋਏ ਹਨ ਤੇ ਸਭ ਵਿਚ ਜੋਤ ਉਸ ਦੀ ਸੁਭਾਇਮਾਨ ਹੈ ਤਾਂ ਫਿਰ ਉਸ ਦੀ ਪ੍ਰਾਪਤੀ ਦੇ ਰਾਹ ਕਿਸ ਤਰ੍ਹਾਂ ਵੱਖੋ-ਵੱਖ ਹੋ ਸਕਦੇ ਹਨ ?

ਕਿਹਾ ਜਾਂਦਾ ਹੈ ਕਿ "ਜੋਗੀਆਂ ਦਾ ਧਰਮ ਗਿਆਨ ਦੀ ਪ੍ਰਾਪਤੀ ਹੈ। ਬ੍ਰਾਹਮਣਾਂ ਦਾ ਧਰਮ ਵੇਦਾਂ ਵਿਚ ਦੱਸਿਆ ਧਰਮ ਹੈ। ਖਤ੍ਰੀਆਂ ਦਾ ਧਰਮ ਸੂਰਮਿਆਂ ਦਾ ਧਰਮ ਹੈ ਅਤੇ ਸ਼ੂਦਰਾਂ ਦਾ ਧਰਮ ਸਭ ਦੀ ਸੇਵਾ ਕਰਨਾ ਹੈ। (ਪਰ ਮੇਰਾ ਵਿਸ਼ਵਾਸ ਹੈ) ਸਾਰਿਆਂ ਦਾ ਧਰਮ ਇੱਕੋ ਹੈ। ਜੇ ਕੋਈ ਇਸ ਭੇਦ ਨੂੰ ਸਮਝ ਲਵੇ ਤਾਂ ਨਾਨਕ ਫਿਰ ਉਸ ਦਾ ਦਾਸ ਹੈ। ਉਹ ਨਿਰੰਕਾਰ ਦਾ ਪ੍ਰਤੱਖ ਸਰੂਪ ਹੈ।"[1] ਉਹ ਭੇਦ ਕੀ ਹੈ ? ਆਪ ਦੱਸਦੇ ਹਨ, "ਇਕ ਨਿਰੰਕਾਰ ਸਭ ਦੇਵਤਿਆਂ ਦਾ ਦੇਵਤਾ ਹੈ ਅਤੇ ਸਭ ਆਤਮਾਵਾਂ ਉਸ ਤੋਂ ਉਪਜੀਆਂ ਹਨ। ਫਿਰ ਉਹ ਸਾਰੀਆਂ ਆਤਮਾਵਾਂ ਵਿਚ ਵਿਆਪਕ ਹੈ। ਜੋ ਕੋਈ ਉਸ ਸਰਬ ਵਿਆਪਕ ਦਾ ਭੇਦ ਲੱਭ ਲਵੇ ਤਾਂ ਨਾਨਕ ਉਸ ਦਾ ਦਾਸ ਹੈ। ਉਹੀ ਨਿਰੰਜਨ ਦਾ ਸਰੂਪ ਹੈ।"[2] ਕਈ ਧਰਮ ਸੰਸਾਰ ਵਿਚ ਨੇਕੀ ਅਤੇ ਬਦੀ ਦਾ ਪ੍ਰਸਾਰ

---

1. ਸਹਸਕ੍ਰਿਤੀ ਸਲੋਕ ੩-੨.
2. *ਉਹੀ*, ੪-੩.

ਵੇਖ ਕੇ ਇਸ ਸਿੱਟੇ 'ਤੇ ਪੁੱਜੇ ਸਨ ਕਿ ਰੱਬ ਦੋ ਹਨ—ਇਕ ਨੇਕੀ ਦਾ, ਇਕ ਬਦੀ ਦਾ। ਕਈਆਂ ਨੇ ਰੱਬ ਤਾਂ ਇਕ ਮੰਨਿਆ, ਪ੍ਰੰਤੂ ਨਾਲ ਬਦੀ ਵੱਲ ਪ੍ਰੇਰਣ ਵਾਲਾ ਸ਼ੈਤਾਨ ਵੀ ਮੰਨਿਆ। ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਵਿਚਾਰਾਂ ਨੂੰ ਕਬੂਲ ਨਹੀਂ ਕੀਤਾ:

**ਰਾਹ ਦੋਵੈ ਖਸਮੁ ਏਕੋ ਜਾਣੁ ॥**
**ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥** *(ਗਉੜੀ ਮਹਲਾ ੧, ਪੰਨਾ 223)*

ਬੇਸ਼ਕ ਨੇਕੀ ਅਤੇ ਬਦੀ ਦੋਹਾਂ 'ਤੇ ਲੋਕ ਤੁਰਦੇ ਹਨ, ਪਰ ਮਾਲਕ ਇੱਕੋ ਹੈ। ਗੁਰੂ ਦੀ ਸਿੱਖਿਆ ਦੁਆਰਾ ਉਸ ਦੇ ਹੁਕਮ ਨੂੰ ਪਛਾਣੋ। ਉਨ੍ਹਾਂ ਸਭ ਨੂੰ ਇੱਕੋ ਰਸਤੇ 'ਤੇ ਤੁਰਨ ਦਾ ਉਪਦੇਸ਼ ਕੀਤਾ:

**ਸੋ ਜੋਗੀ ਜੋ ਜੁਗਤਿ ਪਛਾਣੈ ॥**
**ਗੁਰ ਪਰਸਾਦੀ ਏਕੋ ਜਾਣੈ ॥**
**ਕਾਜੀ ਸੋ ਜੋ ਉਲਟੀ ਕਰੈ ॥**
**ਗੁਰ ਪਰਸਾਦੀ ਜੀਵਤੁ ਮਰੈ ॥**
**ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥**
**ਆਪਿ ਤਰੈ ਸਗਲੇ ਕੁਲ ਤਾਰੈ ॥੩॥**
**ਦਾਨਸਬੰਦੁ ਸੋਈ ਦਿਲਿ ਧੋਵੈ ॥**
**ਮੁਸਲਮਾਣੁ ਸੋਈ ਮਲੁ ਖੋਵੈ ॥**
**ਪੜਿਆ ਬੂਝੈ ਸੋ ਪਰਵਾਣੁ ॥**
**ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥** *(ਧਨਾਸਰੀ ਮਹਲਾ ੧, ਪੰਨਾ 662)*



ਜੋਗੀ ਉਹ ਹੀ ਹੈ ਜੋ ਅਸਲੀ ਰਾਹ 'ਤੇ ਚੱਲਣ ਦੀ ਜਾਚ ਜਾਣਦਾ ਹੈ। ਉਹ ਜਾਚ ਕੀ ਹੈ ? ਗੁਰੂ ਦੀ ਕਿਰਪਾ ਦੁਆਰਾ ਇਕ ਨਿਰੰਕਾਰ ਦਾ ਗਿਆਨ ਪ੍ਰਾਪਤ ਕਰੇ। ਕਾਜ਼ੀ ਉਹ ਹੈ ਜੋ ਆਪਣੀ ਬਿਰਤੀ ਸੰਸਾਰ ਵੱਲੋਂ ਚੁੱਕ ਕੇ ਅੰਦਰ ਵੱਲ ਅੰਤਰਮੁੱਖੀ ਲਾਵੇ ਅਤੇ ਗੁਰੂ ਦੀ ਕਿਰਪਾ ਦੁਆਰਾ ਜੀਉਂਦਿਆਂ ਹੀ ਆਪੇ ਨੂੰ ਨਾਸ ਕਰੇ। ਬ੍ਰਾਹਮਣ ਉਹੀ ਹੈ ਜੋ ਬ੍ਰਹਮ ਦੀ ਵਿਚਾਰ ਕਰੇ। ਅਜੇਹਾ ਬ੍ਰਾਹਮਣ ਆਪ ਵੀ ਤਰ ਜਾਂਦਾ ਹੈ ਅਤੇ ਸਾਰੇ ਕੁਲਾਂ ਨੂੰ ਵੀ ਤਾਰ ਦਿੰਦਾ ਹੈ। ਸਿਆਣਾ ਉਹੀ ਹੈ ਜੋ ਆਪਣਾ ਦਿਲ ਸਾਫ਼ ਕਰੇ। ਮੁਸਲਮਾਨ ਉਹੋ ਹੀ ਹੈ ਜੋ ਮਨ ਦੀ ਸਾਰੀ ਮੈਲ ਧੋ ਸਿੱਟੇ। ਵਿਦਵਾਨ ਉਹੋ ਹੀ ਹੈ ਜੋ ਉਨ੍ਹਾਂ ਗੱਲਾਂ ਨੂੰ ਸਾਖਿਆਤ ਕਰੇ, ਜੋ ਉਹ ਪੜ੍ਹਦਾ ਹੈ। ਧਰਮ ਪੰਡਿਤਾਈ ਵਿਚ ਨਹੀਂ, ਸੱਚ ਕਮਾਉਣ ਵਿਚ ਹੈ। ਜੋ ਕਮਾਈ ਕਰਦਾ ਹੈ, ਉਸੇ ਨੂੰ ਦਰਗਾਹ ਦਾ ਨਿਸ਼ਾਨ ਪ੍ਰਾਪਤ ਹੁੰਦਾ ਹੈ। ਜਿਸ ਪ੍ਰਕਾਰ ਰੁੱਖ ਦੀ ਪਛਾਣ ਉਸ ਦੇ ਫਲਾਂ ਤੋਂ ਹੁੰਦੀ ਹੈ, ਇਸੇ ਤਰ੍ਹਾਂ ਮਨੁੱਖ ਦਾ ਧਰਮ ਉਸ ਦੇ ਅਮਲਾਂ ਤੋਂ ਪਤਾ ਲੱਗਦਾ ਹੈ। ਧਰਮ ਦੇ ਬਾਹਰਲੇ ਚਿੰਨ੍ਹ, ਭੇਖ ਰੀਤਾਂ, ਰਸਮਾਂ ਧਾਰਨ ਕਰਨਾ ਤਾਂ ਹੀ ਸਫਲ ਹੈ, ਜੇ ਮਨੁੱਖ ਜਿਸ ਧਰਮ ਦਾ ਭੇਖ ਧਾਰਦਾ ਹੈ, ਉਸ ਦੇ ਦੱਸੇ ਸਿਧਾਂਤਾਂ ਅਨੁਸਾਰ ਆਪਣਾ ਜੀਵਨ ਬਤੀਤ ਕਰੇ:

**ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥**
**ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥**
**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥**

**ਗਲੀ ਜੋਗੁ ਨ ਹੋਈ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ਰਹਾਉ॥**

*(ਸੂਹੀ ਮਹਲਾ ੧, ਪੰਨਾ 730)*

ਗੋਦੜੀ ਪਹਿਨ ਲੈਣ ਨਾਲ ਜੋਗੀ ਨਹੀਂ ਬਣ ਜਾਈਦਾ, ਨਾ ਡੰਡਾ ਹੱਥ ਵਿਚ ਫੜ ਲੈਣ ਅਤੇ ਨਾ ਹੀ ਪਿੰਡੇ 'ਤੇ ਸਵਾਹ ਮਲ ਲੈਣ ਨਾਲ। ਨਿਰਾ ਕੰਨਾਂ ਵਿਚ ਮੁੰਦਰਾਂ ਪਾ ਲੈਣ ਨਾਲ ਜਾਂ ਸਿਰ ਮੁਨਾ ਲੈਣ ਜਾਂ ਦਰ ਦਰ ਫਿਰ ਕੇ ਸਿੰਙੀ ਵਜਾਣ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ। ਮਾਇਆ ਵਿਚ ਵਿਚਰਦਿਆਂ ਨਿਰੰਕਾਰ ਵਿਚ ਲਿਵ ਜੋੜਨ ਨਾਲ ਜੋਗ ਦੀ ਜੁਗਤੀ ਦਾ ਪਤਾ ਲੱਗਦਾ ਹੈ। ਨਿਰਾ ਗੱਲਾਂ ਕਰਨ ਨਾਲ ਜੋਗ ਨਹੀਂ ਮਿਲਦਾ। ਜੋਗੀ ਉਸੇ ਨੂੰ ਆਖ ਸਕੀਦਾ ਹੈ, ਜਿਸ ਦੀ ਨਜ਼ਰ ਵਿਚ ਸਾਰੇ ਮਨੁੱਖ ਇੱਕੋ ਜੇਹੇ ਹਨ, ਭਾਵ ਜੋ ਸਭ ਵਿਚ ਨਿਰੰਕਾਰ ਦੀ ਜੋਤ ਵੇਖ ਕੇ ਸਭ ਨੂੰ ਇੱਕੋ ਜੇਹਾ ਜਾਣਦਾ ਹੈ।

ਧਰਮ ਜੀਵਨ ਦੇ ਰਵੱਈਏ ਨੂੰ ਬਦਲ ਦਿੰਦਾ ਹੈ। ਸਾਡੀ ਸਾਰੀ ਕਿਰਿਆ ਖ਼ੁਦਗਰਜ਼ੀ ਦੀ ਨੀਂਹ 'ਤੇ ਹੁੰਦੀ ਹੈ। ਸੱਚ ਜਾਂ ਪਿਆਰ ਦੀ ਨੀਂਹ 'ਤੇ ਨਹੀਂ। ਇਸ ਲਈ ਜੀਵਨ ਵਿਚ ਸਦਾ ਚਿੰਤਾ ਵਾਪਰੀ ਰਹਿੰਦੀ ਹੈ। ਕਰਮ ਤਾਂ ਸਾਡੇ ਭੈੜੇ ਹੀ ਰਹਿਣ ਅਤੇ ਨਿਰਾ ਭੇਖ ਧਾਰਨ ਕਰਨ ਨਾਲ ਕੁਝ ਨਹੀਂ ਸੰਵਰਦਾ:

**ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ॥**
**ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ॥੨॥**
**ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ॥**
**ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ॥੩॥**

*(ਸੂਹੀ ਮ: ੧, ਪੰਨਾ 730)*



ਜੋ ਬੀਜੋਗੇ, ਉਹੀ ਵੱਢੋਗੇ। ਜੋ ਖੱਟੋਗੇ, ਉਹੀ ਖਾਓਗੇ। ਇਹ ਨਹੀਂ ਹੋ ਸਕਦਾ ਕਿ ਮਨੁੱਖ ਕਿੱਕਰ ਦੇ ਬੀਜ ਬੀਜੇ ਤੇ ਫਲਸਰੂਪ ਅੰਗੂਰ ਉਨ੍ਹਾਂ ਨਾਲ ਲੱਗਣ। ਜੇ ਨਿਰੰਕਾਰ ਦੀ ਪ੍ਰਵਾਨਗੀ ਦਾ ਨਿਸ਼ਾਨ ਇਥੇ ਪ੍ਰਾਪਤ ਹੋ ਜਾਏ ਤਾਂ ਫਿਰ ਅੱਗੇ ਕੋਈ ਪੁੱਛ ਨਹੀਂ ਹੋਵੇਗੀ। ਜੇਹੋ ਜੇਹੇ ਮਨੁੱਖ ਦੇ ਕਰਮ ਹੁੰਦੇ ਹਨ, ਉਹੋ ਜੇਹਾ ਹੀ ਉਹ ਸੱਦੀਂਦਾ ਹੈ। ਜਿਸ ਸਵਾਸ ਵਿਚ ਮਨੁੱਖ ਨਿਰੰਕਾਰ ਨਹੀਂ ਚੇਤਦਾ, ਉਹ ਸਵਾਸ ਮਾਨੋ ਅਜਾਈਂ ਗਿਆ। ਨਿਰਾ ਨਾਮ ਰੱਖ ਲੈਣਾ ਫ਼ਜ਼ੂਲ ਹੈ। ਇਸ 'ਤੇ ਹੋਰ ਬਲ ਦੇਣ ਲਈ ਫ਼ੁਰਮਾਇਆ ਹੈ:

**ਹਿੰਦੂ ਕੈ ਘਰਿ ਹਿੰਦੂ ਆਵੈ॥**
**ਸੂਤੁ ਜਨੇਊ ਪੜਿ ਗਲਿ ਪਾਵੈ॥**
**ਸੂਤੁ ਪਾਇ ਕਰੇ ਬੁਰਿਆਈ॥**
**ਨਾਤਾ ਧੋਤਾ ਥਾਇ ਨ ਪਾਈ॥**
**ਮੁਸਲਮਾਨੁ ਕਰੇ ਵਡਿਆਈ॥**
**ਵਿਣੁ ਗੁਰ ਪੀਰੈ ਕੋ ਥਾਇ ਨ ਪਾਈ॥**
**ਰਾਹੁ ਦਸਾਇ ਓਥੈ ਕੋ ਜਾਇ॥**
**ਕਰਣੀ ਬਾਝਹੁ ਭਿਸਤਿ ਨ ਪਾਇ॥**

**ਜੋਗੀ ਕੈ ਘਰਿ ਜੁਗਤਿ ਦਸਾਈ ॥**
**ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ॥**
**ਮੁੰਦ੍ਰਾ ਪਾਇ ਫਿਰੈ ਸੰਸਾਰਿ ॥**
**ਜਿਥੈ ਕਿਥੈ ਸਿਰਜਣਹਾਰੁ ॥**
**ਜੇਤੇ ਜੀਅ ਤੇਤੇ ਵਾਟਾਊ ॥**
**ਚੀਰੀ ਆਈ ਢਿਲ ਨ ਕਾਊ ॥**
**ਏਥੈ ਜਾਣੈ ਸੁ ਜਾਇ ਸਿਵਾਣੈ ॥**
**ਹੋਰੁ ਫਕੜੁ ਹਿੰਦੂ ਮੁਸਲਮਾਣੈ ॥**
**ਸਭਨਾ ਕਾ ਦਰਿ ਲੇਖਾ ਹੋਇ ॥**
**ਕਰਣੀ ਬਾਝਹੁ ਤਰੈ ਨ ਕੋਇ ॥**
**ਸਚੋ ਸਚੁ ਵਖਾਣੈ ਕੋਇ ॥**
**ਨਾਨਕ ਅਗੈ ਪੁਛ ਨ ਹੋਇ ॥੨॥** *(ਵਾਰ ਰਾਮਕਲੀ, ਮ: ੧, ਪੰਨੇ 951-52)*

ਜਦੋਂ ਕੋਈ ਹਿੰਦੂ ਧਰਮ ਵਿਚ ਪ੍ਰਵੇਸ਼ ਕਰਨ ਲਈ ਆਉਂਦਾ ਹੈ ਤਾਂ ਮੰਤਰ ਪੜ੍ਹ ਕੇ ਸੂਤ ਦਾ ਜਨੇਊ ਉਸ ਦੇ ਗਲ ਵਿਚ ਪਾ ਦਿੰਦੇ ਹਨ। ਜੇ ਜਨੇਊ ਪਾ ਕੇ ਉਹ ਬੁਰੇ ਕੰਮ ਕਰਦਾ ਹੈ ਤਾਂ ਉਸ ਦੇ ਨਹਾਣੇ-ਧੋਣੇ ਬਿਰਥਾ ਹਨ। ਮੁਸਲਮਾਨ ਆਪਣੇ ਮਤ ਦੀ ਸਿਫ਼ਤ ਕਰਦਾ ਹੈ ਪਰ ਬਿਨਾਂ ਵੱਡੇ ਪੀਰ ਅਰਥਾਤ ਹਜ਼ਰਤ ਮੁਹੰਮਦ ਸਾਹਿਬ 'ਤੇ ਈਮਾਨ ਲਿਆਉਣ ਦੇ ਦਰਗਾਹ ਵਿਚ ਥਾਂ ਨਹੀਂ ਮਿਲੇਗੀ। ਜਿਹੜਾ ਰਾਹ ਉਹ ਦੱਸਦਾ ਹੈ, ਉਸ 'ਤੇ ਕੋਈ ਹੀ ਤੁਰਦਾ ਹੈ। ਬਿਨਾਂ ਚੰਗੇ ਅਮਲਾਂ ਦੇ ਬਹਿਸ਼ਤ ਵਿਚ ਕਿਸੇ ਨਹੀਂ ਜਾ ਸਕਣਾ। ਜੋਗੀਆਂ ਦੇ ਘਰ ਜਾਓ ਤਾਂ ਉਹ ਕੰਨ ਵਿਚ ਮੁੰਦਰਾਂ ਪਾ ਕੇ, ਆਪਣੇ ਧਰਮ ਦੀ ਜੁਗਤੀ ਦੱਸਦੇ ਹਨ। ਮੁੰਦਰਾਂ ਪਾ ਕੇ ਉਹ ਸੰਸਾਰ ਵਿਚ ਤੀਰਥ-ਯਾਤਰਾ ਅਰੰਭ ਦਿੰਦਾ ਹੈ। ਉਹ ਭੁੱਲ ਜਾਂਦਾ ਹੈ ਕਿ ਨਿਰੰਕਾਰ ਹਰ ਥਾਂ ਵੱਸਦਾ ਹੈ। ਜਿਤਨੇ ਜੀਵ ਹਨ, ਸਭ ਮੁਸਾਫ਼ਰ ਹਨ। ਪਰਵਾਨਾ ਆਇਆ ਤਾਂ ਜਾਣ ਵਿਚ ਢਿੱਲ ਨਹੀਂ ਹੋਣੀ।

ਜੋ ਇਥੇ ਨਿਰੰਕਾਰ ਨੂੰ ਜਾਣ ਲਵੇਗਾ, ਅੱਗੇ ਜਾ ਕੇ ਵੀ ਉਹ ਪਛਾਣੇਗਾ। ਬਾਕੀ ਹਿੰਦੂ ਮੁਸਲਮਾਨ ਹੋਣ ਦੀ ਲਾਫ਼ ਮਾਰਨੀ ਬੇਅਰਥ ਹੈ। ਸਾਰਿਆਂ ਦਾ ਹਿਸਾਬ ਹੋਵੇਗਾ। ਚੰਗੇ ਆਚਾਰ ਬਾਝੋਂ ਕਿਸੇ ਮੁਕਤ ਨਹੀਂ ਹੋਣਾ। ਸੱਚੋ-ਸੱਚ (ਨਿਰੰਕਾਰ) ਦਾ ਜ਼ਿਕਰ ਕੋਈ ਕੋਈ ਕਰਦਾ ਹੈ। ਗੁਰੂ ਜੀ ਫ਼ੁਰਮਾਂਦੇ ਹਨ ਕਿ ਉਨ੍ਹਾਂ ਦਾ ਲੇਖਾ ਨਿਬੜ ਗਿਆ। ਉਨ੍ਹਾਂ ਤੋਂ ਕੋਈ ਪੁੱਛ ਨਹੀਂ ਹੋਣੀ।

# ਸਭ ਮਹਿ ਜੋਤਿ ਜੋਤਿ ਹੈ ਸੋਇ

ਅੱਜ ਭਾਰਤ ਵਿਚ ਅਸੀਂ ਇਕ ਅਜਿਹਾ ਭਾਈਚਾਰਾ, ਜਿਸ ਵਿਚ ਊਚ-ਨੀਚ ਦਾ ਭੇਦ ਕੋਈ ਨਾ ਹੋਵੇ, ਕਾਇਮ ਕਰਨ ਦਾ ਲਕਸ਼ ਦੇਸ਼ਵਾਸੀਆਂ ਦੇ ਸਾਹਮਣੇ ਰੱਖ ਰਹੇ ਹਾਂ। ਸਾਨੂੰ ਆਪਣੇ ਮਨੋਰਥ ਵਿਚ ਬਹੁਤ ਸਾਰੀ ਸਹਾਇਤਾ ਮਿਲ ਜਾਵੇ, ਜੇ ਸਾਨੂੰ ਇਹ ਪਤਾ ਹੋਵੇ ਕਿ ਗੁਰੂ ਨਾਨਕ ਦੇਵ ਜੀ ਨੇ ਪੰਜ ਸੌ ਵਰ੍ਹਾ ਹੀ ਹੋਇਆ ਹੈ, ਨਿਸ਼ਾਨਾ ਨਾ ਕੇਵਲ ਪੰਜਾਬੀਆਂ, ਸਗੋਂ ਸਾਰੇ ਭਾਰਤ ਦੇ ਵਸਨੀਕਾਂ ਦੇ ਸਾਹਮਣੇ ਰੱਖਿਆ ਸੀ। ਭਾਈ ਗੁਰਦਾਸ ਜੀ ਆਪਣੀ ਵਾਰ ਦੀ ਤੇਈਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਂਦੇ ਹਨ ਕਿ ਜਦੋਂ ਨਿਰੰਕਾਰ ਨੇ ਧਰਮ ਨੂੰ ਮੁੜ ਅਸਥਾਪਨ ਕਰਨ ਲਈ ਗੁਰੂ ਨਾਨਕ ਦੇਵ ਜੀ ਨੂੰ ਜਗਤ ਵਿਚ ਭੇਜਿਆ ਤਾਂ ਉਨ੍ਹਾਂ ਆ ਕੇ :

**ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।**
**ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।**
**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।**

*(ਵਾਰ ੧, ਪਉੜੀ ੨੩)*



ਕਲਿਜੁਗ ਵਿਚ ਲੋਕਾਂ ਨੂੰ ਇਹ ਦੱਸਿਆ ਕਿ ਨਿਰੰਕਾਰ ਇਕ ਹੈ। ਧਰਮ ਦੇ ਚਾਰੇ ਪੈਰ ਮੁੜ ਕਾਇਮ ਕੀਤੇ ਤੇ ਚੌਹਾਂ ਵਰਨਾਂ ਨੂੰ ਇਕ ਵਰਨ ਕਰ ਦਿੱਤਾ ਅਰਥਾਤ ਜਾਤ-ਪਾਤ ਤੇ ਵਰਨਾਂ ਦੇ ਸਾਰੇ ਭੇਦ ਮਿਟਾ ਦਿੱਤੇ। ਉਨ੍ਹਾਂ ਧਨਵਾਨ ਤੇ ਕੰਗਾਲ ਨੂੰ ਬਰਾਬਰੀ ਦਿੱਤੀ ਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਤੁਸੀਂ ਬਿਨਾਂ ਊਚ-ਨੀਚ ਅਤੇ ਗ਼ਰੀਬ-ਅਮੀਰ ਦੇ ਭੇਦ ਦੇ ਸਭ ਇਕ ਦੂਜੇ ਦੇ ਪੈਰੀਂ ਹੱਥ ਲਾਓ। ਉਨ੍ਹਾਂ ਆਪਣੇ ਮੁਖ਼ਾਰਬਿੰਦ ਤੋਂ ਵੀ ਫ਼ੁਰਮਾਇਆ ਹੈ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**

*(ਸਿਰੀਰਾਗੁ ਮ: ੧, ਪੰਨਾ 15)*

ਮੈਂ ਤਾਂ ਉਨ੍ਹਾਂ ਦਾ ਸੰਗੀ ਤੇ ਸਾਥੀ ਹਾਂ ਜੋ ਨੀਚ ਜਾਤੀਆਂ ਵਿਚ ਵੀ ਨੀਚ ਮੰਨੇ ਜਾਂਦੇ ਹਨ ਅਤੇ ਨੀਵਿਆਂ ਤੋਂ ਵੀ ਅਤਿ ਨੀਵੇਂ ਹਨ। ਵੱਡੇ ਲੋਕਾਂ ਨਾਲ ਮੇਰੀ ਕੋਈ ਬਰਾਬਰੀ ਨਹੀਂ।

ਇਹ ਗੱਲ ਨਿਰੀ ਆਖੀ ਹੀ ਨਹੀਂ, ਸਗੋਂ ਜਦੋਂ ਆਪ ਆਪਣੇ ਲਕਸ਼ ਦਾ ਪ੍ਰਚਾਰ ਕਰਨ ਲਈ ਪਹਿਲੇ ਦੌਰੇ ਲਈ ਨਿਕਲੇ ਤਾਂ ਐਮਨਾਬਾਦ ਵਿਚ ਜਿਸ ਸ਼ੂਦਰ ਦੇ ਘਰ ਜਾ ਕੇ ਡੇਰਾ ਲਾਇਆ, ਉਹ ਭਾਈ ਲਾਲੋ ਸੀ। ਅੱਜ-ਕੱਲ੍ਹ ਨਵੇਂ ਖ਼ਿਆਲਾਂ ਹੇਠ ਦੱਬ

ਕੇ ਅਸਾਂ 'ਭਾਈ' ਸ਼ਬਦ ਵਰਤਨਾ ਛੱਡ ਦਿੱਤਾ ਹੈ ਤੇ ਬਦੇਸ਼ੀ ਸ਼ਬਦ 'ਕਾਮਰੇਡ' ਦਾ ਤਰਜਮਾ, 'ਸਾਥੀ' ਕਰ ਕੇ ਉਸ ਨੂੰ ਆਪਣੇ ਹਮ ਖ਼ਿਆਲਾਂ ਦੇ ਨਾਵਾਂ ਨਾਲ ਜੋੜਨ ਵਿਚ ਵਧੀਕ ਫ਼ਖ਼ਰ ਕਰਦੇ ਹਾਂ। ਪਰ 'ਸਾਥੀ' ਨਾਲੋਂ 'ਭਾਈ' ਸ਼ਬਦ ਵਧੀਕ ਨੇੜੇ ਦੇ ਰਿਸ਼ਤੇ ਦਾ ਲਖਾਇਕ ਹੈ ਤੇ ਵਧੀਕ ਪਿਆਰ ਦੀ ਸੰਭਾਵਨਾ ਪ੍ਰਗਟ ਕਰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ, ਇਕ ਦੂਜੇ ਨੂੰ ਭਾਈ ਆਖ ਕੇ ਸੰਬੋਧਨ ਕਰਨ ਦਾ ਢੰਗ ਸਿਖਾਇਆ; ਇਥੇ ਵਰਨ ਜਾਂ ਧਰਮ ਦੀ ਕੋਈ ਤਮੀਜ਼ ਨਾ ਰੱਖੀ। ਲਾਲੋ ਸ਼ੂਦਰ ਵੀ ਭਾਈ, ਮਰਦਾਨਾ ਰਬਾਬੀ ਵੀ ਭਾਈ ਅਤੇ ਬਾਲਾ ਜੱਟ ਵੀ ਭਾਈ। ਉਹ ਕਿਸੇ ਮਨੁੱਖ ਦੀ ਜਾਤੀ, ਉਸ ਦੇ ਉੱਚੇ-ਨੀਵੇਂ ਘਰਾਣੇ ਵਿਚ ਜਨਮ ਲੈਣ ਤੋਂ ਨਹੀਂ ਸਨ ਮੰਨਦੇ। ਉਨ੍ਹਾਂ ਇਹ ਦੱਸਿਆ ਕਿ ਸਾਰੇ ਮਨੁੱਖਾਂ ਦੇ ਅੰਦਰ ਇੱਕੋ ਨਿਰੰਕਾਰ ਦੀ ਜੋਤ ਹੈ:

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥** *(ਧਨਾਸਰੀ ਮਹਲਾ ੧, ਪੰਨਾ 663)*

ਇਸ ਲਈ ਉੱਚੀ ਜਾਤੀ ਵਿਚ ਜਨਮ ਲੈਣ ਦਾ ਅਹੰਕਾਰ ਕਰ ਕੇ ਦੂਜਿਆਂ ਨਾਲ ਨਫ਼ਰਤ ਨਾ ਕਰੋ, ਕਿਉਂ ਜੁ:

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥**



*(ਵਾਰ ਆਸਾ ਮ: ੧, ਪੰਨਾ 469)*

ਰੱਬ ਦੀ ਦਰਗਾਹ ਵਿਚ ਉੱਤਮ ਜਾਤੀ ਜਾਂ ਵੱਡੇ ਜ਼ੋਰ ਵਾਲਾ ਹੋਣ ਕਰਕੇ ਢੋਈ ਨਹੀਂ ਮਿਲਣੀ। ਉਥੇ ਤਾਂ ਚੰਗੇ ਕਰਮਾਂ ਕਰਕੇ ਹਿਸਾਬ ਨਾਲ ਇੱਜ਼ਤ ਜਾਂ ਬੇਪਤੀ ਮਿਲੇਗੀ। ਜਿਹੜਾ ਮਨੁੱਖ ਰੱਬ ਦੀ ਰਾਹ 'ਤੇ ਤੁਰਦਾ ਹੈ, ਉਸ ਦੀ ਜਾਤ-ਪਾਤ ਸਭ ਮਿੱਟ ਜਾਂਦੀ ਹੈ:

**ਘਿਅ ਪਟ ਭਾਂਡਾ ਕਹੈ ਨ ਕੋਇ॥**
**ਐਸਾ ਭਗਤੁ ਵਰਨ ਮਹਿ ਹੋਇ॥** *(ਤਿਲੰਗ ਮ: ੧, ਪੰਨਾ 721)*

ਘਿਉ ਅਤੇ ਰੇਸ਼ਮ ਨੂੰ ਕੋਈ ਭਿੱਟਿਆ ਨਹੀਂ ਆਖਦਾ। ਘਿਉ ਅਸੀਂ ਕਿਸੇ ਦੇ ਹੱਥੋਂ ਲੈ ਕੇ ਵੀ ਪਵਿੱਤ੍ਰ ਸਮਝਦੇ ਹਾਂ। ਰੇਸ਼ਮੀ ਕੱਪੜੇ ਨੂੰ ਵੀ ਇਕ ਪਵਿੱਤ੍ਰ ਕੱਪੜਾ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ ਹੀ ਰੱਬ ਦਾ ਬੰਦਾ ਭਾਵੇਂ ਕਿਸੇ ਜਾਤੀ ਵਿਚ ਜੰਮੇ, ਉਹ ਪਵਿੱਤ੍ਰ ਹੈ। ਇਸ ਲਈ ਅੱਲਾਹ ਦੇ ਲੋਕ ਜੋ ਆਪਣੇ ਸਿਰਜਨਹਾਰ ਨੂੰ ਪਿਆਰ ਕਰਦੇ ਹਨ, ਉਹ ਕਿਸੇ ਨਾਲ ਘ੍ਰਿਣਾ ਨਹੀਂ ਕਰਦੇ, ਉਹ ਸਭ ਨਾਲ ਪਿਆਰ ਕਰਦੇ ਹਨ। ਫ਼ੁਰਮਾਇਆ ਹੈ:

**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥** *(ਵਡਹੰਸ ਮ: ੧, ਪੰਨਾ 557)*

ਜਿਨ੍ਹਾਂ ਦਾ ਨਿਹੁੰ ਆਪਣੇ ਮਾਲਕ ਨਾਲ ਹੈ, ਉਹ ਸਭ ਖ਼ਲਕਤ ਨਾਲ ਪਿਆਰ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਜਾਤੀ, ਨਸਲ ਜਾਂ ਧਰਮ ਦੇ ਲਿਹਾਜ਼ ਨਾਲ ਮਨੁੱਖਾਂ ਦੀ ਵੰਡ ਨਹੀਂ ਕੀਤੀ। ਉਨ੍ਹਾਂ ਮਨੁੱਖਾਂ ਨੂੰ ਦੋ ਹੀ ਹਿੱਸਿਆਂ ਵਿਚ ਵੰਡਿਆ

ਹੈ—ਇਕ ਗੁਰਮੁਖ ਤੇ ਦੂਜੇ ਮਨਮੁਖ। ਜਿਨ੍ਹਾਂ ਦਾ ਮੂੰਹ ਗੁਰੂ ਵੱਲ ਹੈ, ਜੋ ਆਪਣੇ ਕਰਮਾਂ ਵਿਚ ਸੱਚ ਕਮਾਉਂਦੇ ਹਨ, ਲੋਕਾਂ ਨਾਲ ਪਿਆਰ ਦੀ ਵਰਤੋਂ ਕਰਦੇ ਹਨ, ਜ਼ੋਰ, ਜ਼ੁਲਮ, ਠੱਗੀ, ਬੇਈਮਾਨੀ ਦੇ ਨੇੜੇ ਨਹੀਂ ਜਾਂਦੇ, ਉਹ 'ਗੁਰਮੁਖ' ਹੁੰਦੇ ਹਨ, ਪ੍ਰੰਤੂ ਜਿਹੜੇ ਆਪਣੇ ਮਨ, ਨਫ਼ਸ ਦੇ ਮਗਰ ਤੁਰਦੇ ਹਨ; ਕੂੜ, ਕੁਸੱਤ ਦਾ ਵਿਹਾਰ ਕਰਦੇ ਹਨ; ਆਪਣੀ ਖ਼ੁਦਗ਼ਰਜ਼ੀ ਲਈ ਦੂਜਿਆਂ 'ਤੇ ਜ਼ੁਲਮ ਕਰਨੋਂ ਨਹੀਂ ਸੰਗਦੇ, ਉਹ 'ਮਨਮੁਖ' ਹਨ, ਭਾਵੇਂ ਉਹ ਕਿਸੇ ਨਸਲ, ਦੇਸ਼, ਰੰਗ ਜਾਂ ਧਰਮ ਦੇ ਅਵਲੰਬੀ ਹੋਣ।

ਹੁਣ ਇਹ ਅਮਲੀ ਤੌਰ 'ਤੇ ਨੀਵੇਂ ਉੱਚੇ ਦੀ ਵੰਡ ਮੁੱਕੇ ਕਿਕੁਰ ? ਇਸ ਭੇਦ ਨੂੰ ਮਿਟਾਉਣ ਦੇ ਲਈ ਗੁਰੂ ਨਾਨਕ ਦੇਵ ਜੀ ਨੇ ਇਕ ਹੋਰ ਅਸੂਲ ਦਾ ਪ੍ਰਚਾਰ ਕੀਤਾ। ਉਹ ਇਹ ਸੀ ਕਿ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਖਾਉ।

ਜਦੋਂ ਪ੍ਰਚਾਰ ਦੇ ਦੌਰੇ ਖ਼ਤਮ ਕਰ ਕੇ ਅੰਤਲੀ ਆਯੂ ਗੁਜ਼ਾਰਨ ਲਈ ਉਹ ਕਰਤਾਰਪੁਰ (ਪਾਕਿ) ਰਾਵੀ ਦੇ ਕੰਢੇ ਆ ਵੱਸੇ ਤਾਂ ਆਪਣੇ ਹੱਥੀਂ ਖੇਤੀ ਦਾ ਕੰਮ ਕਰਨ ਲੱਗ ਪਏ। ਇਹ ਵੇਖ ਕੇ ਯੋਗੀਆਂ ਨੇ ਉਨ੍ਹਾਂ ਨੂੰ ਮਿਹਣਾ ਮਾਰਿਆ ਕਿ ਅਸਾਂ ਸੁਣਿਆ ਸੀ ਕਿ ਤੂੰ ਸਾਧ ਬਣ ਗਿਆ ਹੈਂ ਅਤੇ ਧਰਮ ਦਾ ਪ੍ਰਚਾਰ ਕਰਦਾ ਹੈਂ, ਪਰ ਤੂੰ ਤਾਂ ਅਜੇ ਸੰਸਾਰੀ ਰੀਤ ਵਿਚ ਹੀ ਫਸਿਆ ਪਿਆ ਹੈਂ। ਭਾਈ ਗੁਰਦਾਸ ਜੀ ਨੇ ਇਸ ਗੱਲਬਾਤ ਨੂੰ ਇਉਂ ਵਰਣਨ ਕੀਤਾ ਹੈ:

**ਖਾਧੀ ਖੁਣਸਿ ਜੁਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।**
**ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।**
**ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣੁ ਹਥਿ ਨ ਆਈ।**
**ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।**
**ਨਾਨਕ ਆਖੇ ਭੰਗ੍ਰਨਾਥ ਤੇਰੀ ਮਾਉ ਕੁਚਜੀ ਆਹੀ।**
**ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।**
**ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨਕੇ ਘਰਿ ਮੰਗਣਿ ਜਾਈ।**
**ਬਿਨੁ ਦਿਤੇ ਕਛੁ ਹਥਿ ਨ ਆਈ॥੪੦॥** *(ਵਾਰ ੧, ਪਉੜੀ ੪੦)*

ਭੰਗਰਨਾਥ ਨੇ ਪੁੱਛਿਆ, ਨਾਨਕ! ਤੂੰ ਦੁੱਧ ਵਿਚ ਕਾਂਜੀ ਪਾ ਦਿੱਤੀ ਹੈ। ਦੁੱਧ ਦਾ ਚਾਟਾ ਫਿਟ ਗਿਆ ਹੈ। ਹੁਣ ਰਿੜਕਿਆਂ ਮੱਖਣ ਹੱਥ ਨਹੀਂ ਆਵਣਾ। ਤੂੰ ਸਾਧੂਆਂ ਦਾ ਭੇਖ ਉਤਾਰ ਕੇ ਫਿਰ ਸੰਸਾਰੀ ਬਣ ਗਿਆ ਹੈਂ। ਗੁਰੂ ਨਾਨਕ ਨੇ ਆਖਿਆ, ਭੰਗਰ! ਤੇਰੇ ਗੁਰੂ ਨੂੰ ਠੀਕ ਜਾਚ ਨਹੀਂ ਸੀ। ਬਰਤਨ ਸਾਫ਼ ਕੀਤੇ ਬਿਨਾਂ ਦੁੱਧ ਜਮਾਅ ਦਿੱਤਾ। ਇਸ ਕੁਚੱਜਪੁਣੇ ਨਾਲ ਉਸ ਨੇ ਮੱਖਣ ਗਵਾ ਹੀ ਲਿਆ ਅਤੇ ਗ੍ਰਿਹਸਤ ਤਿਆਗ ਦਿੱਤਾ। ਅਤੀਤ ਬਣੇ ਫਿਰ ਗ੍ਰਿਹਸਥੀਆਂ ਕੋਲੋਂ ਹੀ ਮੰਗ ਕੇ ਖਾਣ ਲੱਗੇ। ਜੇ ਇਹ ਕਰਨਾ ਸੀ ਤਾਂ ਕਿਰਤ ਕਿਉਂ ਤਿਆਗ ਦਿੱਤੀ ?

ਹਰ ਇਕ ਨੂੰ ਘਾਲ ਕੇ ਖਾਣ ਦਾ ਹੁਕਮ ਦੇਣ ਨਾਲ ਗੁਰੂ ਨਾਨਕ ਦੇਵ ਜੀ ਨੇ ਇਸ ਗੱਲ ਦੀ ਨੀਂਹ ਰੱਖ ਦਿੱਤੀ ਕਿ ਭਾਈਚਾਰੇ ਵਿਚ ਗ਼ਰੀਬੀ-ਅਮੀਰੀ ਦਾ ਬਹੁਤ ਫ਼ਰਕ ਨਾ ਰਹੇ। ਕਮਾ ਕੇ ਨਿਰਾ ਆਪ ਹੀ ਨਾ ਖਾਓ ਸਗੋਂ ਵੰਡ ਵੰਡ ਕੇ ਖਾਓ। ਬਜਾਏ ਇਸ ਦੇ ਕਿ ਦੂਜੇ ਖੋਹਣ ਨੂੰ ਤਿਆਰ ਹੋਣ, ਤੁਸੀਂ ਆਪ ਹੀ ਵੰਡ ਦਿਉ। ਇਕੁਰ

ਪਰਸਪਰ ਪਿਆਰ ਇਕ ਅਜਿਹਾ ਭਾਈਚਾਰਾ ਪੈਦਾ ਕਰ ਦੇਵੇਗਾ, ਜਿਥੇ ਨਾ ਊਚ-ਨੀਚ ਦਾ ਭੇਦ ਰਹੇਗਾ, ਨਾ ਅਮੀਰ-ਗ਼ਰੀਬ ਦਾ ਅਤੇ ਸਭ ਖ਼ਲਕਤ ਸੁੱਖੀ ਵੱਸੇਗੀ। ਸਾਨੂੰ ਜੋ ਅਰਦਾਸ ਗੁਰੂ ਜੀ ਨੇ ਸਿਖਾਈ ਹੈ:

**ਨਾਨਕ ਨਾਮ ਚੜ੍ਹਦੀ ਕਲਾ।**
**ਤੇਰੇ ਭਾਣੇ ਸਰਬੱਤ ਕਾ ਭਲਾ।**

ਉਹ ਅਮਲੀ ਤੌਰ 'ਤੇ ਪੂਰੀ ਹੋ ਜਾਏਗੀ।

# ਨਾ ਕੋਈ ਹਿੰਦੂ ਹੈ, ਨਾ ਮੁਸਲਮਾਨ ਹੈ!

ਸਭ ਤੋਂ ਪੁਰਾਤਨ ਜਨਮਸਾਖੀ ਵਿਚ ਲਿਖਿਆ ਹੈ ਕਿ ਜਦੋਂ ਬਾਬਾ ਨਾਨਕ ਵੇਈਂ ਨਦੀ ਵਿੱਚੋਂ ਤਿੰਨ ਦਿਨ ਦੀ ਟੁੱਭੀ ਮਗਰੋਂ ਬਾਹਰ ਨਿਕਲੇ ਤਾਂ ਪਹਿਲੇ ਤਾਂ ਉਨ੍ਹਾਂ ਆਪਣਾ ਸਾਰਾ ਮਾਲ-ਮੱਤਾ ਗ਼ਰੀਬਾਂ ਤੇ ਮਸਕੀਨਾਂ ਨੂੰ ਲੁਟਾ ਦਿੱਤਾ ਤੇ ਫਿਰ ਜਾ ਕੇ ਫ਼ਕੀਰਾਂ ਵਿਚ ਰਲ ਬੈਠਾ, ਪਰ ਕਿਸੇ ਨਾਲ ਬੋਲੇ ਕੁਝ ਨਾ, ਪੂਰਾ ਇਕ ਦਿਨ ਚੁੱਪ ਰਿਹਾ। ਦੂਜੇ ਦਿਨ ਜਦ ਜ਼ਬਾਨ ਖੋਲ੍ਹੀ ਤਾਂ ਇਹ ਸ਼ਬਦ ਨਿਕਲੇ, "ਨਾ ਕੋਈ ਹਿੰਦੂ ਹੈ, ਨਾ ਮੁਸਲਮਾਨ ਹੈ।"

ਸੁਣਨ ਵਾਲੇ ਹੈਰਾਨ ਹੋ ਗਏ ਤੇ ਜਾ ਕੇ ਨਵਾਬ ਨੂੰ ਕਿਹਾ ਕਿ ਨਾਨਕ ਐਉਂ ਕਹਿੰਦਾ ਹੈ। ਨਵਾਬ ਗੁਰੂ ਜੀ ਦਾ ਵਿਸ਼ਵਾਸੀ ਸੀ, ਕਹਿਣ ਲੱਗਾ—ਭਾਈ! ਤੁਸੀਂ ਨਾਨਕ ਨੂੰ ਕੁਝ ਨਾ ਕਹੋ, ਉਹ ਰੱਬ ਦਾ ਬੰਦਾ ਹੈ। ਪਰ ਬਾਬੇ ਦੇ ਇਹ ਸ਼ਬਦ ਕਾਜ਼ੀ ਨੂੰ ਪਸੰਦ ਨਾ ਆਏ ਤੇ ਆਉਂਦੇ ਵੀ ਕਿਸ ਤਰ੍ਹਾਂ? ਗੁਰੂ ਨਾਨਕ ਸਾਰੇ ਰਾਜ਼ ਦੀ ਹੱਦ ਤਕ ਪੁੱਜ ਚੁੱਕਾ ਸੀ ਅਤੇ ਦੁਨਿਆਵੀ ਧਾਰਮਿਕ ਆਗੂ ਕੇਵਲ ਆਪਣੇ ਸ਼ਰਧਾਲੂਆਂ ਦੀ ਗਿਣਤੀ ਨਾਲ ਹੀ ਮਤਲਬ ਰੱਖਦੇ ਹਨ।

ਗੁਰੂ ਨਾਨਕ ਦੇ ਇਹ ਸ਼ਬਦ ਕੂੜੇ ਆਗੂਆਂ ਲਈ ਜ਼ਬਰਦਸਤ ਚੈਲੰਜ ਸਨ। ਇਨ੍ਹਾਂ ਸ਼ਬਦਾਂ ਦਾ ਭਾਵ ਇਹ ਸੀ ਕਿ ਮਨੁੱਖ ਸਾਰੇ ਇਕ ਹਨ। ਜਨਮ ਤੋਂ ਨਾ ਕੋਈ ਹਿੰਦੂ ਹੈ, ਨਾ ਮੁਸਲਮਾਨ ਹੈ ਤੇ ਨਿਰਾ ਨਾਮ ਰੱਖ ਲੈਣ ਨਾਲ ਆਦਮੀ ਧਾਰਮਿਕ ਨਹੀਂ ਬਣ ਜਾਂਦਾ, ਧਰਮ ਦਾ ਤਾਂ ਕਰਤੂਤ ਤੋਂ ਪਤਾ ਲੱਗਦਾ ਹੈ। ਬਾਬੇ ਦਾ ਇਹ ਕਹਿਣਾ ਤੰਗਦਿਲੀ ਨਹੀਂ ਸੀ, ਸਗੋਂ ਨਿਰਭਰ ਰੱਖਣ ਵਾਲੀ ਫ਼ਿਰਕੇਬੰਦੀ ਦੀ ਜੜ੍ਹੀਂ ਕੁਹਾੜਾ ਸੀ। ਚਾਲਾਕ ਮਨੁੱਖਾਂ ਨੇ ਭੇਡਾਂ ਵਾਂਗ ਮਨੁੱਖਾਂ ਨੂੰ ਅੱਡ-ਅੱਡ ਟੋਲਿਆਂ ਵਿਚ ਵੰਡਿਆ ਹੋਇਆ ਸੀ ਤੇ ਆਪਣਾ ਸਵਾਰਥ ਪੂਰਾ ਕਰਨ ਲਈ ਸਦਾ ਇਸ ਯਤਨ ਵਿਚ ਰਹਿੰਦੇ ਸਨ ਕਿ ਉਹ ਸਾਡੇ ਵਾੜੇ ਵਿਚ, ਕਿਧਰੇ ਆਪਸ ਵਿਚ ਮਿਲ ਬੈਠ ਕੇ ਸੱਚ ਨੂੰ ਨਾ ਪਛਾਣ ਲੈਣ। ਇਸ ਲਈ ਪ੍ਰੇਮ ਤੇ ਮੇਲ ਦਾ ਉਪਦੇਸ਼ ਦੇਣ ਦੀ ਥਾਂ ਸਦਾ ਵੈਰ ਤੇ ਭੇਦ ਨੂੰ ਦ੍ਰਿੜ੍ਹ ਕਰਾਉਣ ਦਾ ਯਤਨ ਕਰਦੇ ਰਹਿੰਦੇ ਸਨ।

ਬਾਬਾ ਨਾਨਕ ਪੰਜਾਬ ਦੀ ਅਸਲ ਬਿਮਾਰੀ ਨੂੰ ਪਛਾਣ ਗਿਆ। ਪੰਜਾਬ ਕਿਉਂ ਸਭ ਤੋਂ ਵਧੀਕ ਝਗੜੇ ਦੀ ਭੂਮੀ ਬਣਿਆ ਹੋਇਆ ਹੈ? ਕੇਵਲ ਇਸ ਲਈ ਕਿ ਲੋਕਾਂ ਨੇ ਧਰਮ ਕੇਵਲ ਧੜੇ ਵਿਚ ਸਮਝਿਆ ਹੋਇਆ ਹੈ। ਬਾਬੇ ਦੇ ਵੇਲੇ ਇਸ ਤੋਂ ਵਧੀਕ ਭੈੜਾ ਹਾਲ ਸੀ। ਕਰਤੂਤ ਭਾਵੇਂ ਕੁਝ ਹੋਵੇ, ਨਾਮ ਧਰੀਕ ਹਿੰਦੂ ਨੂੰ, ਹਿੰਦੂ ਆਪਣਾ ਸਮਝਦੇ ਸਨ। ਇਕੁਰ ਹੀ ਮੁਸਲਮਾਨ ਇਕ ਐਬੀ ਮੁਸਲਮਾਨ ਨੂੰ ਧਰਮੀ ਤੇ ਕੁਰਬਾਨੀ

ਦੇ ਪੁਤਲੇ ਹਿੰਦੂ ਤੋਂ ਤਰਜੀਹ ਦਿੰਦਾ ਸੀ। ਸਿੱਟਾ ਇਹ ਸੀ ਕਿ ਧਰਮ ਪਿਆਰ ਸਿਖਾਉਣ ਦੀ ਥਾਂ ਖ਼ੂਨ ਖ਼ਰਾਬੇ ਦਾ ਕਾਰਨ ਬਣਿਆ ਹੋਇਆ ਸੀ, ਜਿਕੁਰ ਅੱਜ-ਕੱਲ੍ਹ ਭੀ ਹੈ।

ਅਸਲ ਗੱਲ ਇਹ ਹੈ ਕਿ ਸਹੀ ਰਾਹ ਦੁਨੀਆਂ ਵਿਚ ਦੋ ਹੀ ਹਨ—ਧਰਮ ਤੇ ਕੁਰਬਾਨੀ। ਸੱਚ ਦਾ ਰਾਹ, ਜੋ ਗੁਰਮੁਖਾਂ ਦੇ ਰਾਹ 'ਤੇ ਰੱਬ ਦਾ ਰਾਹ ਹੈ। ਸਰੀਰਕ ਖ਼ਾਹਸ਼ਾਂ, ਮਨ ਦੀਆਂ ਮੱਤਾਂ ਤੇ ਸਵਾਰਥ ਦੇ ਮਗਰ ਪੈਣਾ, ਜੋ ਮਨਮੁਖਾਂ ਦਾ ਰਾਹ ਹੈ ਤੇ ਸ਼ੈਤਾਨ ਦਾ ਰਾਹ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਮਨੁੱਖ ਕੇਵਲ ਇਕ ਸੋਹਣਾ ਜਿਹਾ ਨਾਮ ਰੱਖ ਕੇ ਹੀ ਇਹ ਸਮਝ ਲੈਂਦੇ ਹਨ ਕਿ ਬੱਸ, ਹੁਣ ਕਾਰਜ ਸਰ ਗਿਆ ਹੈ। ਹੁਣ ਜਦ ਅਸੀਂ ਅਮਕੇ ਨਬੀ, ਰਿਸ਼ੀ ਜਾਂ ਪੈਗ਼ੰਬਰ ਦੇ ਸਿੱਖ ਹੋ ਗਏ ਹਾਂ ਤਾਂ ਹੁਣ ਸਾਨੂੰ ਉਹ ਹੀ ਬਚਾਏਗਾ, ਪਰ ਇਹ ਕੱਚਪੁਣਾ ਹੈ। ਜਦੋਂ ਬਾਬਾ ਮੱਕੇ ਗਿਆ ਤਾਂ ਉਥੋਂ ਦੇ ਵਸਨੀਕਾਂ ਜਦ ਬਾਬੇ ਪਾਸੋਂ ਧਰਮ ਦੀ ਗੱਲ ਪੁੱਛੀ ਤਾਂ ਉਨ੍ਹਾਂ ਇਕੁਰ ਫ਼ੁਰਮਾਇਆ :

**ਪੁਛਨਿ ਗਲ ਈਮਾਨ ਦੀ ਕਾਜ਼ੀ ਮੁਲਾਂ ਇਕਠੇ ਹੋਈ।**
**ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।**
**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?**
**ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।**
**ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।**
**ਕਚਾ ਰੰਗੁ ਕਸੁੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ।**
**ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਇਕ ਥਾਇ ਖਲੋਈ।**
**ਰਾਹਿ ਸੈਤਾਨੀ ਦੁਨੀਆਂ ਗੋਈ ॥੩੩॥** *(ਵਾਰ ੧, ਪਉੜੀ ੩੩)*

ਇਹ ਬਾਬੇ ਦਾ ਸਾਰਾ ਸੁਨੇਹਾ ਸੀ :

**ਕੀ ਹਿੰਦੂ ਕੀ ਮੁਸਲਮਾਨ ਆਪੋ ਆਪਣੇ ਅਮਲ ਪ੍ਰਵਾਣ।**

*(ਜਨਮ ਸਾਖੀ ਭਾਈ ਬਾਲਾ)*

ਭਾਵ ਮਨੁੱਖਾਂ ਉਪਰ ਨਿਬੇੜਾ ਹੋਊ, ਨਾਮ ਭਾਵੇਂ ਕੋਈ ਰੱਖ ਲਵੋ, ਉਸ ਦਾ ਕੁਝ ਨਹੀਂ ਕਟੀਦਾ ਤੇ ਇਸੇ ਗੱਲ ਦੀ ਹੀ ਸਮਝ ਨੇ ਸਭ ਨਾਮਧਰੀਕ ਧਾਰਮਿਕ (ਜੋ ਅਸਲ ਵਿਚ ਸਾਰੇ ਮਾਇਕ ਹਨ) ਝਗੜੇ ਦੂਰ ਕਰਦੇ ਹਨ। ਪਾਠਕ ਜੀ! ਧੜਾ ਧਰਮ ਨਹੀਂ, ਧਰਮ ਸੱਚ 'ਤੇ ਤੁਰਨਾ, ਕੁਰਬਾਨੀ ਦਾ ਜੀਵਨ ਬਸਰ ਕਰਨਾ ਤੇ ਪਿਆਰੇ ਦੀ ਯਾਦ ਨੂੰ ਹਰਦਮ ਤਾਜ਼ਾ ਕਰਨਾ ਹੈ। ਜਦੋਂ ਇਸ ਗੱਲ ਨੂੰ ਮਨੁੱਖ ਸਮਝ ਜਾਂਦਾ ਹੈ ਤਾਂ ਉਹਦਾ ਵਖਰੇਵਾਂ ਦੂਰ ਹੋ ਜਾਂਦਾ ਹੈ। ਉਹ ਮਨੁੱਖਾਂ ਦੀ ਸੇਵਾ ਕਰ ਕੇ ਪ੍ਰਸੰਨ ਹੁੰਦਾ ਹੈ ਤੇ ਦੂਜਿਆਂ ਦੀ ਵਡਿਆਈ ਵੇਖ ਸੜਦਾ ਨਹੀਂ, ਸਗੋਂ ਖ਼ੁਸ਼ ਹੁੰਦਾ ਹੈ ਤੇ ਦੋਵੇਂ ਵੇਲੇ ਦਰਗਾਹ ਵਿਚ ਹੱਥ ਜੋੜ ਕੇ ਸਰਬੱਤ ਦਾ ਭਲਾ ਮੰਗਦਾ ਹੈ।

# ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ

ਗੁਰੂ ਗੋਬਿੰਦ ਸਿੰਘ ਜੀ ਦੇ ਇਸ ਵਾਕ ਨੂੰ ਠੀਕ ਤਰ੍ਹਾਂ ਸਮਝਣ ਲਈ ਜ਼ਰੂਰੀ ਹੈ ਕਿ ਅਸੀਂ ਪ੍ਰੇਮ ਸ਼ਬਦ ਦੇ ਉਸ ਭਾਵ ਨੂੰ ਸਮਝੀਏ, ਜੋ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਜਾਂ-ਨਸ਼ੀਨਾਂ ਦੀ ਸਿੱਖਿਆ ਵਿਚ ਇਸ ਸ਼ਬਦ ਨਾਲ ਸੰਬੰਧਿਤ ਹੈ। ਆਮ ਤੌਰ 'ਤੇ ਅਸੀਂ ਇਸ ਸ਼ਬਦ ਦਾ ਭਾਵ ਕੁਝ ਹੋਰ ਹੀ ਲੈਂਦੇ ਹਾਂ। ਇਕ ਮਿੱਤਰ ਦੂਜੇ ਨੂੰ ਆਖਦਾ ਹੈ, ਤੁਸੀਂ ਮੇਰੀ ਗੱਲ ਨਹੀਂ ਮੰਨਦੇ, ਮੈਂ ਤੁਹਾਡੇ ਨਾਲ ਇਤਨਾ ਪ੍ਰੇਮ ਕਰਦਾ ਹਾਂ। ਪਰ ਗੁਰੂ ਸਾਹਿਬ ਜਿਸ ਨਾਲ ਪ੍ਰੇਮ ਕਰਦੇ ਹਨ, ਉਸ ਨੂੰ ਆਪਣੀ ਗੱਲ ਮਨਾਉਣ ਦੀ ਥਾਂ ਉਸ ਦੀ ਮਰਜ਼ੀ ਅਰਥਾਤ ਭਾਣੇ ਅੰਦਰ ਤੁਰਨ ਨੂੰ, ਪ੍ਰੇਮ ਦਾ ਸਰੂਪ ਸਮਝਦੇ ਹਨ। ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥੨੦॥** *(ਸਲੋਕ ਮ: ੧, ਪੰਨਾ 1412)*



ਹੇ ਮਨੁੱਖ! ਜੇ ਤੂੰ ਪ੍ਰੇਮ ਦੀ ਖੇਡ ਖੇਡਣਾ ਚਾਹੁੰਦਾ ਹੈਂ ਤਾਂ ਆਪਣਾ ਸਿਰ ਤਲੀ 'ਤੇ ਰੱਖ ਕੇ ਇਸ ਰਾਹ 'ਤੇ ਪੈਰ ਧਰ। ਜੇ ਬਿਨਾਂ ਅਹਿਸਾਨ ਜਾਂ ਸੰਕੋਚ ਕੀਤੇ ਤੂੰ ਸਿਰ ਦੇ ਸਕਦਾ ਹੈਂ ਤਾਂ ਇਸ ਪਾਸੇ ਕਦਮ ਰੱਖ। ਗੁਰੂ ਅਰਜਨ ਦੇਵ ਜੀ ਨੇ ਵੀ ਪ੍ਰੇਮ ਦੀ ਵਿਆਖਿਆ ਕਰਦੇ ਹੋਏ ਇਹੋ ਰੂਪ ਉਸ ਦਾ ਬੰਨ੍ਹਿਆ ਹੈ:

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥**

*(ਚਉਬੋਲੇ ਮ: ੫, ਪੰਨਾ 1363)*

ਹੇ ਸੰਮਨ! ਜੇ ਇਹ ਪ੍ਰੇਮ ਪੈਸਿਆਂ ਬਦਲੇ ਮਿਲ ਸਕਦਾ ਤਾਂ ਲੰਕਾ ਦਾ ਪਤੀ ਰਾਵਣ ਕੋਈ ਕੰਗਾਲ ਨਹੀਂ ਸੀ। ਉਸ ਦੀ ਲੰਕਾ ਤਾਂ ਸੋਨੇ ਦੀ ਕਹੀ ਜਾਂਦੀ ਹੈ। ਸ਼ਿਵਜੀ ਨੂੰ ਪ੍ਰਸੰਨ ਕਰਨ ਲਈ ਉਸ ਨੂੰ ਆਪਣੇ ਸਿਰ ਕੱਟ ਕੇ ਹਵਨ ਕੁੰਡ ਵਿਚ ਪਾਣੇ ਪਏ। ਆਪਣਾ ਆਪ ਕੁਰਬਾਨ ਕੀਤੇ ਬਿਨਾਂ ਪ੍ਰੇਮ ਦੀ ਦਾਤ ਨਹੀਂ ਲੱਭਦੀ।

ਹਾਫ਼ਜ਼ ਸ਼ੀਰਾਜ਼ੀ ਨੇ ਵੀ ਕਿਹਾ ਸੀ: "ਇਸ਼ਕ ਆਸਾਨ ਨਮੂਦ ਅੱਵਲ, ਵਲੇ ਉਫ਼ਤਾਦ ਮੁਸ਼ਕਲਹਾ", ਅਰਥਾਤ ਪ੍ਰੇਮ ਪਹਿਲੋਂ ਤਾਂ ਬੜਾ ਸੌਖਾ ਮਲੂਮ ਹੁੰਦਾ ਸੀ, ਪਰ ਜਦੋਂ ਇਸ ਪਾਸੇ ਤੁਰੇ ਤਾਂ ਸੈਂਕੜੇ ਮੁਸ਼ਕਲਾਂ ਪੇਸ਼ ਆਈਆਂ।

ਬੁੱਲ੍ਹੇ ਸ਼ਾਹ ਦਾ ਵੀ ਤਜਰਬਾ ਇਹੋ ਸੀ: "ਅੱਲਾਹ ਦੀ ਸਹੁੰ, ਅੱਲਾਹ ਜਾਣੇ, ਹੱਸਦਿਆਂ ਗਲ ਵਿਚ ਪੈ ਗਈ ਫਾਹੀ", ਭਾਵ ਮੈਂ ਸਮਝਿਆ ਸੀ ਕਿ ਇਸ਼ਕ ਐਵੇਂ

ਇਕ ਹਾਸੇ ਦੀ ਗੱਲ ਹੈ, ਪਰ ਜਦੋਂ ਦਿਲ ਵਿਚ ਪ੍ਰੇਮ ਜਾਗਿਆ ਤਾਂ ਮਾਨੋਂ, ਇਕ ਫਾਹੀ ਗਲ ਵਿਚ ਪੈ ਗਈ।

ਗੁਰੂ ਗੋਬਿੰਦ ਸਿੰਘ ਜੀ ਲਈ ਤਾਂ ਅਕਾਲ ਪੁਰਖ ਦਾ ਸਰੂਪ ਹੀ ਪ੍ਰੇਮ ਸੀ:

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥** *(ਜਾਪੁ ਸਾਹਿਬ)*

ਹੇ ਨਿਰੰਕਾਰ! ਜਿਧਰ ਕਿਤੇ ਮੈਂ ਵੇਖਦਾ ਹਾਂ, ਸਾਰੀਆਂ ਦਿਸ਼ਾਵਾਂ ਵਿਚ ਅਤੇ ਕੋਨਿਆਂ ਵਿਚ ਤੂੰ ਪ੍ਰੇਮ ਦੀ ਸ਼ਕਲ ਵਿਚ ਹੀ ਪਸਰਿਆ ਹੋਇਆ ਹੈਂ। ਤੇਰਾ ਰੂਪ ਹੀ ਪ੍ਰੇਮ ਹੈ।

ਈਸ਼ਵਰ ਦਾ ਇਹ ਸਰੂਪ ਧਿਆਨ ਵਿਚ ਰੱਖ ਕੇ ਬਾਲਪਨ ਵਿਚ ਹੀ ਉਨ੍ਹਾਂ ਇਹ ਖੇਡ ਖੇਡਣ ਦਾ ਫ਼ੈਸਲਾ ਕਰ ਲਿਆ। ਜਦੋਂ ਉਨ੍ਹਾਂ ਦੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਪਾਸ ਸ੍ਰੀ ਅਨੰਦਪੁਰ ਵਿਚ ਕਸ਼ਮੀਰੀ ਪੰਡਤ ਆਏ ਤੇ ਉਨ੍ਹਾਂ ਆਪਣੇ ਦੁੱਖ ਨੂੰ ਬਿਆਨ ਕੀਤਾ ਕਿ ਔਰੰਗਜ਼ੇਬ ਦੇ ਹੁਕਮ ਨਾਲ ਗਵਰਨਰ ਕਸ਼ਮੀਰ ਸਾਨੂੰ ਜ਼ਬਰਦਸਤੀ ਮੁਸਲਮਾਨ ਕਰਨਾ ਚਾਹੁੰਦਾ ਹੈ, ਬਚਣ ਦਾ ਕੋਈ ਉਪਾਵ ਦੱਸੋ।

ਇਸ ਸਮੱਸਿਆ ਦੇ ਵਿਚਾਰ ਵਿਚ ਗੁਰੂ ਤੇਗ਼ ਬਹਾਦਰ ਜੀ ਬੈਠੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਵੀ ਦੀਵਾਨ ਵਿਚ ਆ ਗਏ। ਪਿਤਾ ਜੀ ਨੂੰ ਸੋਚ ਵਿਚ ਵੇਖ ਕੇ ਪ੍ਰਸ਼ਨ ਕੀਤਾ ਕਿ ਤੁਸੀਂ ਕਿਸ ਚਿੰਤਾ ਵਿਚ ਹੋ?

ਉਨ੍ਹਾਂ ਕਿਹਾ, "ਇਕ ਸਮੱਸਿਆ ਦਾ ਹੱਲ ਸੋਚ ਰਹੇ ਹਾਂ ਅਤੇ ਉਹ ਇਹ ਹੈ ਕਿ ਕੋਈ ਮਹਾਂਪੁਰਸ਼ ਇਨ੍ਹਾਂ ਦੀ ਤਕਲੀਫ਼ ਦੂਰ ਕਰਨ ਲਈ ਆਪਣਾ ਸੀਸ ਦੇ ਦੇਵੇ ਤਾਂ ਇਹ ਬਚ ਸਕਦੇ ਹਨ।"



ਬਾਲ-ਵਰੇਸ ਵਿਚ ਹੀ ਪ੍ਰੇਮ ਦੀ ਖੇਡ ਖੇਡਣ ਵਾਲੇ ਬੋਲੇ, "ਤੁਸਾਥੋਂ ਵੱਡਾ ਮਹਾਂਪੁਰਸ਼ ਸੰਸਾਰ ਵਿਚ ਐਸ ਵੇਲੇ ਕੌਣ ਹੈ?"

ਇਕ ਕਵੀ ਦੇ ਕਥਨ ਅਨੁਸਾਰ ਨੌਵੇਂ ਪਾਤਸ਼ਾਹ ਜੀ ਨੇ ਫ਼ੁਰਮਾਇਆ:

**ਇਕ ਚਿੰਤਾ ਤੁਮਰੀ ਅਹੈ,**
**ਉਮਰ ਅਲਪ ਦਸ ਸਾਲ।**
**ਵੈਰੀ ਸਿਰ ਪਰ ਬਹੁਤ ਹੈਂ,**
**ਤਾਂ ਤੇ ਚਿੰਤ ਵਿਸ਼ਾਲ।**

ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਨੇ ਉੱਤਰ ਦਿੱਤਾ:

**ਹੁਤੇ ਉਦਰ ਜਬ ਮਾਤ ਕੇ,**
**ਊਹਾਂ ਰਾਖਾ ਜੋਇ।**
**ਅਬ ਤੋ ਭਏ ਦਸ ਸਾਲ ਕੇ,**
**ਕਿਉਂ ਨ ਸਹਾਈ ਹੋਇ।**

ਪਿਤਾ ਜੀ ਦੀ ਕੁਰਬਾਨੀ ਦੀ ਪਹਿਲੀ ਉਦਾਹਰਣ ਉਨ੍ਹਾਂ ਦੇ ਇਹ ਖੇਡ ਖੇਡਣ ਦੀ ਹੈ।

ਫਿਰ ਜਦੋਂ ਖ਼ਾਲਸਾ ਸਾਜਣ ਦਾ ਵਿਚਾਰ ਕੀਤਾ ਤਾਂ ਸਿੱਖਾਂ ਪਾਸੋਂ ਜਿਹੜੀ ਮੰਗ

ਕੀਤੀ, ਉਹ ਵੀ ਇਸੇ ਆਧਾਰ 'ਤੇ ਸੀ। ਵਿਸਾਖੀ ਵਾਲੇ ਦਿਨ ਦੀਵਾਨ ਵਿਚ ਸ੍ਰੀ ਸਾਹਿਬ ਧੂਹ ਕੇ ਉਹ ਖੜੇ ਹੋ ਗਏ ਤੇ ਅਵਾਜ਼ ਦਿੱਤੀ, "ਕੋਈ ਹੈ ਜੋ ਗੁਰੂ ਨਾਲ ਪ੍ਰੇਮ ਕਰਦਾ ਹੈ ਅਤੇ ਧਰਮ ਲਈ ਸੀਸ ਦੇਣ ਨੂੰ ਤਿਆਰ ਹੈ?"

ਦਯਾ ਰਾਮ ਜੀ ਖੜੇ ਹੋਏ ਤਾਂ ਉਨ੍ਹਾਂ ਨੂੰ ਪਕੜ ਕੇ ਤੰਬੂ ਵਿਚ ਲੈ ਗਏ ਤੇ ਲਹੂ ਨਾਲ ਭਰੀ ਤਲਵਾਰ ਲੈ ਫਿਰ ਦੀਵਾਨ ਵਿਚ ਆ ਗਏ ਅਤੇ ਉਹੋ ਮੰਗ ਦੁਹਰਾਈ। ਜਦੋਂ ਪੰਜ ਸੱਜਣ ਇਸ ਅਜ਼ਮਾਇਸ਼ ਵਿਚ ਨਿਤਰ ਆਏ ਤਾਂ ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਦੀ ਨੀਂਹ ਰੱਖੀ। ਫਿਰ ਉਨ੍ਹਾਂ ਅੱਗੇ ਹੱਥ ਜੋੜ ਕੇ ਆਪ ਖੜੇ ਹੋ ਗਏ, "ਮੈਨੂੰ ਵੀ ਹੁਣ ਅੰਮ੍ਰਿਤ ਛਕਾ ਕੇ ਇਸ ਪੰਥ ਵਿਚ ਸ਼ਾਮਲ ਕਰੋ।"

ਗੁਰੂ ਜੀ ਦਾ ਆਪਣੇ ਹੀ ਸਜਾਏ ਸਿੰਘਾਂ ਪਾਸੋਂ ਅੰਮ੍ਰਿਤ ਛਕਣਾ ਤੇ ਖ਼ਾਲਸਾ ਨੂੰ ਗੁਰੂ ਜੀ ਦੀ ਪਦਵੀ ਦੇਣੀ, ਇਹ ਸੀਸ ਕੁਰਬਾਨ ਕਰਨ ਨਾਲੋਂ ਘੱਟ ਨਹੀਂ ਸੀ। ਫਿਰ ਜਦੋਂ ਯੁੱਧ ਸ਼ੁਰੂ ਹੋਏ ਤਾਂ ਚਮਕੌਰ ਦੀ ਲੜਾਈ ਵਿਚ ਆਪਣੇ ਜਿਗਰ ਦੇ ਟੋਟਿਆਂ ਨੂੰ ਆਪਣੇ ਹੱਥੀਂ ਤਿਆਰ ਕਰ ਕੇ ਕੁਰਬਾਨੀ ਲਈ ਭੇਜਿਆ। ਦੋ ਸਾਹਿਬਜ਼ਾਦੇ ਨੀਹਾਂ ਵਿਚ ਚਿਣੇ ਗਏ ਅਤੇ ਮਾਤਾ ਗੁਜਰੀ ਜੀ ਨੇ ਵੀ ਸ਼ਹਾਦਤ ਪ੍ਰਾਪਤ ਕਰ ਲਈ। ਜੰਗਲ ਦੇ ਕੰਡਿਆਲੇ ਝਾੜਾਂ ਵਿੱਚੋਂ ਲੰਘਦੇ ਹੋਏ ਆਪ ਦੇ ਪੈਰ ਜ਼ਖ਼ਮੀ ਹੋ ਗਏ ਤੇ ਕੱਪੜੇ ਪਾਟ ਗਏ ਤਾਂ ਇਸ ਰਾਹ 'ਤੇ ਤੁਰਨ ਦਾ ਇਰਾਦਾ ਇਸ ਸ਼ਬਦ ਰਾਹੀਂ ਪ੍ਰਗਟ ਕੀਤਾ:

**ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾ ਦਾ ਕਹਣਾ॥**
**ਤੁਧ ਬਿਨੁ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ॥**
**ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ॥**
**ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆਂ ਦਾ ਰਹਣਾ॥**

*(ਖਿਆਲ ਪਾਤਸ਼ਾਹੀ ੧੦)*

ਇਹ ਪ੍ਰੇਮ ਦੀ ਅਵਧੀ ਸੀ। ਅਨੰਦਪੁਰ ਖੁਸ ਗਿਆ। ਸਾਹਿਬਜ਼ਾਦੇ ਸ਼ਹੀਦ ਹੋ ਗਏ। ਮਾਤਾ ਜੀ ਵੀ ਗੁਰਪੁਰੀ ਜਾ ਪਧਾਰੇ, ਪਰ ਪ੍ਰੇਮ ਦੇ ਰਾਹ 'ਤੇ ਤੁਰਦੇ ਹੋਇਆਂ ਹਿੰਮਤ ਨਹੀਂ ਹਾਰੀ। ਇਹ ਰਾਹ ਹੀ ਕੁਰਬਾਨੀਆਂ ਦਾ ਹੈ। ਜਦੋਂ ਫਿਰ ਸੰਗਤਾਂ ਆ ਮਿਲੀਆਂ, ਦੀਵਾਨ ਸਜਣ ਲੱਗੇ ਤੇ ਆਪ ਜੀ ਦਾ ਟੱਬਰ (ਮਹਿਲ) ਵੀ ਆ ਰਲਿਆ ਤਾਂ ਗੁਰੂ ਜੀ ਨਾਲ ਸਾਹਿਬਜ਼ਾਦੇ ਨਾ ਵੇਖ ਕੇ ਪ੍ਰਸ਼ਨ ਕੀਤਾ ਕਿ ਸਾਹਿਬਜ਼ਾਦੇ ਕਿਥੇ ਹਨ? ਤਾਂ ਫ਼ੁਰਮਾਇਆ—ਦੀਵਾਨ ਵਿਚ। ਜਦੋਂ ਮਾਤਾ ਜੀ ਨੂੰ ਉਥੇ ਆਪਣੇ ਜਿਗਰ ਦੇ ਟੋਟੇ ਨਜ਼ਰ ਨਾ ਆਏ ਤਾਂ ਉਹ ਕਹਿਣ ਲੱਗੇ—ਉਥੇ ਤਾਂ ਕੋਈ ਨਹੀਂ। ਸਾਹਿਬ ਦੀਵਾਨ ਵਿਚ ਆ ਗਏ ਤੇ ਕਹਿਣ ਲੱਗੇ:

**ਇਨ ਪੁਤ੍ਰਨ ਕੇ ਸੀਸ ਪੁਰ, ਵਾਰ ਦੀਏ ਸੁਤ ਚਾਰ॥**
**ਚਾਰ ਮੂਏ ਤਉ ਕਿਆ ਹੂਆ ਜਬ ਜੀਵਤ ਕਈ ਹਜ਼ਾਰ॥**

ਇਹੋ ਗੱਲ ਔਰੰਗਜ਼ੇਬ ਨੂੰ ਜ਼ਫ਼ਰਨਾਮੇ ਵਿਚ ਲਿਖੀ:

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ?**
**ਕਿ ਬਾਕੀ ਬਿਮਾਂਦਸਤ ਪੇਚੀਦਾ ਮਾਰ॥੭੮॥**

**ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ॥**
**ਕਿ ਆਤਿਸ਼ ਦਮਾਂ ਰਾ ਫਰੋਜ਼ਾ ਕੁਨੀ॥੭੯॥** *(ਦਸਮ ਗ੍ਰੰਥ, ਪੰਨਾ 1392)*

ਕੀ ਹੋਇਆ ਕਿ ਚਾਰ ਬੱਚੇ ਤੁਸਾਂ ਮਰਵਾ ਦਿੱਤੇ। ਕਰੁੰਡੀਏ ਸੱਪ ਅਜੇ ਬਾਕੀ ਹਨ। ਚਾਰ ਚਿੰਗਾਰੀਆਂ ਬੁਝਾ ਕੇ ਤੁਸਾਂ ਆਪਣੇ ਸਿਰ 'ਤੇ ਭੜਕਦੀ ਅੱਗ ਦਾ ਭਾਂਬੜ ਬਾਲ ਲਿਆ ਹੈ। ਕਰਨ ਯੋਗ ਕਰਤੱਵ ਦੱਸਦਿਆਂ ਕਿਹਾ:

**ਕਿ ਈਂ ਕਾਰ ਨੇਕਅਸਤੁ ਦੀ ਪਰਵਰੀ॥**
**ਚੁ ਯਜ਼ਦਾਂ ਸ਼ਨਾਸੀ ਬਜਾਂ ਬਰਤਰੀ॥੯੪॥** *(ਦਸਮ ਗ੍ਰੰਥ, ਪੰਨਾ 1392)*

ਨੇਕ ਕੰਮ ਤੇ ਧਰਮ ਦੀ ਪਾਲਣਾ ਇਹ ਹੈ ਕਿ ਰੱਬ ਨੂੰ ਪਹਿਚਾਣ ਤੇ ਜਾਨ ਤੋਂ ਵੱਧ ਉਸ ਨਾਲ ਪਿਆਰ ਕਰ। ਗੁਰੂ ਜੀ ਨੇ ਆਪਣੀ ਜ਼ਿੰਦਗੀ ਵਿਚ ਸਭ ਪਿਆਰੀਆਂ ਵਸਤਾਂ ਕੁਰਬਾਨ ਕਰ ਕੇ, ਇਸ ਤੁਕ "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਦੇ ਠੀਕ ਅਰਥ ਸੰਸਾਰ ਨੂੰ ਸਮਝਾਏ। ਆਪ ਨੇ ਫ਼ੁਰਮਾਇਆ ਸੀ:

**ਮੋ ਗ੍ਰਹਿ ਮੈ ਮਨ ਤੇ, ਤਨ ਤੇ,**
**ਸਿਰ ਲਉ ਧਨ ਹੈ, ਸਭ ਹੀ ਇਨ ਹੀ ਕੋ।** *(ਦਸਮ ਗ੍ਰੰਥ, ਪੰਨਾ 716)*

ਤੇ ਇਸ ਨੂੰ ਵਰਤ ਕੇ ਦੱਸਿਆ। ਅਸੀਂ ਵੀ ਦੇਸ਼ ਅਤੇ ਧਰਮ ਦੇ ਪ੍ਰੇਮ ਦੇ ਨਾਹਰੇ ਲਾਂਦੇ ਹਾਂ, ਪਰ ਕੁਰਬਾਨੀ ਕਰਨ ਨੂੰ ਤਿਆਰ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਕੁਰਬਾਨੀ ਦੀ ਸਪਿਰਿਟ ਨੂੰ ਸਦੀਆਂ ਮਗਰੋਂ ਸੁਰਜੀਤ ਕੀਤਾ ਤੇ ਦੇਸ਼, ਬਦੇਸ਼ੀਆਂ ਦੀ ਗ਼ੁਲਾਮੀ ਤੋਂ ਆਜ਼ਾਦ ਹੋ ਗਿਆ। ਜੇ ਆਜ਼ਾਦੀ ਕਾਇਮ ਰੱਖਣੀ ਹੈ ਤਾਂ ਹੁਣ ਵੀ ਆਗੂਆਂ ਤੇ ਜਨਤਾ ਨੂੰ ਇਸੇ ਰਾਹ ਤੁਰਨਾ ਪਵੇਗਾ।

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰੇਮ-ਸੁਨੇਹਾ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਹੜਾ ਵੱਡਾ ਕੰਮ ਹਿੰਦੁਸਤਾਨ ਦੀ ਧਾਰਮਿਕ ਦੁਨੀਆਂ ਵਿਚ ਕੀਤਾ, ਉਹ ਇਹ ਸੀ ਕਿ ਲੋਕ ਧਰਮ ਦੇ ਅਸੂਲਾਂ ਨੂੰ ਨਿਰਾ ਦਿਮਾਗ਼ੀ ਮਨੌਤ ਤਕ ਹੀ ਮਹਿਦੂਦ ਨਾ ਰੱਖਣ, ਸਗੋਂ ਉਨ੍ਹਾਂ ਨੂੰ ਆਪਣੀ ਰੋਜ਼ਾਨਾ ਜ਼ਿੰਦਗੀ ਦਾ ਭਾਗ ਬਣਾਉਣ। ਧਾਰਮਿਕ ਜ਼ਿੰਦਗੀ ਇਸ ਲਈ ਉਨ੍ਹਾਂ ਵਾਸਤੇ ਕਿਸੇ ਖ਼ਾਸ ਲਿਬਾਸ, ਸ਼ਕਲ ਜਾਂ ਪੇਸ਼ੇ ਨਾਲ ਸੰਬੰਧ ਨਹੀਂ ਰੱਖਦੀ। ਜਿਥੇ ਵੀ ਤੁਸੀਂ ਹੋਵੋ, ਉਥੇ ਹੀ ਉਨ੍ਹਾਂ ਅਸੂਲਾਂ ਨੂੰ ਵਰਤੋ। ਇਹ ਗੱਲ ਉਨ੍ਹਾਂ ਨੇ ਜੋਗੀਆਂ, ਮੁਸਲਮਾਨ ਫ਼ਕੀਰਾਂ ਤੇ ਹੋਰ ਅੱਡ-ਅੱਡ ਫ਼ਿਰਕਿਆਂ ਦੇ ਆਗੂਆਂ ਨਾਲ ਵੀਚਾਰ ਕਰ ਕੇ ਬਹੁਤ ਚੰਗੀ ਤਰ੍ਹਾਂ ਪ੍ਰਗਟ ਕਰ ਦਿੱਤੀ। ਜਦੋਂ ਆਪ ਸੁਮੇਰ ਪਰਬਤ 'ਤੇ ਸਿੱਧਾਂ ਨੂੰ ਜਾ ਕੇ ਮਿਲੇ ਤੇ ਸਿੱਧਾਂ ਦੇ ਇਹ ਪੁੱਛਣ 'ਤੇ ਕਿ ਭਾਰਤ ਵਰਸ਼ ਦਾ ਕੀ ਹਾਲ ਹੈ ? ਆਪ ਨੇ ਇਹ ਉੱਤਰ ਦਿੱਤਾ ਕਿ:



**ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤ੍ਰਿ ਕਉ ਪਾਰਿ ਉਤਾਰਾ।**

*(ਵਾਰ ੧, ਪਉੜੀ ੨੯)*

ਚਾਹੀਦਾ ਇਹ ਸੀ ਕਿ ਤੁਸੀਂ ਲੋਕ ਜਿਨ੍ਹਾਂ ਕਾਮਯਾਬੀ ਹਾਸਲ ਕੀਤੀ ਸੀ, ਉਹ ਦੁਨੀਆਂ ਵਿਚ ਰਹਿ ਕੇ ਨਮੂਨਾ ਬਣਦੇ, ਪਰ ਤੁਸੀਂ ਪਹਾੜਾਂ ਵਿਚ ਲੁਕ ਕੇ ਬੈਠ ਗਏ ਹੋ ਤੇ ਹੁਣ ਉਥੇ ਆਗੂ ਅਗਿਆਨੀ ਰਹਿ ਗਏ ਹਨ, ਜਿਨ੍ਹਾਂ ਧਰਮ ਨੂੰ ਬਾਹਰਲੇ ਭੇਖ ਤਕ ਹੀ ਮਹਿਦੂਦ ਕਰ ਦਿੱਤਾ ਹੈ। ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਲਿਖਿਆ ਹੈ :

**ਜੋਗੀ ਗਿਆਨ ਵਿਹੂਣਿਆ, ਨਿਸਿਦਿਨਿ ਅੰਗਿ ਲਗਾਇਨਿ ਛਾਰਾ।**

*(ਵਾਰ ੧, ਪਉੜੀ ੨੯)*

ਮੂਰਖ ਜੋਗੀਆਂ ਨੇ ਇਸ ਗੱਲ ਉੱਤੇ ਹੀ ਜ਼ੋਰ ਦਿੱਤਾ ਹੈ ਕਿ ਰਾਤ ਦਿਨ ਆਪਣੇ ਪਿੰਡੇ 'ਤੇ ਹੀ ਸਵਾਹ ਮਲੀ ਜਾਵੋ। ਤਿਆਗ ਉਨ੍ਹਾਂ ਲਈ ਕਿਰਿਆ ਦਾ ਤਿਆਗ ਨਹੀਂ ਸੀ, ਸਗੋਂ ਕਿਰਿਆ ਵਿੱਚੋਂ ਖ਼ੁਦਗ਼ਰਜ਼ੀ ਦਾ ਤਿਆਗ ਸੀ। ਆਮ ਤੌਰ 'ਤੇ ਮਨੁੱਖ ਜਿਤਨੀ ਕਿਰਿਆ ਕਰਦਾ ਹੈ, ਉਹਦੀ ਤਹਿ ਹੇਠਾਂ ਗੁਪਤ ਜਾਂ ਪ੍ਰਗਟ ਖ਼ੁਦਗ਼ਰਜ਼ੀ ਹੁੰਦੀ ਹੈ, ਇਸ ਲਈ ਉਸ ਦਾ ਸਿੱਟਾ ਹੋਰਾਂ ਲਈ ਵੈਰ ਤੇ ਵਿਰੋਧ ਨਿਕਲਦਾ ਹੈ ਤੇ ਇਨਸਾਨ ਉਸ ਗ਼ਲਤੀ ਨਾਲ ਇਹ ਸਮਝਣ ਲੱਗ ਪੈਂਦਾ ਹੈ ਕਿ ਇਹ ਤਕਲੀਫ਼ ਮੇਰੀ ਕਿਰਿਆ ਦਾ ਫਲ ਹੈ, ਪਰ ਜੇ ਕਦੀ ਉਹ ਆਪਣੀ ਕਿਰਿਆ ਦੀ ਨੀਂਹ ਖ਼ੁਦਗ਼ਰਜ਼ੀ 'ਤੇ ਨਾ ਰੱਖੇ ਤਾਂ ਵੈਰ ਵਿਰੋਧ ਦੀ ਥਾਂ ਲੋਕਾਂ ਦਾ ਆਦਰ ਤੇ ਪਿਆਰ ਉਸ ਦੇ ਹਿੱਸੇ

ਆਵੇ, ਜਿਹੜਾ ਕਿ ਸੇਵਾ ਵਿਚ ਹੋਰ ਉਸ ਦੇ ਉਤਸ਼ਾਹ ਨੂੰ ਵਧਾਵੇ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਇਹ ਸੇਵਾ ਹੀ ਗੁਰਸਿੱਖ ਦੀ ਖ਼ੁਰਾਕ ਹੈ ਜਿਹੜੀ ਇਸ ਨੂੰ ਤਕੜਾ ਕਰ ਕੇ ਹੋਰ ਸੇਵਾ ਲਈ ਤਿਆਰ ਕਰਦੀ ਹੈ। ਆਪ ਲਿਖਦੇ ਹਨ :

**ਗੁਰ ਸਿਖ ਗੁਰ ਸਿਖ ਸੇਵ ਸੇਵਹਿ ਪਰੇਮ ਰਸ ਭੇਵਨਾ।**

ਜਿਸ ਦਾ ਭਾਵ ਇਹ ਹੈ ਕਿ ਇਕ ਗੁਰਸਿੱਖ ਦੂਜੇ ਦੀ ਸੇਵਾ ਕਰ ਕੇ ਉਸ ਦੇ ਪਿਆਰੇ ਦੇ ਰਸ ਨੂੰ ਮਾਣਦਾ ਹੈ। ਕਾਸ਼! ਅਸੀਂ ਗੁਰੂ ਨਾਨਕ ਦੇਵ ਜੀ ਦੇ ਇਸ ਸੁਨੇਹੇ ਨੂੰ ਸਮਝੀਏ, ਗ੍ਰਹਿਣ ਕਰੀਏ ਤੇ ਆਪਣਾ ਸੁੱਖ ਪ੍ਰਾਪਤ ਕਰ ਕੇ ਦੂਜਿਆਂ ਲਈ ਸੁੱਖ ਦਾ ਕਾਰਨ ਬਣੀਏ।

# ਗੁਰੂ ਨਾਨਕ ਅਤੇ ਸਿੱਧ

1. ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਅਧਿਐਨ ਕਰਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਦੇ ਬਹੁਤ ਸਾਰੇ ਸ਼ਬਦ ਜੋਗੀਆਂ ਪ੍ਰਤੀ ਉਚਾਰਨ ਹੋਏ ਹਨ। ਰਾਗ ਰਾਮਕਲੀ ਵਿਚ ਪੂਰੀ ਬਾਣੀ 'ਸਿਧ ਗੋਸਟਿ' ਸਿੱਧ ਜੋਗੀਆਂ ਪ੍ਰਤੀ ਹੀ ਉਚਾਰਨ ਹੋਈ ਹੈ ਜਿਸ ਵਿਚ ਚਰਪਟ ਅਤੇ ਲੁਹਾਰੀਪਾ ਦੋ ਸਿੱਧਾਂ ਦੇ ਨਾਂ ਵਿਸ਼ੇਸ਼ ਤੌਰ 'ਤੇ ਲਏ ਗਏ ਹਨ। ਗੁਰੂ ਸਾਹਿਬ ਨੇ ਕੁਝ ਸ਼ਬਦ ਚਰਪਟ, ਭਰਥਰੀ ਆਦਿ ਪਰਥਾਏ ਵੀ ਉਚਾਰੇ ਹਨ। ਉਨ੍ਹਾਂ ਦੇ ਕਈ ਸ਼ਬਦ ਅਵਧੂਤਾਂ ਆਦਿ ਪ੍ਰਤੀ ਵੀ ਹਨ। ਕਈ ਸ਼ਬਦਾਂ ਵਿਚ ਉਨ੍ਹਾਂ ਨੇ ਸਿੱਧਾਂ ਜੋਗੀਆਂ ਆਦਿ ਦੇ ਚਿੰਨ੍ਹਾਂ ਤੇ ਭੇਖਾਂ ਦੀ ਵਿਆਖਿਆ ਕੀਤੀ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਦੇ ਸਮੇਂ ਜੋਗੀਆਂ ਦਾ ਪੰਜਾਬ ਵਿਚ ਆਮ ਲੋਕਾਂ 'ਤੇ ਕਿਤਨਾ ਪ੍ਰਭਾਵ ਸੀ।
2. ਜੋਗੀਆਂ ਦੇ ਲੋਕਾਂ 'ਤੇ ਪ੍ਰਭਾਵ ਦੇ ਵਿਸ਼ੇਸ਼ ਕਾਰਨ ਇਹ ਸਨ ਕਿ ਉਨ੍ਹਾਂ ਸਿੱਧ ਜੋਗੀਆਂ ਨੂੰ ਰਿਧੀਆਂ, ਸਿੱਧੀਆਂ ਤੇ ਕਰਾਮਾਤੀ ਸ਼ਕਤੀਆਂ ਪ੍ਰਾਪਤ ਸਨ, ਜਿਨ੍ਹਾਂ ਕਰਕੇ ਲੋਕ ਉਨ੍ਹਾਂ ਤੋਂ ਡਰਦੇ ਸਨ। ਕਈ ਜੋਗੀ ਜੰਤਰ, ਮੰਤਰ, ਤੰਤਰ ਵੀ ਕਰਦੇ ਸਨ ਅਤੇ ਕਰਾਮਾਤਾਂ ਵੀ ਵਿਖਾਉਂਦੇ ਸਨ। ਇਹ ਵਰ-ਸਰਾਪ ਦੇ ਦਿੰਦੇ ਸਨ।

   ਭਾਈ ਗੁਰਦਾਸ ਜੀ ਦੀ ਰਚਨਾ ਅਤੇ ਇਬਨ ਬਤੂਤਾ ਦੀਆਂ ਲਿਖਤਾਂ ਤੋਂ ਉਨ੍ਹਾਂ ਗੱਲਾਂ ਦਾ ਪਤਾ ਲੱਗਦਾ ਹੈ ਜਿਨ੍ਹਾਂ ਕਰਕੇ ਲੋਕਾਂ 'ਤੇ ਇਨ੍ਹਾਂ ਜੋਗੀਆਂ ਦਾ ਬੜਾ ਪ੍ਰਭਾਵ ਸੀ।
3. ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਨੇ ਨਾਥ-ਸੰਪਰਦਾ ਦੇ ਮੁਖ ਸਿਧਾਂਤ ਬਿਆਨ ਕੀਤੇ ਸਨ। ਸਿੱਧ ਆਪਣੇ ਮਤ ਨੂੰ ਭਾਰਤ ਦੇ ਖਟ-ਦਰਸ਼ਨੀ ਮਤਾਂ ਨਾਲੋਂ ਉੱਚਾ ਸਮਝਦੇ ਸਨ। ਉਹ ਆਪਣਾ ਆਰੰਭ ਆਦਿ ਨਾਥ ਭਾਵ ਸ਼ਿਵ ਤੋਂ ਕਰਦੇ ਸਨ। ਗੋਰਖ ਨਾਥ ਕੰਨ ਪਾਟੇ ਜੋਗੀਆਂ ਦਾ ਗੁਰੂ ਸੀ ਅਤੇ ਜਲੰਧਰ ਨਾਥ ਕਪਾਲਿਕ ਸੰਪਰਦਾ ਦਾ ਤੇ ਮਛੰਦਰ ਨਾਥ ਕੌਲਾ ਮਾਰਗ ਦਾ ਸੰਚਾਲਕ ਮੰਨਿਆ ਜਾਂਦਾ ਹੈ।
4. ਗੁਰੂ ਨਾਨਕ ਸਾਹਿਬ ਦੀਆਂ ਸਿੱਧਾਂ ਨਾਲ ਕਈ ਮਿਲਣੀਆਂ ਤੇ ਗੋਸ਼ਟੀਆਂ ਹੋਈਆਂ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਇਨ੍ਹਾਂ ਮਿਲਣੀਆਂ ਤੇ ਗੋਸ਼ਟੀਆਂ ਦੇ ਸੰਕੇਤ ਮਿਲਦੇ ਹਨ। ਗੁਰੂ ਨਾਨਕ ਸਾਹਿਬ ਇਨ੍ਹਾਂ ਗੋਸ਼ਟੀਆਂ ਵਿਚ ਦੋ ਗੱਲਾਂ 'ਤੇ ਵਿਸ਼ੇਸ਼ ਜ਼ੋਰ ਦਿੰਦੇ ਹਨ। ਪਹਿਲੀ ਗੱਲ ਜੋ ਸਿੱਧਾਂ ਨੂੰ ਕਹਿੰਦੇ ਸਨ, ਉਹ ਇਹ ਸੀ ਕਿ ਤੁਸੀਂ ਪਰਬਤਾਂ, ਜੰਗਲਾਂ ਤੇ ਖੁੰਦਰਾਂ ਵਿਚ ਜਾ ਕੇ ਤਪੱਸਿਆ ਕਰਨ ਦੀ ਥਾਂ ਮਨੁੱਖੀ ਸਮਾਜ ਵਿਚ ਰਹੋ ਅਤੇ ਮਨੁੱਖਾਂ ਨੂੰ ਠੀਕ

ਅਗਵਾਈ ਦਿਉ, ਜਿਸ ਕਰਕੇ ਉਹ ਰਤ ਪੀਣ ਵਾਲੇ ਰਾਜਿਆਂ ਤੇ ਹਾਕਮਾਂ ਦਾ ਮੁਕਾਬਲਾ ਕਰ ਸਕਣ ਅਤੇ ਜ਼ੁਲਮ ਦਾ ਟਾਕਰਾ ਕਰ ਸਕਣ। ਦੂਜੀ ਗੱਲ ਜੋ ਗੁਰੂ ਨਾਨਕ ਸਾਹਿਬ ਸਿੱਧਾਂ ਨੂੰ ਕਹਿੰਦੇ ਸਨ, ਉਹ ਇਹ ਸੀ ਕਿ ਉਹ ਗ੍ਰਿਹਸਤ ਮਾਰਗ ਨੂੰ ਅਤੇ ਗ੍ਰਿਹਸਤੀਆਂ ਨੂੰ ਨਾ ਨਿੰਦਣ, ਕਿਉਂਕਿ ਗ੍ਰਿਹਸਤੀ ਹੀ ਉਨ੍ਹਾਂ ਦੇ ਸਰੀਰਕ ਨਿਰਬਾਹ ਦਾ ਸਾਧਨ ਸਨ। ਗੁਰੂ ਸਾਹਿਬ ਸਿੱਧਾਂ ਨੂੰ ਰਿੱਧੀਆਂ, ਸਿੱਧੀਆਂ ਅਤੇ ਕਰਾਮਾਤਾਂ ਤੋਂ ਵੀ ਮੋੜਦੇ ਤੇ ਹੋੜਦੇ ਸਨ। ਉਨ੍ਹਾਂ ਨੂੰ ਨਸ਼ਿਆਂ ਦੀ ਵਰਤੋਂ ਤੋਂ ਵੀ ਵਰਜਦੇ ਸਨ।

5. ਪਰ ਗੋਰਖ ਮਤ ਵਿਚ ਅਤੇ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਵਿਚ ਕੁਝ ਸਾਂਝਾਂ ਵੀ ਸਨ। ਦੋਵੇਂ ਸੱਚੇ ਗੁਰੂ ਦੀ ਲੋੜ 'ਤੇ ਜ਼ੋਰ ਦਿੰਦੇ ਸਨ। ਦੋਵੇਂ ਬਾਹਰਲੇ ਭੇਖਾਂ ਤੇ ਧਾਰਮਿਕ ਚਿੰਨ੍ਹਾਂ ਦੀ ਵਰਤੋਂ ਦਾ ਖੰਡਨ ਕਰਦੇ ਸਨ। ਦੋਵੇਂ ਬੁੱਤ-ਪੂਜਾ ਵਿਰੁੱਧ ਸਨ। ਦੋਵੇਂ ਸਾਰੀਆਂ ਜਾਤਾਂ ਦੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਬਿਨਾਂ ਜਾਤ-ਪਾਤ ਦੇ ਵਿਤਕਰੇ ਦੇ ਆਪਣੇ ਮਾਰਗ ਵਿਚ ਪ੍ਰਵੇਸ਼ ਕਰਨ ਦੀ ਆਗਿਆ ਦੇਂਦੇ ਸਨ।

6. ਪਰ ਗੋਰਖ ਨਾਥ ਅਤੇ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਵਿਚ ਦੀਰਘ ਮਤਭੇਦ ਵੀ ਸਨ। ਗੋਰਖ ਨਾਥ ਨਿਰਵਿਰਤੀ ਜਾਂ ਗ੍ਰਿਹਸਤ ਤਿਆਗ ਦਾ ਹਾਮੀ ਸੀ ਪਰ ਗੁਰੂ ਨਾਨਕ ਸਾਹਿਬ ਇਸ ਦੇ ਵਿਰੁੱਧ ਸਨ। ਗੁਰੂ ਨਾਨਕ ਸਾਹਿਬ ਦਾ ਮਤ ਇਹ ਸੀ ਕਿ ਹਰ ਮਨੁੱਖ ਲਈ ਕ੍ਰਿਤ ਕਰਨੀ ਜ਼ਰੂਰੀ ਹੈ ਅਤੇ ਵੰਡ ਕੇ ਛਕਣਾ ਚਾਹੀਦਾ ਹੈ। ਗੋਰਖ ਨਾਥ ਤੇ ਉਸ ਦੇ ਅਨੁਯਾਈਆਂ ਵਿਚ ਕਈ ਹੋਰ ਗਿਰਾਵਟਾਂ ਆ ਗਈਆਂ ਸਨ, ਜਿਵੇਂ ਕਿ ਨਸ਼ਿਆਂ ਦਾ ਸੇਵਨ ਆਦਿ। ਉਹ ਹਠ-ਜੋਗ ਅਤੇ ਉਸ ਦੀ ਸਾਧਨਾ ਕਰਨ ਲੱਗ ਪਏ ਸਨ। ਜੋਗੀਆਂ ਦਾ ਆਦਰਸ਼ ਕੇਵਲ ਸਰੀਰ ਨੂੰ ਸਾਧਨਾ, ਸਰੀਰ ਨੂੰ ਅਰੋਗ ਰੱਖਣਾ ਅਤੇ ਲੰਮੀ ਉਮਰ ਭੋਗਣਾ ਬਣ ਗਏ ਸਨ। ਗੁਰੂ ਨਾਨਕ ਸਾਹਿਬ ਹਠ-ਯੋਗ, ਸਿੱਧ ਆਸਣ ਦੇ ਵਿਰੁੱਧ ਸਨ ਅਤੇ ਲੰਮੀ ਉਮਰ ਭੋਗਣਾ ਵੀ ਉਨ੍ਹਾਂ ਦਾ ਕੋਈ ਆਦਰਸ਼ ਨਹੀਂ ਸੀ ਜਾਪਦਾ।

7. ਸਿਧ ਗੋਸਟਿ ਦੇ ਅਧਿਐਨ ਨਾਲ ਐਸੀਆਂ ਦਸ਼ਾਵਾਂ, ਦਰਸ਼ਨ ਆਦਿ ਦੇ ਫ਼ਰਕ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ।

# ਗੁਰੂ ਤੇਗ਼ ਬਹਾਦਰ ਜੀ :
# ਜੀਵਨ, ਸ਼ਹੀਦੀ ਤੇ ਉਸ ਦਾ ਸਿਖ ਸੰਗਤਾਂ 'ਤੇ ਅਸਰ

ਛੇਵੇਂ ਸਤਿਗੁਰੂ ਹਰਿਗੋਬਿੰਦ ਜੀ ਦੇ ਤਿੰਨ ਮਹਿਲ ਸਨ—ਮਾਤਾ ਦਮੋਦਰੀ ਜੀ, ਮਾਤਾ ਮਰਵਾਹੀ ਜੀ ਅਤੇ ਮਾਤਾ ਨਾਨਕੀ ਜੀ। ਆਪ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਕੱਤਕ ਪੂਰਨਮਾਸ਼ੀ ਸੰਮਤ 1670 (1613 ਈਸਵੀ ਸੰਨ) ਵਿਚ ਆਪਣੇ ਮਾਸੜ ਦੇ ਗ੍ਰਿਹਿ ਪਿੰਡ ਡਰੌਲੀ (ਭਾਈ ਕੀ) ਵਰਤਮਾਨ ਜ਼ਿਲ੍ਹਾ ਮੋਗਾ ਵਿਚ ਮਾਤਾ ਦਮੋਦਰੀ ਜੀ ਦੀ ਕੁੱਖੋਂ ਜਨਮੇ। ਇਨ੍ਹਾਂ ਤੋਂ ਮਗਰੋਂ ਇਕ ਬੀਬੀ ਪੈਦਾ ਹੋਈ ਜਿਸ ਦਾ ਨਾਮ 'ਵੀਰੋ' ਰੱਖਿਆ ਗਿਆ। ਮਾਤਾ ਮਰਵਾਹੀ ਜੀ ਨੇ ਹਾੜ ਸੰਮਤ 1674 ਵਿਚ ਬਾਬਾ ਸੂਰਜ ਮਲ ਜੀ ਨੂੰ ਜਨਮ ਦਿੱਤਾ। ਮਾਤਾ ਨਾਨਕੀ ਜੀ ਦੇ ਪੇਟੋਂ ਤਿੰਨ ਲੜਕੇ ਜਨਮੇ—ਬਾਬਾ ਅਣੀ ਰਾਏ ਜੀ ਸੋਮਵਾਰ 16 ਮੱਘਰ ਸੰਮਤ 1675 ਨੂੰ ਪ੍ਰਗਟੇ। ਕੱਤਕ ਪੂਰਨਮਾਸ਼ੀ ਬੁੱਧਵਾਰ ਸੰਮਤ 1677 ਬਾਬਾ ਅਟਲ ਰਾਇ ਜੀ ਨੇ ਜਨਮ ਲਿਆ ਅਤੇ ਵੈਸਾਖ ਵਦੀ ਪੰਚਮੀ 1679 (1622 ਸੰਨ ਈਸਵੀ) ਵਿਚ ਬਾਬਾ ਤੇਗ਼ ਬਹਾਦਰ ਜੀ ਦਾ ਜਨਮ ਹੋਇਆ। ਬਾਬਾ ਤੇਗ਼ ਬਹਾਦਰ ਜੀ ਛੇਵੇਂ ਗੁਰੂ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਆਪ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਵਿਖੇ ਪੈਦਾ ਹੋਏ। ਮਿਸਟਰ ਮੈਕਾਲਿਫ਼ ਨੇ ਗੁਰੂ ਜੀ ਦੀ ਜਨਮ ਸਾਖੀ ਵਿਚ ਉਨ੍ਹਾਂ ਦੇ ਪੈਦਾ ਹੋਣ ਦਾ ਸੰਮਤ 1679 ਦਿੱਤਾ ਹੈ, ਪਰ ਡਾ. ਫ਼ੌਜਾ ਸਿੰਘ, ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਤਿਹਾਸ ਖੋਜ ਵਿਭਾਗ ਦੇ ਅਧਿਅਖਸ਼ ਹਨ, ਉਹ ਬਾਬਾ ਤੇਗ਼ ਬਹਾਦਰ ਜੀ ਦੇ ਜਨਮ ਲੈਣ ਦਾ ਸੰਮਤ 1678 (1621 ਈਸਵੀ ਸੰਨ) ਮੰਨਦੇ ਹਨ। ਜੇ ਬਾਬਾ ਅਣੀ ਰਾਇ ਅਤੇ ਅਟਲ ਰਾਇ ਜੀ ਦੇ ਜਨਮ ਸੰਮਤਾਂ ਨੂੰ ਠੀਕ ਮੰਨੀਏ ਤਾਂ ਮੈਕਾਲਿਫ਼ ਵਾਲਾ ਸੰਮਤ ਹੀ ਠੀਕ ਜੱਚਦਾ ਹੈ।

*ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ ਲੇਖਕ ਦੀ ਲਿਖਤ ਅਨੁਸਾਰ ਛੇਵੇਂ ਗੁਰੂ ਜੀ ਨੇ ਅਕਾਲ ਪੁਰਖ ਪਾਸ ਅਰਦਾਸ ਕੀਤੀ ਕਿ ਉਹ ਬਾਲਕ ਨੂੰ ਅਮਿਤ ਦਲੇਰੀ ਬਖ਼ਸ਼ੇ ਤਾਂ ਕਿ ਉਹ ਬਦੀ ਦਾ ਮੁਕਾਬਲਾ, ਹੌਸਲੇ ਨਾਲ ਕਰ ਸਕੇ ਅਤੇ ਆਪਣੀ ਜ਼ਿੰਦਗੀ ਦੇ ਅੰਤਮ ਸਵਾਸ ਤੱਕ ਸੱਚ ਅਤੇ ਧਰਮ ਦੀ ਅਸਥਾਪਨਾ ਵਿਚ ਤਤਪਰ ਰਹੇ।

ਸ਼ਹਿਨਸ਼ਾਹ ਜਹਾਂਗੀਰ ਅਤੇ ਛੇਵੇਂ ਗੁਰੂ ਜੀ ਵਿਚਕਾਰ ਜੋ ਗ਼ਲਤ ਫ਼ਹਿਮੀ ਚੰਦੂ ਸ਼ਾਹੀ ਨੇ ਪਾਣ ਦਾ ਜਤਨ ਕੀਤਾ ਸੀ, ਉਹ ਬਾਬਾ ਤੇਗ਼ ਬਹਾਦਰ ਜੀ ਦੇ ਜਨਮ ਤੀਕ ਦੂਰ ਹੋ ਚੁੱਕੀ ਸੀ। ਇਸ ਲਈ ਗੁਰੂ ਜੀ ਹੁਣ ਖੁੱਲ੍ਹੇ ਦੌਰੇ ਧਰਮ ਪ੍ਰਚਾਰ ਦੇ ਕਰਨ ਲੱਗ ਪਏ। ਸਾਹਿਬਜ਼ਾਦੇ ਤੇਗ਼ ਬਹਾਦਰ ਜੀ ਦੀ ਜਨਮ ਤੋਂ ਹੀ ਧਰਮ ਵੱਲ ਬਹੁਤ

ਰੁਚੀ ਸੀ। ਉਹ ਜਦੋਂ ਸਿਆਣੇ ਹੋਏ, ਆਪਣੇ ਪਿਤਾ ਜੀ ਨਾਲ ਇਨ੍ਹਾਂ ਦੌਰਿਆਂ ਵਿਚ ਸ਼ਾਮਲ ਹੁੰਦੇ। ਭਾਈ ਗੁਰਦਾਸ ਜੀ ਜੋ ਇਨ੍ਹਾਂ ਦੇ ਧਰਮ-ਸਿੱਖਿਅਕ ਸਨ, ਉਹ ਵੀ ਨਾਲ ਹੁੰਦੇ, ਇਸ ਲਈ ਉਨ੍ਹਾਂ ਦੀ ਧਾਰਮਿਕ ਸਿੱਖਿਆ ਵਿਚ ਕੋਈ ਵਿਘਨ ਨਾ ਪੈਂਦਾ। ਗੁਰੂ ਜੀ ਉਨ੍ਹਾਂ ਨੂੰ ਸ਼ਿਕਾਰ ਵਿਚ ਵੀ ਨਾਲ ਲੈ ਜਾਂਦੇ ਅਤੇ ਜੰਗ ਦੇ ਹੁਨਰਾਂ ਦੀ ਸਿਖਲਾਈ ਦਾ ਪ੍ਰਬੰਧ ਵੀ ਚੰਗੀ ਤਰ੍ਹਾਂ ਕੀਤਾ ਹੋਇਆ ਸੀ, ਜਿਸ ਦੀ ਨੁਮਾਇਸ਼ ਉਨ੍ਹਾਂ ਨੇ ਕਰਤਾਰਪੁਰ (ਜਲੰਧਰ) ਦੇ ਯੁੱਧ ਵਿਚ ਬੜੀ ਕਾਮਯਾਬੀ ਨਾਲ ਕੀਤੀ। ਇਕ ਰਵਾਇਤ ਇਹ ਹੈ ਕਿ ਉਨ੍ਹਾਂ ਦੇ ਛੋਟੀ ਉਮਰ ਵਿਚ ਹੀ ਚੌਂਕੜੀ ਮਾਰ ਕੇ ਬਾਣੀ ਦਾ ਪਾਠ ਕਰਨ ਅਤੇ ਨਾਮ ਜਪਣ ਦੀ ਰੁਚੀ ਵੇਖ ਕੇ ਉਨ੍ਹਾਂ ਦਾ ਨਾਮ 'ਤਿਆਗ ਮਲ' ਪੈ ਗਿਆ ਸੀ, ਪ੍ਰੰਤੂ ਕਰਤਾਰਪੁਰ ਦੇ ਯੁੱਧ ਵਿਚ ਉਨ੍ਹਾਂ ਦੀ ਬਹਾਦਰੀ ਵੇਖ ਕੇ ਛੇਵੇਂ ਗੁਰੂ ਜੀ ਨੇ ਉਨ੍ਹਾਂ ਦਾ ਨਾਮ ਤੇਗ਼ ਬਹਾਦਰ ਵਿਚ ਬਦਲ ਦਿੱਤਾ। ਸਿੱਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਉਨ੍ਹਾਂ ਦੀ ਮਾਤਾ ਨਾਨਕੀ ਜੀ ਆਪਣੇ ਚੁਬਾਰੇ ਉੱਤੋਂ ਉਨ੍ਹਾਂ ਦੇ ਬਹਾਦਰੀ ਨਾਲ ਦੁਸ਼ਮਣਾਂ 'ਤੇ ਟੁੱਟ ਪੈਣ ਅਤੇ ਨਾਸ ਕਰਨ ਨੂੰ ਵੇਖ ਵੇਖ ਪ੍ਰਸੰਨ ਹੋ ਰਹੇ ਸਨ।

ਲਾਲ ਚੰਦ ਜੀ ਲਖਨੌਰ ਦਾ ਰਹਿਣ ਵਾਲਾ ਕਰਤਾਰਪੁਰ, ਜੋ ਬਿਆਸ (ਦਰਿਆ) ਤੋਂ ਬੜੀ ਦੂਰ ਸੀ, ਦੇ ਨਵੇਂ ਵਸਾਏ ਜਾਣ ਕਾਰਨ ਆਪਣੇ ਇਕ ਪੁੱਤਰ ਕਿਰਪਾਲ ਸਣੇ ਆਪਣਾ ਕੰਮ-ਧੰਧਾ ਇਥੇ ਆ ਕੇ ਕਰਨ ਲੱਗ ਪਿਆ ਸੀ। ਉਸ ਨੇ ਆਪਣੀ ਲੜਕੀ (ਮਾਤਾ) ਗੁਜਰੀ ਜੀ ਦਾ ਨਾਤਾ ਬਾਬਾ ਤੇਗ਼ ਬਹਾਦਰ ਜੀ ਲਈ ਛੇਵੇਂ ਗੁਰੂ ਦੇ ਪੇਸ਼ ਕੀਤਾ। ਛੇਤੀ ਹੀ ਵਿਆਹ ਵੀ ਹੋ ਗਿਆ। ਕਿਉਂਕਿ ਲਾਲ ਚੰਦ ਜੀ ਦਾ ਦੂਜਾ ਪੁੱਤਰ ਮਿਹਰ ਚੰਦ ਲਖਨੌਰ ਹੀ ਰਿਹਾ, ਇਸ ਲਈ ਬਾਬਾ ਤੇਗ਼ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਦਾ ਲਖਨੌਰ ਜਾਣਾ ਕਈ ਵੇਰ ਹੋਇਆ।

ਬਾਬਾ ਅਟਲ ਰਾਇ ਦਸ ਵਦੀ ਸੰਮਤ 1685 ਨੂੰ ਚਲਾਣਾ ਕਰ ਗਏ। ਇਤਿਹਾਸਕਾਰਾਂ ਨੇ ਇਹ ਦੱਸਿਆ ਹੈ ਕਿ ਉਨ੍ਹਾਂ ਆਪਣੇ ਇਕ ਸਾਥੀ, ਜੋ ਉਨ੍ਹਾਂ ਨਾਲ ਖੇਡਦਾ ਹੁੰਦਾ ਸੀ ਅਤੇ ਅਚਨਚੇਤੀ ਸੱਪ ਲੜ ਜਾਣ ਨਾਲ ਮਰ ਗਿਆ ਸੀ, ਨੂੰ ਮੁੜ ਜਿਵਾ ਦਿੱਤਾ। ਇਹ ਕਰਾਮਾਤ ਦੱਸਣ ਕਾਰਨ ਗੁਰੂ ਛੇਵੀਂ ਪਾਤਸ਼ਾਹੀ ਨੇ ਉਨ੍ਹਾਂ ਨੂੰ ਕਿਹਾ ਕਿ ਅਸਾਂ ਸਿੱਖਾਂ ਨੂੰ ਭਾਣਾ ਮੰਨਣਾ ਸਿਖਾਉਣਾ ਹੈ। ਤੁਸਾਂ ਜੋ ਕੁਝ ਕੀਤਾ ਹੈ, ਉਸ ਦਾ ਫਲ ਇਹ ਨਿਕਲੇਗਾ ਕਿ ਲੋਕ ਮੁਰਦੇ ਲੈ ਕੇ ਸਾਡੇ ਬੂਹੇ ਆ ਬੈਠਣਗੇ ਤੇ ਕਰਾਮਾਤਾਂ ਮੰਗਣਗੇ, ਪਰ ਅਸਾਂ ਇਹ ਕਰਨਾ ਨਹੀਂ। ਸੋ ਤੁਸੀਂ ਸਾਡੀ ਥਾਂ ਗੱਦੀ ਲੈ ਲਵੋ। ਬਾਬਾ ਜੀ ਨੇ ਅਰਜ਼ ਕੀਤੀ ਕਿ ਅਸਾਂ ਜੋ ਭੁੱਲ ਕੀਤੀ ਹੈ, ਉਸ ਦਾ ਖ਼ਮਿਆਜ਼ਾ ਭੁਗਤਣ ਨੂੰ ਤਿਆਰ ਹਾਂ। ਮਿੱਤਰ ਦੀ ਥਾਂ ਆਪਣੀ ਜਾਨ ਦੇ ਦੇਵਾਂਗੇ। ਇਤਨਾ ਕਹਿ ਕੇ ਮੱਥਾ ਟੇਕ ਕੇ ਉਸ ਥਾਂ ਜਾ ਬੈਠੇ ਜਿਥੇ ਅੱਜ-ਕੱਲ੍ਹ ਬਾਬਾ ਅਟਲ ਜੀ ਦਾ ਸ਼ਾਨਦਾਰ ਅਸਥਾਨ ਬਣਿਆ ਹੋਇਆ ਹੈ। ਬਾਬਾ ਜੀ ਨੇ ਬਾਣੀ ਦਾ ਪਾਠ ਕਰਦੇ ਪਰਮਾਤਮਾ ਵਿਚ ਲਿਵ ਜੋੜ ਕੇ ਆਪਣੀ ਦੇਹੀ ਤਿਆਗ ਦਿੱਤੀ। ਬਾਬਾ ਅਣੀ ਰਾਇ ਤਾਂ ਬੰਦਗੀ ਵਿਚ ਇਤਨੇ ਮਸਤ ਰਹਿੰਦੇ ਸਨ ਕਿ ਉਨ੍ਹਾਂ ਦਾ ਹੋਰ ਕਾਰ-ਵਿਹਾਰ ਨਾਲ

ਕੋਈ ਸਰੋਕਾਰ ਨਹੀਂ ਸੀ। ਉਨ੍ਹਾਂ ਨੇ ਆਪਣੀ ਦੇਹ ਕੀਰਤਪੁਰ ਵਿਖੇ ਤਿਆਗੀ, ਜਿਥੇ ਉਨ੍ਹਾਂ ਦਾ ਦੇਹੁਰਾ ਬਣਿਆ ਹੋਇਆ ਹੈ।

ਬਾਬਾ ਗੁਰਦਿੱਤਾ ਜੀ ਸਤਿਗੁਰਾਂ ਦੇ ਹੁਕਮ ਅਨੁਸਾਰ ਕੀਰਤਪੁਰ ਨਿਵਾਸ ਕਰਦੇ ਸਨ। ਇਕ ਦਿਨ ਸ਼ਿਕਾਰ ਵਿਚ ਉਨ੍ਹਾਂ ਤੋਂ ਗਊ-ਹੱਤਿਆ ਹੋ ਗਈ। ਗਵਾਲਿਆਂ ਦੇ ਜ਼ੋਰ ਦੇਣ 'ਤੇ ਉਨ੍ਹਾਂ ਉਸ ਨੂੰ ਜ਼ਿੰਦਾ ਕਰ ਦਿੱਤਾ, ਜਿਸ ਪੁਰ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਨਰਾਜ਼ਗੀ ਪ੍ਰਗਟ ਕੀਤੀ ਅਤੇ ਉਨ੍ਹਾਂ ਵੀ ਬਾਬਾ ਅਟਲ ਰਾਇ ਵਾਂਗ 1638 ਸੰਨ ਈਸਵੀ ਵਿਚ ਆਪਣੇ ਪ੍ਰਾਨ ਤਿਆਗ ਦਿੱਤੇ। ਉਨ੍ਹਾਂ ਦੇ ਦੋ ਲੜਕੇ ਸਨ— ਧੀਰਮੱਲ ਅਤੇ ਹਰਿ ਰਾਇ। ਧੀਰਮੱਲ ਨੇ ਕਰਤਾਰਪੁਰ (ਜਲੰਧਰ) ਦੀ ਲੜਾਈ ਵਿਚ ਗ਼ੱਦਾਰੀ ਕੀਤੀ ਸੀ। ਸੋ ਗੁਰੂ ਹਰਿਗੋਬਿੰਦ ਜੀ ਨੇ ਹਰਿ ਰਾਇ ਜੀ ਨੂੰ ਗੁਰਗੱਦੀ ਸੌਂਪ ਦਿੱਤੀ। ਇਹ ਘਟਨਾ 1644 ਸੰਨ ਦੀ ਹੈ।

ਮਾਤਾ ਨਾਨਕੀ ਜੀ ਆਪਣੇ ਸਪੁੱਤਰ ਬਾਬਾ ਤੇਗ਼ ਬਹਾਦਰ ਜੀ ਅਤੇ ਨੂੰਹ ਮਾਤਾ ਗੁਜਰੀ ਜੀ ਸਮੇਤ ਬਕਾਲੇ ਆ ਗਏ। ਇਸ ਸ਼ਹਿਰ ਵਿਚ, ਜੋ ਉਨ੍ਹਾਂ ਦਿਨਾਂ ਵਿਚ ਵਿਉਪਾਰ ਦਾ ਚੋਖਾ ਕੇਂਦਰ ਸੀ, ਮਾਤਾ ਨਾਨਕੀ ਜੀ ਦੇ ਪਿਤਾ ਹਰੀ ਚੰਦ ਅਤੇ ਮਾਤਾ ਹਰ ਦੇਵੀ ਰਹਿੰਦੇ ਸਨ। ਗੁਰੂ ਛੇਵੀਂ ਪਾਤਸ਼ਾਹੀ ਦਾ ਇਕ ਹੋਰ ਪ੍ਰੇਮੀ ਸਿੱਖ ਭਾਈ ਮਿਹਰਾ ਵੀ ਉਥੋਂ ਦਾ ਵਸਨੀਕ ਸੀ। ਇਸ ਪ੍ਰੇਮੀ ਨੇ ਇਕ ਸੁੰਦਰ ਇਮਾਰਤ ਗੁਰੂ ਜੀ ਲਈ ਤਿਆਰ ਕਰਵਾਈ ਸੀ ਜੋ ਉਸ ਨੇ ਹੁਣ ਮਾਤਾ ਨਾਨਕੀ ਜੀ ਨੂੰ ਸੌਂਪ ਦਿੱਤੀ। ਇਸ ਪ੍ਰਕਾਰ ਇਕ ਸੁਖਾਵੇਂ ਵਾਤਾਵਰਨ ਵਿਚ ਬਾਬਾ ਜੀ ਆਪਣੇ ਦਿਨ ਗੁਜ਼ਾਰਨ ਲੱਗੇ। ਕੀਰਤਪੁਰ ਨਾਲ ਉਨ੍ਹਾਂ ਦਾ ਸੰਬੰਧ ਆਪਣੇ ਸਾਲੇ ਕਿਰਪਾਲ ਚੰਦ ਰਾਹੀਂ ਬਣਿਆ ਰਿਹਾ। ਉਹ ਗੁਰੂ ਹਰਿ ਰਾਇ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ ਸੀ। ਬਕਾਲੇ ਵਿਚ ਰਹਿੰਦਿਆਂ ਬਾਬਾ ਜੀ ਆਪਣਾ ਸਮਾਂ ਇਕ ਭੌਰੇ ਵਿਚ (ਜੋ ਅਜੇ ਤੀਕ ਕਾਇਮ ਹੈ), ਈਸ਼ਵਰ-ਭਗਤੀ ਵਿਚ ਮਗਨ ਹੋ ਕੇ ਗੁਜ਼ਾਰਦੇ, ਆਪਣੇ ਪਰਿਵਾਰ ਦੀ ਦੇਖ-ਭਾਲ ਕਰਦੇ ਅਤੇ ਕਦੀ ਕੋਈ ਸ਼ਿਕਾਰ ਲਈ ਵੀ ਆਸ-ਪਾਸ ਦੇ ਜੰਗਲਾਂ ਵਿਚ ਜਾਂਦੇ। ਇਸ ਤਰ੍ਹਾਂ ਰਹਿੰਦਿਆਂ ਚੋਖੇ ਸਾਲ ਲੰਘ ਗਏ। ਅਚਾਨਕ ਉਨ੍ਹਾਂ ਨੂੰ ਤੀਰਥਾਂ ਪੁਰ ਜਾਣ ਦਾ ਖ਼ਿਆਲ ਆਇਆ ਤਾਂ ਜੁ ਉਥੇ ਜਾ ਕੇ ਸਿੱਖੀ ਦਾ ਪ੍ਰਚਾਰ ਯਾਤਰੂਆਂ ਵਿਚ ਕਰਨ। ਉਹ ਤੀਰਥਾਂ ਪੁਰ ਇਸ਼ਨਾਨ ਕਰਨ ਜਾਂ ਵਰਤ ਰੱਖਣ ਨਾਲੋਂ ਨਾਮ ਦੇ ਜਾਪ ਤੇ ਪਰਮਾਤਮਾ ਦੇ ਗੁਣ ਗਾਣ ਨੂੰ ਮੁਕਤੀ ਪ੍ਰਾਪਤ ਕਰਨ ਦਾ ਵਧੀਕ ਚੰਗੇਰਾ ਵਸੀਲਾ ਸਮਝਦੇ ਸਨ। ਆਪ ਨੇ ਫ਼ੁਰਮਾਇਆ ਹੈ :

**ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥**
**ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥੧॥ਰਹਾਉ॥**
**ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥**
**ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥**
**ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥**

*(ਬਿਲਾਵਲੁ ਮ: ੯, ਪੰਨੇ 830-31)*

ਡਾਕਟਰ ਫ਼ੌਜਾ ਸਿੰਘ ਇਸ ਯਾਤਰਾ ਦਾ ਹਾਲ ਲਿਖਦੇ ਹੋਏ ਦੱਸਦੇ ਹਨ ਕਿ ਬਕਾਲੇ ਲਗਪਗ 12 ਵਰ੍ਹਿਆਂ ਦਾ ਅਰਸਾ ਠਹਿਰ ਕੇ ਬਾਬਾ ਤੇਗ਼ ਬਹਾਦਰ ਜੀ ਨੇ ਸਣੇ ਪਰਿਵਾਰ ਉਥੋਂ ਬਾਹਰ ਨਿਕਲ ਕੇ ਦੇਸ਼ ਦੇ ਕੁਝ ਉੱਘੇ ਤੀਰਥਾਂ ਪੁਰ ਜਾਣ ਦਾ ਫ਼ੈਸਲਾ ਕੀਤਾ। ਇਸ ਮਤਲਬ ਲਈ ਪਹਿਲੋਂ ਉਹ ਕੀਰਤਪੁਰ ਪੁੱਜੇ ਜਿਥੇ ਉਨ੍ਹਾਂ ਦੇ ਬਹੁਤ ਸਾਰੇ ਹੋਰ ਸੰਬੰਧੀ ਰਹਿੰਦੇ ਸਨ। ਯਾਤਰਾ ਜਥਾ, ਜੋ 1656 ਸੰਨ ਈਸਵੀ ਅਰਥਾਤ 1713 ਸੰਮਤ ਬਿਕ੍ਰਮੀ ਨੂੰ ਵਰਖਾ ਰੁੱਤ ਤੋਂ ਪਹਿਲੋਂ ਕੀਰਤਪੁਰ ਤੋਂ ਤੁਰਿਆ, ਉਸ ਵਿਚ ਬਾਬਾ ਤੇਗ਼ ਬਹਾਦਰ ਤੋਂ ਬਿਨਾਂ ਉਨ੍ਹਾਂ ਦੀ ਮਾਤਾ ਨਾਨਕੀ ਜੀ, ਸੁਪਤਨੀ ਬੀਬੀ ਗੁਜਰੀ ਜੀ ਅਤੇ ਉਨ੍ਹਾਂ ਦਾ ਭਰਾ ਕਿਰਪਾਲ ਚੰਦ, ਬਾਬਾ ਸੂਰਜ ਮੱਲ ਦੇ ਘਰੋਂ ਉਨ੍ਹਾਂ ਦੀ ਸੁਪਤਨੀ ਬੀਬੀ ਹਰੀ ਜੀ ਅਤੇ ਹੋਰ ਕਈ ਸਿੱਖ ਸ਼ਾਮਲ ਸਨ। ਉਹ ਰੋਪੜ ਤੇ ਬਨੂੜ ਥਾਣੀਂ ਲੰਘਦੇ ਹੋਏ ਪਹਿਲੇ ਵੱਡੇ ਪਵਿੱਤਰ ਕੇਂਦਰ ਕੁਰੁਖੇਤਰ ਵਿਚ ਉਸ ਸਾਲ ਦੀ ਸਰਦੀ ਦੀ ਰੁੱਤ ਦੇ ਲਗਪਗ ਅੱਧ ਵਿਚ ਅਪੜੇ। ਉਥੋਂ ਹਰਿਦੁਆਰ ਲਈ ਚਾਲੇ ਪਾਏ ਅਤੇ ਉਥੇ ਉਹ 1714 ਸੰਮਤ ਦੀ ਵਿਸਾਖੀ ਵਾਲੇ ਦਿਨ ਮੌਜੂਦ ਸਨ। ਉਥੇ ਕੁਝ ਮਹੀਨੇ ਠਹਿਰ ਕੇ ਜਥਾ ਗੜ੍ਹ ਮੁਕਤੇਸ਼੍ਵਰ, ਮਥੁਰਾ ਅਤੇ ਆਗਰਾ ਰਾਹੀਂ ਪ੍ਰਯਾਗ ਲਈ ਤੁਰ ਪਿਆ। ਪ੍ਰਯਾਗ ਉਹ 1661 ਈਸਵੀ ਸੰਨ ਦੇ ਸ਼ੁਰੂ ਵਿਚ ਪਹੁੰਚੇ। ਬਾਬਾ ਤੇਗ਼ ਬਹਾਦਰ ਅਤੇ ਉਨ੍ਹਾਂ ਦੇ ਪਰਿਵਾਰ ਦੇ ਲੋਕ ਪ੍ਰਯਾਗ ਵਿਚ ਸੰਮਤ 1718 ਦੀ ਵਿਸਾਖ ਦੀ ਪੂਰਨਮਾਸ਼ੀ ਵਾਲੇ ਦਿਨ ਮੌਜੂਦ ਸਨ। ਕੁਝ ਚਿਰ ਉਥੇ ਬਿਸਰਾਮ ਕਰ ਕੇ ਜਥਾ ਅੱਗੇ ਤੁਰ ਪਿਆ ਅਤੇ ਹਾੜ ਸੁਦੀ 5 ਨੂੰ ਕਾਸ਼ੀ (ਵਾਰਾਨਸੀ) ਜਾ ਪੁੱਜਾ।



ਬਨਾਰਸੋਂ ਉਹ ਸਸਰਾਮ ਅਤੇ ਗਯਾ ਲਈ ਤੁਰ ਪਏ। ਗਯਾ ਵਿਖੇ ਉਨ੍ਹਾਂ ਨੂੰ ਗੁਰੂ ਹਰਿਗੋਬਿੰਦ ਜੀ ਦਾ ਇਕ ਪ੍ਰੇਮੀ ਸਿੱਖ ਭਾਈ ਜੈਤਾ ਮਿਲ ਪਿਆ ਜੋ ਉਨ੍ਹਾਂ ਨੂੰ ਪਟਨੇ ਲੈ ਗਿਆ। ਕੱਤਕ ਵਦੀ 9, ਸੰਮਤ 1718 ਨੂੰ ਗੁਰੂ ਹਰਿ ਰਾਇ ਜੀ ਜੋਤੀ ਜੋਤਿ ਸਮਾ ਗਏ। ਜਦੋਂ ਇਹ ਖ਼ਬਰ ਪਟਨੇ ਪੁੱਜੀ ਤਾਂ ਬਾਬਾ ਤੇਗ਼ ਬਹਾਦਰ ਜੀ ਨੇ ਕੀਰਤਪੁਰ ਮੁੜਨ ਦਾ ਫ਼ੈਸਲਾ ਕਰ ਲਿਆ ਤਾਂ ਜੋ ਉਨ੍ਹਾਂ ਲਈ ਸੋਗ ਪ੍ਰਗਟ ਕਰਨ ਵਾਲਿਆਂ ਵਿਚ ਜਾ ਰਲਣ। ਮੁੜਦੀ ਵੇਰ ਉਹ ਪ੍ਰਯਾਗ 5 ਮਾਘ ਸੰਮਤ 1719 ਨੂੰ ਪੁੱਜੇ। ਜਦੋਂ ਉਹ ਦਿੱਲੀ ਦੇ ਨੇੜੇ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਹਰਿ ਰਾਇ ਜੀ ਦੇ ਸਪੁੱਤਰ ਗੁਰੂ ਹਰਿਕ੍ਰਿਸ਼ਨ ਜੀ ਅਤੇ ਉਨ੍ਹਾਂ ਦੀ ਮਾਤਾ ਸੁਲਖਣੀ ਜੀ ਦਿੱਲੀ ਆਏ ਹੋਏ ਹਨ। ਇਹ ਸੁਣ ਕੇ ਉਨ੍ਹਾਂ ਆਪਣਾ ਪ੍ਰੋਗਰਾਮ ਬਦਲ ਲਿਆ ਅਤੇ ਦਿੱਲੀ ਪੁੱਜਣ ਦਾ ਇਰਾਦਾ ਕਰ ਲਿਆ। ਦਿੱਲੀ ਪੁੱਜਣ ਦੀ ਉਨ੍ਹਾਂ ਦੀ ਠੀਕ-ਠੀਕ ਤਰੀਕ ਚੇਤ ਸੁਦੀ 5 ਸੰਮਤ 1720 ਹੈ। ਦਿੱਲੀ ਉਨ੍ਹਾਂ ਭਾਈ ਕਲਿਆਣੇ ਦੀ ਧਰਮਸ਼ਾਲਾ ਵਿਚ ਡੇਰਾ ਕੀਤਾ ਜਿਥੇ ਦਿੱਲੀ ਦੇ ਉੱਘੇ ਸਿੱਖ, ਜਿਹਾ ਕਿ ਭਾਈ ਬਾਘਾ, ਭਾਈ ਨਾਨੂ, ਭਾਈ ਆਗਿਆ ਰਾਮ ਅਤੇ ਹੋਰ ਸੰਗਤ ਮੱਥਾ ਟੇਕਣ ਲਈ ਆਏ। ਬਾਬਾ ਰਾਮਰਾਇ ਜੀ ਗੁਰੂ ਹਰਿਰਾਇ ਜੀ ਦੇ ਵੱਡੇ ਪੁੱਤਰ ਵੀ ਇਥੇ ਆ ਕੇ ਮਿਲੇ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦਿੱਲੀ ਆਉਣ ਦੀ ਸਾਰੀ ਬਿਰਥਾ ਉਨ੍ਹਾਂ ਨੂੰ ਸੁਣਾਈ। ਜਲਦੀ ਹੀ ਮਗਰੋਂ ਬਾਬਾ ਤੇਗ਼ ਬਹਾਦਰ ਜੀ ਰਾਏ ਸੀਨਾ ਵਿਚ, ਜੋ ਦਿੱਲੀਓਂ ਬਾਹਰ ਇਕ ਛੋਟਾ ਜੇਹਾ ਪਿੰਡ ਸੀ, ਮਿਰਜ਼ਾ ਰਾਜਾ ਜੈ ਸਿੰਘ ਦੇ ਘਰ ਗਏ ਅਤੇ ਗੁਰੂ ਹਰਿਕ੍ਰਿਸ਼ਨ

ਜੀ ਅਤੇ ਮਾਤਾ ਸੁਲਖਣੀ ਨੂੰ ਮਿਲੇ ਅਤੇ ਜ਼ਾਤੀ ਤੌਰ ਪੁਰ ਸੱਤਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾ ਜਾਣ ਸੰਬੰਧੀ ਪ੍ਰਚਾਉਣੀ ਕੀਤੀ ਅਤੇ ਫਿਰ ਛੇਤੀ ਹੀ ਬਕਾਲੇ ਲਈ ਪਿਆਨਾ ਕੀਤਾ ਜਿਥੋਂ ਯਾਤਰਾ ਆਰੰਭੀ ਸੀ।

ਉਧਰ ਦਿੱਲੀ ਵਿਚ ਇਕ ਹੋਰ ਭਾਣਾ ਵਰਤ ਗਿਆ। ਸ਼ਹਿਰ ਵਿਚ ਚੇਚਕ ਦੀ ਵਬਾ (ਬੀਮਾਰੀ) ਫੈਲੀ ਹੋਈ ਸੀ। ਗੁਰੂ ਹਰਿਕ੍ਰਿਸ਼ਨ ਜੀ ਵੀ ਉਸ ਦੀ ਲਪੇਟ ਵਿਚ ਆ ਗਏ ਅਤੇ ਚੇਤ ਸੁਦੀ ਸੰਮਤ 1721 (30 ਮਾਰਚ, 1664) ਨੂੰ ਜੋਤੀ ਜੋਤਿ ਸਮਾ ਗਏ, ਪ੍ਰੰਤੂ ਉਸ ਤੋਂ ਪਹਿਲੋਂ ਆਪਣੇ ਇਕ ਪ੍ਰੇਮੀ ਸਿੱਖ ਦੀਵਾਨ ਦਰਘਾ ਮੱਲ ਨੂੰ ਇਸ਼ਾਰਾ ਕੀਤਾ ਕਿ ਪੰਜ ਪੈਸੇ ਅਤੇ ਇਕ ਨਾਰੀਅਲ ਲੈ ਆਓ ਅਤੇ ਜਦੋਂ ਇਹ ਸਮਿਗ੍ਰੀ ਆ ਗਈ ਤਾਂ ਉਨ੍ਹਾਂ ਤਿੰਨ ਵਾਰ ਆਪਣੀ ਸੱਜੀ ਬਾਂਹ ਹਿਲਾ ਕੇ ਆਖਿਆ 'ਬਾਬਾ ਬਕਾਲੇ', ਜਿਸ ਦਾ ਭਾਵ ਸੀ ਕਿ ਉਨ੍ਹਾਂ ਦਾ ਜਾਨਸ਼ੀਨ ਬਾਬਾ ਬਕਾਲੇ ਵਿਚ ਹੈ। ਗੁਰੂ ਹਰਿਕ੍ਰਿਸ਼ਨ ਜੀ ਬਾਬਾ ਗੁਰਦਿੱਤਾ ਜੀ ਦੇ ਪੋਤਰੇ ਸਨ। ਬਾਬਾ ਗੁਰਦਿੱਤਾ ਜੀ ਬਾਬਾ ਤੇਗ਼ ਬਹਾਦਰ ਜੀ ਦੇ ਸਭ ਤੋਂ ਵੱਡੇ ਭਰਾ ਸਨ। ਇਸ ਲਈ ਗੁਰੂ ਤੇਗ਼ ਬਹਾਦਰ ਜੀ ਸਾਕੋਂ ਗੁਰੂ ਹਰਿਕ੍ਰਿਸ਼ਨ ਜੀ ਦੇ ਬਾਬਾ ਹੀ ਸਨ। ਡਾ: ਫ਼ੌਜਾ ਸਿੰਘ ਲਿਖਦੇ ਹਨ ਕਿ *ਭੱਟ ਵਹੀ ਤਲੌਂਡਾ, ਪਰਗਨਾ ਜੀਂਦ* ਅਤੇ *ਗੁਰੂ ਕੀਆਂ ਸਾਖੀਆਂ* ਕ੍ਰਿਤ ਸਰੂਪ ਸਿੰਘ ਕੌਸ਼ਿਸ਼ ਅਨੁਸਾਰ ਅੱਠਵੇਂ ਗੁਰੂ ਜੀ ਨੇ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਸੀ ਰਹਿਣ ਦਿੱਤਾ ਅਤੇ ਬਾਬਾ ਤੇਗ਼ ਬਹਾਦਰ ਜੀ ਦਾ ਨਾਮ ਦੀਵਾਨ ਦਰਘਾ ਮੱਲ ਨੂੰ ਦੱਸ ਦਿੱਤਾ ਸੀ। ਪਰ ਦੀਵਾਨ ਦੇ ਬਕਾਲੇ ਪਹੁੰਚਣ ਤੋਂ ਪਹਿਲਾਂ ਗੁਰੂ ਹਰਿਕ੍ਰਿਸ਼ਨ ਜੀ ਦੇ ਹੁਕਮ ਸਤਿ ਹੋਣ ਦੀ ਖ਼ਬਰ ਬਕਾਲੇ ਪਹੁੰਚ ਗਈ ਸੀ ਅਤੇ ਇਹ ਗੱਲ ਵੀ ਕਿ ਅੱਠਵੀਂ ਪਾਤਸ਼ਾਹੀ ਨੇ ਕਿਹਾ ਹੈ ਕਿ ਸਾਡਾ ਉੱਤਰ-ਅਧਿਕਾਰੀ ਬਕਾਲੇ ਵਿਚ ਹੈ। ਖ਼ਬਰ ਸੁਣਦਿਆਂ ਹੀ ਗੁਰੂ ਹਰਿਗੋਬਿੰਦ ਜੀ ਦੇ ਜਿਤਨੇ ਵੀ ਸੋਢੀ ਸੰਬੰਧੀ ਸਨ, ਉਹ ਸਣੇ ਆਪਣੇ ਮਸੰਦਾਂ ਦੇ ਬਕਾਲੇ ਆ ਗਏ ਅਤੇ ਆਪਣੀ ਗੁਰਿਆਈ ਦਾ ਡੰਕਾ ਵਜਾਉਣ ਲੱਗ ਪਏ। ਸਭ ਤੋਂ ਵੱਧ ਦਾਅਵੇਦਾਰ ਧੀਰਮੱਲ ਹੀ ਸਨ। ਪਰ ਜਦੋਂ ਦੀਵਾਨ ਦਰਘਾ ਮੱਲ ਬਕਾਲੇ ਪੁੱਜੇ ਤਾਂ ਉਨ੍ਹਾਂ ਆਪਣੀ ਲਿਆਂਦੀ ਸਮਿਗ੍ਰੀ ਬਾਬਾ ਤੇਗ਼ ਬਹਾਦਰ ਜੀ ਅੱਗੇ ਰੱਖ ਦਿੱਤੀ। ਕੁਝ ਮੰਜੀਆਂ ਵਾਲੇ ਤਾਂ ਹੌਲੀ-ਹੌਲੀ ਚਲੇ ਗਏ ਪਰ ਧੀਰਮੱਲ ਜੀ, ਜਿਨ੍ਹਾਂ ਪਾਸ ਗੁਰੂ ਅਰਜਨ ਦੇਵ ਜੀ ਦਾ ਸੰਪਾਦਿਤ 'ਆਦਿ ਗ੍ਰੰਥ' ਵੀ ਸੀ, ਆਪਣੇ ਦਾਅਵੇ ਪੁਰ ਡਟੇ ਰਹੇ। ਗੁਰੂ ਤੇਗ਼ ਬਹਾਦਰ ਜੀ ਨੂੰ ਗੱਦੀ ਮਿਲਦੇ ਹੀ ਇਕ ਵਿਲੱਖਣ ਸਥਿਤੀ ਦਾ ਸਾਹਮਣਾ ਕਰਨਾ ਪੈ ਗਿਆ। ਪਹਿਲੋਂ ਤਾਂ ਗੁਰਿਆਈ ਆਪਣੇ ਪੋਤਰੇ ਪਾਸੋਂ ਪ੍ਰਾਪਤ ਹੋਈ। ਦੂਜੇ ਬਾਈ ਦਾਅਵੇਦਾਰ ਗੱਦੀ ਦੇ ਉੱਠ ਖਲੋਤੇ, ਪਰ ਕੁਝ ਚਿਰ ਮਗਰੋਂ ਇਕ ਐਸੀ ਘਟਨਾ ਵਾਪਰੀ ਜਿਸ ਤੋਂ ਸੱਚ ਦਾ ਪ੍ਰਕਾਸ਼ ਸਭ ਸੰਗਤ ਪੁਰ ਹੋ ਗਿਆ। ਭਾਈ ਮੱਖਣ ਸ਼ਾਹ ਲੁਬਾਣਾ ਇਕ ਗੁਰੂ ਦਾ ਸਿੱਖ ਜੋ ਮੈਕਾਲਿਫ਼ ਅਨੁਸਾਰ ਗੁਜਰਾਤ (ਦੱਖਣ) ਦਾ ਰਹਿਣ ਵਾਲਾ ਸੀ, ਦਿੱਲੀ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਉਸ ਇਕ ਸੁਖ ਸੁੱਖੀ ਹੋਈ ਸੀ। ਉਸ ਦਾ ਜਹਾਜ਼ ਜਿਸ ਵਿਚ ਉਸ ਨੇ ਆਪਣਾ ਬਹੁਤ ਸਾਰਾ ਮਾਲ ਲੱਦਿਆ ਹੋਇਆ ਸੀ, ਤੂਫ਼ਾਨ ਵਿਚ ਫਸ ਗਿਆ। ਉਸ ਨੇ ਗੁਰੂ ਜੀ ਅੱਗੇ ਅਰਦਾਸ ਕੀਤੀ ਕਿ ਜੇ ਮੇਰਾ ਜਹਾਜ਼ ਬਚ ਜਾਵੇ ਤਾਂ ਮੈਂ 101 ਮੁਹਰਾਂ ਭੇਟਾ ਕਰਾਂਗਾ।

ਮਿਸਟਰ ਮੈਕਾਲਿਫ਼ ਜੋ ਬਹੁਤਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਅਨੁਸਾਰ ਚੱਲਦਾ ਹੈ, ਉਸ ਨੇ ਇਹ ਸੁੱਖਣਾ ਦੀ ਰਕਮ 500 ਮੁਹਰ ਲਿਖੀ ਹੈ। ਦਿੱਲੀ ਪੁੱਜਣ ਪੁਰ ਮੱਖਣ ਸ਼ਾਹ ਨੂੰ ਪਤਾ ਲੱਗਿਆ ਕਿ ਅੱਠਵੇਂ ਗੁਰੂ ਜੀ ਜੋਤੀ ਜੋਤਿ ਸਮਾ ਗਏ ਹਨ ਅਤੇ ਉਹ ਬਕਾਲੇ ਵਿਚ ਕਿਸੇ ਸੋਢੀ ਨੂੰ ਆਪਣਾ ਜਾਨਸ਼ੀਨ ਥਾਪ ਗਏ ਹਨ। ਉਹ ਸਾਥੀਆਂ ਸਮੇਤ ਬਕਾਲੇ ਪੁੱਜਾ ਅਤੇ ਇਹ ਵੇਖ ਕੇ ਹੈਰਾਨ ਹੋਇਆ ਕਿ ਬਾਈ ਗੁਰੂ ਮੰਜੀਆਂ ਡਾਹ ਕੇ ਬੈਠੇ ਹਨ, ਪਰ ਉਹ ਵਪਾਰੀ ਆਦਮੀ ਸੀ। ਉਸ ਨੇ ਹਰ ਇਕ ਮੰਜੀਦਾਰ ਅੱਗੇ ਦੋ ਦੋ ਮੋਹਰਾਂ ਭੇਟ ਕਰਨ ਦਾ ਫ਼ੈਸਲਾ ਕੀਤਾ ਅਤੇ ਦਿਲ ਵਿਚ ਵਿਚਾਰਿਆ ਕਿ ਸੱਚਾ ਗੁਰੂ ਆਪੇ ਹੀ ਸੁੱਖਣਾ ਦੀ ਸਾਰੀ ਰਕਮ ਮੰਗ ਲਵੇਗਾ। ਇਹ ਤਜਵੀਜ਼ ਉਸ ਦੀ ਕਾਰਗਰ ਹੋਈ। ਜਿਥੇ ਦੋ ਮੋਹਰਾਂ ਭੇਟਾ ਕਰੇ, ਉਹ ਮੰਜੀ ਵਾਲਾ ਉਸ ਨੂੰ ਅਸੀਸਾਂ ਦੇਵੇ ਅਤੇ ਦੂਜੇ ਦਾਅਵੇਦਾਰਾਂ ਦੀ ਨਿੰਦਾ ਕਰੇ ਅਤੇ ਕਹੇ ਕਿ ਉਹ ਝੂਠੇ ਗੁਰੂ ਹਨ, ਸੱਚਾ ਗੁਰੂ ਮੈਂ ਹੀ ਹਾਂ। ਛੇਕੜ ਉਸ ਨੂੰ ਪਤਾ ਲੱਗਾ ਕਿ ਇਕ ਹੋਰ ਵੀ ਸੋਢੀ 'ਤੇਗ਼ਾ' ਨਾਮ ਦੇ ਹਨ ਜੋ ਬਹੁਤਾ ਇਕ ਭੋਰੇ ਵਿਚ ਹੀ ਬੈਠੇ ਨਾਮ ਦੀ ਲਿਵ ਵਿਚ ਮਗਨ ਰਹਿੰਦੇ ਹਨ। ਉਹ ਉਨ੍ਹਾਂ ਦੇ ਦਰਸ਼ਨਾਂ ਲਈ ਗਿਆ। ਗੁਰੂ ਜੀ ਨੇ ਕਿਹਾ ਕਿ ਭਾਈ ਮੱਖਣ ਸ਼ਾਹ ਇਕੱਲਾ ਹੀ ਸਾਡੇ ਦਰਸ਼ਨਾਂ ਨੂੰ ਆਵੇ। ਜਦੋਂ ਦੋ ਮੋਹਰਾਂ ਦੀ ਭੇਟਾ ਉਸ ਨੇ ਗੁਰੂ ਜੀ ਅੱਗੇ ਰੱਖੀ ਤਾਂ ਉਨ੍ਹਾਂ ਆਖਿਆ—ਹੁਣ ਪੂਰੀ ਸੁੱਖਣਾ ਦੀ ਰਕਮ ਕਿਉਂ ਨਹੀਂ ਦਿੰਦਾ ? ਉਹ ਖ਼ੁਸ਼ੀ ਨਾਲ ਗੱਦ ਗੱਦ ਹੋ ਗਿਆ ਤੇ ਪੂਰੀ ਰਕਮ ਭੇਟ ਕਰ ਕੇ ਕੋਠੇ ਪੁਰ ਚੜ੍ਹ ਗਿਆ ਅਤੇ ਉੱਚੀ-ਉੱਚੀ ਆਖਣ ਲੱਗ ਪਿਆ : 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ'। ਜਦੋਂ ਸਿੱਖ ਸੰਗਤਾਂ ਨੇ ਉਸ ਪਾਸੋਂ ਸਾਰੀ ਗੱਲ ਸੁਣੀ ਤਾਂ ਸਾਰੇ ਸਿੱਖ ਆ ਕੇ ਗੁਰੂ ਜੀ ਦੀ ਚਰਨੀਂ ਲੱਗੇ।

ਪ੍ਰੰਤੂ ਧੀਰਮੱਲ ਨੇ ਹੁਣ ਮਤਾ ਪਕਾਇਆ ਕਿ ਕੋਈ ਸਬੀਲ ਅਜਿਹੀ ਕੱਢੀ ਜਾਵੇ ਜਿਸ ਨਾਲ ਗੁਰਿਆਈ ਮੇਰੇ ਹੱਥ ਆਵੇ। ਮੈਂ ਬਾਬਾ ਗੁਰਦਿੱਤਾ ਜੀ ਦਾ ਵੱਡਾ ਪੁੱਤਰ ਹਾਂ। ਹੁਣ ਜਦੋਂ ਗੁਰੂ ਹਰਿ ਰਾਇ ਜੀ ਦਾ ਬੰਸ, ਜਿਸ ਵਿਚ ਗੁਰਿਆਈ ਚੱਲ ਰਹੀ ਸੀ, ਗੁਰੂ ਹਰਿਕ੍ਰਿਸ਼ਨ ਜੀ ਦੇ ਛੋਟੀ ਉਮਰ ਵਿਚ ਹੀ ਗੁਜ਼ਰ ਜਾਣ ਨਾਲ ਖ਼ਤਮ ਹੋ ਗਿਆ ਹੈ, ਗੁਰਗੱਦੀ ਪੁਰ ਮੇਰਾ ਹੱਕ ਹੈ। ਉਸ ਦਾ ਇਕ ਮਸੰਦ ਸ਼ੀਹਾ ਨਾਮ ਦਾ ਸੀ। ਧੀਰਮੱਲ ਨੇ ਆਪਣੇ ਖ਼ਿਆਲ ਉਸ ਨੂੰ ਦੱਸੇ। ਉਸ ਕਿਹਾ ਕਿ ਜੇ ਕੋਈ ਨਵੀਂ ਰੋਕ, ਜੋ ਰਾਹ ਵਿਚ ਆਣ ਖਲੋਤੀ ਹੈ, ਇਸ ਨੂੰ ਦੂਰ ਕਰ ਦਿੱਤਾ ਜਾਵੇ ਤਾਂ ਫਿਰ ਕੋਈ ਦਾਅਵੇਦਾਰ ਤੁਹਾਡਾ ਮੁਕਾਬਲਾ ਨਹੀਂ ਕਰ ਸਕੇਗਾ। ਮਤਾ ਇਹ ਪਕਾਇਆ ਗਿਆ ਕਿ ਗੁਰੂ ਤੇਗ਼ ਬਹਾਦਰ ਜੀ ਨੂੰ ਜਾਨੋਂ ਮਾਰ ਦਿੱਤਾ ਜਾਵੇ।

ਇਸ ਮਤਲਬ ਲਈ ਸ਼ੀਹਾ ਮਸੰਦ ਕੁਝ ਭੈੜੇ ਆਦਮੀ ਲੈ ਕੇ ਗੁਰੂ ਜੀ ਦੇ ਡੇਰੇ ਗਿਆ ਅਤੇ ਇਕ ਬੰਦੂਕ ਵੀ ਲੈ ਲਈ। ਜਦੋਂ ਭਾਈ ਮੱਖਣ ਸ਼ਾਹ ਤੇ ਉਸ ਦੇ ਸਾਥੀ ਆਪਣੇ ਡੇਰੇ ਪ੍ਰਸ਼ਾਦ ਛਕਣ ਚਲੇ ਗਏ ਤਾਂ ਸ਼ੀਹਾ ਮਸੰਦ ਆਪਣੇ ਸਾਥੀ ਲੈ ਕੇ ਗੁਰੂ ਤੇਗ਼ ਬਹਾਦਰ ਜੀ ਦੇ ਕਮਰੇ ਵਿਚ ਧਿੰਙੋਜ਼ੋਰੀ ਜਾ ਵੜਿਆ ਅਤੇ ਬੰਦੂਕ ਚਲਾ ਦਿੱਤੀ ਅਤੇ ਇਹ ਸਮਝ ਕੇ ਕਿ ਉਸ ਦਾ ਨਿਸ਼ਾਨਾ ਫੁੰਡਿਆ ਗਿਆ ਹੈ, ਡੇਰੇ ਦਾ ਮਾਲ ਅਸਬਾਬ ਲੁੱਟ ਕੇ ਧੀਰਮੱਲ ਪਾਸ ਜਾ ਪੁੱਜਾ ਅਤੇ ਆਪਣੀ ਕਾਰਗੁਜ਼ਾਰੀ ਦੀ ਖ਼ਬਰ ਉਸ ਨੂੰ

ਜਾ ਦਿੱਤੀ। ਪ੍ਰੰਤੂ ਨਿਰੰਕਾਰ ਦੀ ਮਿਹਰ ਨਾਲ ਗੁਰੂ ਤੇਗ਼ ਬਹਾਦਰ ਜੀ ਵਾਲ-ਵਾਲ ਬਚ ਗਏ। ਕਈਆਂ ਇਤਿਹਾਸਕਾਰਾਂ ਇਹ ਲਿਖਿਆ ਹੈ ਕਿ ਜੋ ਸਿੱਖ ਚੌਰ ਕਰ ਰਿਹਾ ਸੀ, ਉਹ ਮਾਰਿਆ ਗਿਆ। ਦੂਜਿਆਂ ਕਿਹਾ ਕਿ ਸ਼ੀਹੇ ਦੀ ਗੋਲੀ ਮਹਾਰਾਜ ਦੇ ਮੋਢੇ ਨਾਲ ਛੋਹ ਕੇ ਕੰਧ ਵਿਚ ਜਾ ਲੱਗੀ ਅਤੇ ਜਾਨੀ ਨੁਕਸਾਨ ਕੋਈ ਨਹੀਂ ਸੀ ਹੋਇਆ।

ਜਦੋਂ ਗੋਲੀ ਚੱਲਣ ਦੀ ਆਵਾਜ਼ ਬਾਹਰ ਗਈ ਅਤੇ ਭਾਈ ਮੱਖਣ ਸ਼ਾਹ ਨੇ ਮਾਤਾ ਨਾਨਕੀ ਜੀ ਤੋਂ ਸਾਰੀ ਹਕੀਕਤ ਸੁਣੀ ਤਾਂ ਉਹ ਬਹੁਤ ਸਾਰੇ ਸਿੱਖ ਨਾਲ ਲੈ ਕੇ ਧੀਰਮੱਲ ਜੀ ਦੇ ਡੇਰੇ ਪੁੱਜਾ। ਧੀਰਮੱਲ ਨੇ ਆਪਣੇ ਦਰਵਾਜ਼ੇ ਬੰਦ ਕਰ ਲਏ, ਪ੍ਰੰਤੂ ਭਾਈ ਮੱਖਣ ਸ਼ਾਹ ਨੇ ਦਰਵਾਜ਼ੇ ਤੋੜ ਦਿੱਤੇ। ਅੰਦਰ ਜਾ ਕੇ ਸ਼ੀਹੇ ਦੀਆਂ ਮੁਸ਼ਕਾਂ ਕੱਸ ਲਈਆਂ ਅਤੇ ਸਾਰਾ ਮਾਲ ਅਸਬਾਬ ਜੋ ਉਹ ਲੁੱਟ ਕੇ ਲਿਆਇਆ ਸੀ, ਚੁੱਕ ਲਿਆ। ਨਾ ਕੇਵਲ ਇਹ ਕੀਤਾ, ਸਗੋਂ ਧੀਰਮੱਲ ਦੀਆਂ ਚੀਜ਼ਾਂ ਵਸਤਾਂ ਵੀ ਬੰਨ੍ਹ ਲਈਆਂ ਤੇ ਸ਼ੀਹੇ ਨੂੰ ਗੁਰੂ ਜੀ ਦੇ ਪੇਸ਼ ਆ ਕੀਤਾ। ਸ਼ੀਹੇ ਨੇ ਗਿੜ-ਗਿੜਾ ਕੇ ਮੁਆਫ਼ੀ ਮੰਗੀ ਅਤੇ ਆਖਿਆ ਕਿ ਗੁਰੂ ਜੀ! ਮੈਂ ਭੈੜਾ ਹਾਂ। ਮੈਂ ਬਹੁਤ ਮਾੜਾ ਕੰਮ ਕੀਤਾ ਹੈ, ਪਰ ਹੁਣ ਆਪ ਦੀ ਸ਼ਰਨੀ ਆਇਆ ਹਾਂ, ਮੇਰੀ ਰੱਖਿਆ ਕਰੋ। ਗੁਰੂ ਜੀ ਨੇ ਹੁਕਮ ਦਿੱਤਾ ਕਿ ਇਸ ਦੀਆਂ ਮੁਸ਼ਕਾਂ ਖੋਲ੍ਹ ਦਿਓ। ਭਾਈ ਮੱਖਣ ਸ਼ਾਹ ਨੇ ਕਿਹਾ ਕਿ ਇਸ ਪਾਪੀ ਨੂੰ ਯੋਗ ਡੰਡ ਦੇਣਾ ਚਾਹੀਦਾ ਹੈ, ਪਰ ਗੁਰੂ ਜੀ ਨੇ ਸ਼ੀਹੇ ਦਾ ਅਪਰਾਧ ਖਿਮਾ ਕਰ ਦਿੱਤਾ। ਫਿਰ ਨਾਲ ਹੀ ਹੁਕਮ ਦਿੱਤਾ ਕਿ ਧੀਰਮੱਲ ਜੀ ਦਾ ਜੋ ਮਾਲ ਅਸਬਾਬ ਲਿਆਂਦਾ ਹੈ, ਉਹ ਮੋੜ ਦਿਓ। ਗੁਰੂ ਨਾਨਕ ਜੀ ਨੇ ਸਾਨੂੰ ਨਾਮ ਧਨ ਬਖ਼ਸ਼ਿਆ ਹੈ, ਉਸ ਨਾਲ ਅਸੀਂ ਤ੍ਰਿਪਤ ਹੋਏ ਹੋਏ ਹਾਂ। ਸਾਨੂੰ ਇਸ ਝੂਠੇ ਧਨ ਦੀ ਲੋੜ ਨਹੀਂ। ਆਪ ਦਾ ਫ਼ੁਰਮਾਨ ਹੈ:



**ਮਾਈ ਮੈ ਧਨੁ ਪਾਇਓ ਹਰਿ ਨਾਮੁ ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ਰਹਾਉ॥**
**ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥**
**ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥**
**ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥**
**ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥**
**ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥**
**ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੩॥੩॥**

*(ਬਸੰਤੁ ਮ: ੯, ਪੰਨਾ 1186)*

ਗੁਰਸਿੱਖੋ! ਕ੍ਰੋਧ ਮਨੁੱਖ ਦੀ ਬੁੱਧੀ ਨਾਸ ਕਰ ਦਿੰਦਾ ਹੈ ਅਤੇ ਉਹ ਅਯੋਗ ਕਰਮ ਕਰ ਬੈਠਦਾ ਹੈ ਅਤੇ ਫਿਰ ਪਛਤਾਵਾ ਹੁੰਦਾ ਹੈ। ਇਸ ਘਟਨਾ ਮਗਰੋਂ ਧੀਰਮੱਲ ਦਾ ਬਕਾਲੇ ਠਹਿਰਨਾ ਅਸੰਭਵ ਹੋ ਗਿਆ ਅਤੇ ਉਹ ਆਪਣੀ ਸਫਾ ਲਪੇਟ ਕੇ ਕਰਤਾਰਪੁਰ (ਜਲੰਧਰ) ਚਲਿਆ ਗਿਆ।

ਹੁਣ ਗੁਰੂ ਤੇਗ਼ ਬਹਾਦਰ ਜੀ ਨੇ ਫ਼ੈਸਲਾ ਕੀਤਾ ਕਿ ਉਹ ਧਰਮ ਦਾ ਪ੍ਰਚਾਰ ਸੰਗਤਾਂ ਵਿਚ ਕਰਨ। ਪਹਿਲਾਂ ਉਨ੍ਹਾਂ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਨ ਦਾ ਇਰਾਦਾ

ਕੀਤਾ। ਉਥੇ ਉਹ ਮੱਘਰ ਦੀ ਪੂਰਨਮਾਸ਼ੀ (ਨਵੰਬਰ 22, 1664) ਸੰਮਤ 1721 ਨੂੰ ਪੁੱਜੇ। ਦੀਵਾਨ ਦਰਘਾ ਮੱਲ, ਦਵਾਰਕਾ ਦਾਸ ਭੱਲਾ ਅਤੇ ਭਾਈ ਮੱਖਣ ਸ਼ਾਹ ਸਣੇ ਹੋਰ ਸਿੱਖ ਸੰਗਤ ਦੇ ਨਾਲ ਸਨ। ਮੈਕਾਲਿਫ਼ ਸਾਹਿਬ ਨੇ ਇਹ ਤਾਰੀਖ਼ ਮਹੀਨਾ ਮਾਘ ਸੰਮਤ 1722 ਦਿੱਤੀ ਹੈ, ਪ੍ਰੰਤੂ ਇਹ ਠੀਕ ਨਹੀਂ ਮਲੂਮ ਹੁੰਦੀ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਚੇਤ ਸੁਦੀ 14 ਸੰਮਤ 1731 (30 ਮਾਰਚ ਸੰਨ 1664) ਨੂੰ ਜੋਤੀ ਜੋਤਿ ਸਮਾਏ ਸਨ। 11 ਅਗਸਤ, 1664 (ਭਾਦੋਂ ਦੀ ਮੱਸਿਆ) ਨੂੰ ਦੀਵਾਨ ਦਰਘਾ ਮੱਲ ਦਿੱਲੀ ਦੇ ਹੋਰ ਉੱਘੇ ਸਿੱਖਾਂ ਸਣੇ ਗੱਦੀ-ਨਸ਼ੀਨੀ ਦੀ ਸਮਿਗਰੀ ਲੈ ਕੇ ਬਕਾਲੇ ਅਪੜਿਆ ਸੀ ਅਤੇ ਇਕ ਵੱਡੇ ਦੀਵਾਨ ਵਿਚ ਉਸ ਨੇ ਸੰਗਤਾਂ ਨੂੰ ਗੁਰੂ ਹਰਿਕ੍ਰਿਸ਼ਨ ਜੀ ਦੇ ਅੰਤਲੇ ਵਾਕਾਂ ਤੋਂ ਜਾਣੂੰ ਕਰਵਾਇਆ ਅਤੇ ਇਕ ਵੱਡੇ ਦੀਵਾਨ ਵਿਚ ਬਾਬਾ ਬੁੱਢਾ ਜੀ ਦੇ ਵੰਸ਼ਜ ਬਾਬਾ ਗੁਰਦਿੱਤਾ ਜੀ ਨੇ ਗੱਦੀ-ਨਸ਼ੀਨੀ ਦੀ ਰਸਮ ਅਦਾ ਕੀਤੀ। ਮਲੂਮ ਹੁੰਦਾ ਹੈ ਕਿ ਦਿੱਲੀ ਦੀ ਸੰਗਤ ਦੇ ਪੁੱਜਣ ਸਮੇਂ ਜਾਂ ਉਸ ਤੋਂ ਪਹਿਲੋਂ ਬਾਬਾ ਗੁਰਦਿੱਤਾ ਜੀ ਨੂੰ ਖ਼ਾਸ ਤੌਰ ਪੁਰ ਸੁਨੇਹਾ ਭੇਜ ਕੇ ਬੁਲਾਇਆ ਗਿਆ ਸੀ। ਇਸ ਤੋਂ ਮਗਰੋਂ ਉਹ ਕੀਰਤਪੁਰ ਗਏ ਸਨ, ਜਿਥੇ ਬੀਬੀ ਅਨੂਪ (ਰੂਪ) ਕੌਰ, ਜੋ ਗੁਰੂ ਹਰਿਰਾਇ ਜੀ ਦੀ ਸਪੁੱਤਰੀ ਅਤੇ ਗੁਰੂ ਹਰਿਕ੍ਰਿਸ਼ਨ ਜੀ ਦੀ ਭੈਣ ਸਨ, ਟਿਕੇ ਹੋਏ ਸਨ। ਉਨ੍ਹਾਂ ਨੂੰ ਮਿਲ ਕੇ ਪਿਤਾ ਅਤੇ ਵੀਰ ਦੇ ਗੁਜ਼ਰ ਜਾਣ ਦੀ ਪ੍ਰਚਾਉਣੀ ਕੀਤੀ ਅਤੇ ਫਿਰ ਬਕਾਲੇ ਮੁੜ ਆਏ। ਨੌਂਵੇਂ ਗੁਰੂ ਜੀ ਗੁਰੂ ਹਰਿਕ੍ਰਿਸ਼ਨ ਜੀ ਦੀਆਂ ਅਸਥੀਆਂ 22 ਅਗਸਤ ਨੂੰ ਕੀਰਤਪੁਰ ਨੇੜੇ ਦਰਿਆ ਸਤਲੁਜ ਵਿਚ ਜਲ-ਪ੍ਰਵਾਹ ਕਰਨ ਮੌਕੇ ਮੌਜੂਦ ਸਨ।



ਬਕਾਲੇ ਪੁੱਜ ਕੇ ਉਹ ਸ੍ਰੀ ਅੰਮ੍ਰਿਤਸਰ ਲਈ ਰਵਾਨਾ ਹੋ ਗਏ, ਜਿਥੇ ਉਹ ਮੱਘਰ ਦੀ ਪੂਰਨਮਾਸ਼ੀ (22 ਨਵੰਬਰ ਸੰਨ 1664) ਨੂੰ ਪੁੱਜੇ।

ਸ੍ਰੀ ਹਰਿਮੰਦਰ ਸਾਹਿਬ ਦਾ ਪ੍ਰਬੰਧ ਸੋਢੀ ਮਿਹਰਬਾਨ ਦਾ ਲੜਕਾ ਹਰਿ ਜੀ ਕਰ ਰਿਹਾ ਸੀ। ਸੋਢੀ ਮਿਹਰਬਾਨ ਪ੍ਰਿਥੀ ਚੰਦ ਦਾ ਸਪੁੱਤਰ ਸੀ। ਗੁਰੂ ਜੀ ਜਦ ਅੰਮ੍ਰਿਤਸਰ ਪੁੱਜੇ ਤਾਂ ਉਹ ਸਣੇ ਆਪਣੀ ਸੰਗਤ ਦੇ ਗੁਰੂ ਜੀ ਨੂੰ ਮਿਲਣ ਲਈ ਆਇਆ ਅਤੇ ਉਸ ਨੇ ਅਤੇ ਉਸ ਦੇ ਪੁੱਤਰ ਕੰਵਲ ਨੈਨ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਆਪ ਉਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਲੈ ਗਿਆ। ਗੁਰੂ ਜੀ ਨੇ ਅੰਮ੍ਰਿਤ ਸਰੋਵਰ ਵਿਚ ਅਸ਼ਨਾਨ ਕੀਤਾ, ਪਰ ਪੁਜਾਰੀਆਂ ਨੇ ਦਰਸ਼ਨੀ ਡਿਉਢੀ ਦਾ ਦਰਵਾਜ਼ਾ ਬੰਦ ਕਰ ਲਿਆ। ਗੁਰੂ ਜੀ ਅਕਾਲ ਬੁੰਗੇ ਦੇ ਪਾਸ ਆ ਬੈਠੇ ਜਿਥੇ ਗੁਰਦੁਆਰਾ ਥੜ੍ਹਾ ਸਾਹਿਬ ਹੈ। ਸ਼ੱਕ ਕੀਤਾ ਜਾਂਦਾ ਹੈ ਕਿ ਹਰਿ ਜੀ ਨੇ ਆਪ ਆਉ ਭਗਤ ਕਰ ਕੇ, ਮੂੰਹ ਰੱਖਣੀ ਕੀਤੀ, ਪ੍ਰੰਤੂ ਪੁਜਾਰੀਆਂ ਨੂੰ ਉਲਟੀ ਹਦਾਇਤ ਕਰ ਦਿੱਤੀ ਸੀ, ਪਰ ਇਕ ਕਾਰਨ ਇਸ ਦਾ ਹੋਰ ਵੀ ਹੋ ਸਕਦਾ ਹੈ। ਹਰਿ ਜੀ ਦੇ ਪ੍ਰਬੰਧ ਵਿਚ ਗ੍ਰੰਥੀ ਅਤੇ ਪੁਜਾਰੀ ਕੁਦਰਤੀ ਉਸ ਦੀ ਆਪਣੀ ਸੰਗਤ ਵਿੱਚੋਂ ਹੋਣੇ ਹਨ। ਉਨ੍ਹਾਂ ਪੁਜਾਰੀਆਂ ਨੂੰ ਆਪਣਾ ਫ਼ਿਕਰ ਪੈ ਗਿਆ ਹੋਣਾ ਹੈ ਕਿ ਮਤਾਂ ਗੁਰੂ ਜੀ ਉਨ੍ਹਾਂ ਨੂੰ ਹਟਾ ਕੇ ਆਪਣੇ ਸੇਵਕਾਂ ਨੂੰ ਉਨ੍ਹਾਂ ਦੀ ਥਾਂ ਬਿਠਾ ਦੇਣ। ਜੋ ਵੀ ਕਾਰਨ ਹੋਵੇ, ਗੁਰੂ ਜੀ ਨੇ ਥੋੜ੍ਹਾ ਚਿਰ ਉਡੀਕ ਕੇ ਮੁੜਵਾਂ ਸਫ਼ਰ ਅਰੰਭ ਦਿੱਤਾ ਅਤੇ ਜਿਥੇ ਅੱਜ-ਕੱਲ੍ਹ ਮਾਲ ਮੰਡੀ ਲੱਗਦੀ ਹੈ, ਉਥੇ ਆ ਟਿਕੇ। ਇਥੇ ਉਨ੍ਹਾਂ ਦੀ ਯਾਦ ਵਿਚ ਇਕ ਚਬੂਤਰਾ ਬਣਿਆ ਹੋਇਆ

ਹੈ, ਜਿਸ ਨੂੰ ਗੁਰਦੁਆਰਾ ਦਮਦਮਾ ਸਾਹਿਬ ਆਖਿਆ ਜਾਂਦਾ ਹੈ। ਜਦੋਂ ਅੰਮ੍ਰਿਤਸਰ ਸ਼ਹਿਰ ਦੇ ਸਿੱਖਾਂ ਨੂੰ ਇਸ ਘਟਨਾ ਦਾ ਪਤਾ ਲੱਗਿਆ ਤਾਂ ਉਹ ਬਹੁਤ ਸਾਰੇ ਉਥੇ ਆ ਹਾਜ਼ਰ ਹੋਏ। ਉਨ੍ਹਾਂ ਨਾਲ ਮਾਈਆਂ ਲੰਗਰ ਤਿਆਰ ਕਰ ਕੇ ਵੀ ਲੈ ਆਈਆਂ। ਗੁਰੂ ਜੀ ਦੇ ਮੂੰਹੋਂ ਮੁੜਨ ਵੇਲੇ ਇਹ ਵਾਕ ਨਿਕਲਿਆ ਦੱਸਿਆ ਜਾਂਦਾ ਹੈ— 'ਅੰਮ੍ਰਿਤਸਰੀਏ ਅੰਦਰ ਸੜੀਏ'। ਸ਼ਹਿਰ ਦੇ ਸਿੱਖਾਂ ਦੀ ਬੇਨਤੀ ਪੁਰ, ਗੁਰੂ ਜੀ ਨੇ ਦੱਸਿਆ ਕਿ ਇਹ ਵਾਕ ਪੁਜਾਰੀਆਂ ਸੰਬੰਧੀ ਉਚਾਰਿਆ ਗਿਆ ਸੀ। ਮਾਈਆਂ ਦੀ ਸੇਵਾ ਪੁਰ ਪ੍ਰਸੰਨ ਹੋ ਕੇ ਕਿਹਾ—'ਮਾਈਆਂ, ਰੱਬ ਰਜਾਈਆਂ'।

ਦਮਦਮੇ ਸਾਹਿਬ ਤੋਂ ਕੁਝ ਦੂਰ ਵੱਲਾ ਪਿੰਡ ਹੈ, ਉਥੋਂ ਦੀ ਸੰਗਤ ਲੈਣ ਆ ਗਈ। ਗੁਰੂ ਜੀ ਪਿੰਡ ਵੱਲ ਤੁਰ ਪਏ ਅਤੇ ਮਾਈ ਹਰਿਆਂ ਨੇ ਆਪਣਾ ਘਰ ਗੁਰੂ ਜੀ ਨੂੰ ਸਣੇ ਸੰਗਤ ਡੇਰਾ ਲਾਉਣ ਲਈ ਹਵਾਲੇ ਕਰ ਦਿੱਤਾ। ਇਥੇ ਅੱਜ-ਕੱਲ੍ਹ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਵਰ੍ਹੇ ਦੇ ਵਰ੍ਹੇ ਮਾਘ ਦੀ ਪੂਰਨਮਾਸ਼ੀ ਵਾਲੇ ਦਿਨ ਗੁਰੂ ਜੀ ਦੇ ਦਰਸ਼ਨ ਦੇਣ ਦੀ ਯਾਦਗਾਰ ਵਿਚ ਮੇਲਾ ਲੱਗਦਾ ਹੈ। ਸ੍ਰੀ ਅੰਮ੍ਰਿਤਸਰ ਤੋਂ ਗੁਰੂ ਜੀ ਬਕਾਲੇ ਵੱਲ ਟੁਰੇ। ਉਥੇ ਪੁੱਜ ਕੇ ਪਤਾ ਲੱਗਾ ਕਿ ਕੁਝ ਸੋਢੀ ਅਜੇ ਵੀ ਸਾੜੇ ਦੀ ਅੱਗ ਵਿਚ ਸੜ ਰਹੇ ਹਨ। ਉਨ੍ਹਾਂ ਕੀਰਤਪੁਰ ਜਾਣਾ ਮੁਨਾਸਿਬ ਸਮਝਿਆ। ਜਦੋਂ ਉਹ ਬਿਆਸ ਦੇ ਨੇੜੇ ਪੁੱਜੇ ਤਾਂ ਵੇਖਿਆ ਕਿ ਉਨ੍ਹਾਂ ਦੇ ਨਾਲ ਦੇ ਸਿੱਖਾਂ (ਗੁਰੂ) ਗ੍ਰੰਥ ਸਾਹਿਬ ਦੀ ਸਵਾਰੀ ਚੁੱਕੀ ਹੋਈ ਹੈ। ਗੁਰੂ ਜੀ ਨੇ ਕਿਹਾ ਕਿ ਤੁਸਾਂ (ਗੁਰੂ) ਗ੍ਰੰਥ ਸਾਹਿਬ ਲੁੱਟ ਦੇ ਮਾਲ ਨਾਲ ਧੀਰਮੱਲ ਦੇ ਘਰੋਂ ਲਿਆਂਦਾ ਸੀ। ਅਸਾਂ ਤੁਹਾਨੂੰ ਸਾਰਾ ਕੁਝ ਜੋ ਤੁਸਾਂ ਉਥੋਂ ਲਿਆਂਦਾ ਸੀ, ਮੋੜਨ ਨੂੰ ਆਖਿਆ ਸੀ। ਇਹ ਤੁਸਾਂ ਕਿਉਂ ਨਹੀਂ ਵਾਪਸ ਕੀਤਾ ? ਇਹਨੂੰ ਇਥੇ ਹੀ ਰੱਖ ਦਿਓ ਅਤੇ ਧੀਰਮੱਲ ਜੀ ਨੂੰ ਖ਼ਬਰ ਕਰ ਦਿਓ ਕਿ ਉਹ ਆ ਕੇ ਲੈ ਜਾਵੇ। ਬਿਆਸ ਲੰਘ ਕੇ ਕਰਤਾਰਪੁਰ ਦੇ ਨੇੜੇ ਪਿੰਡ ਹਜ਼ਾਰਾ ਵਿਚ ਕਿਆਮ ਕੀਤਾ ਜਿਥੇ ਉਨ੍ਹਾਂ ਦੇ ਠਹਿਰਨ ਦੀ ਯਾਦਗਾਰ ਵਿਚ ਇਕ ਗੁਰਦੁਆਰਾ ਬਣਾਇਆ ਗਿਆ। ਫਿਰ ਪਿੰਡ ਦੁਰਗਾ ਵਿੱਚੋਂ ਹੁੰਦੇ ਹੋਏ ਰਾਹ ਵਿਚ ਕਈ ਮੁਕਾਮ ਕਰਦੇ ਮਈ 1665 (9 ਜੇਠ ਸੰਮਤ 1722) ਦੇ ਲਾਗੇ ਕੀਰਤਪੁਰ ਅੱਪੜੇ। ਸ੍ਰੀ ਅੰਮ੍ਰਿਤਸਰ ਦੀ ਘਟਨਾ ਅਤੇ (ਗੁਰੂ) ਗ੍ਰੰਥ ਸਾਹਿਬ ਦਾ ਧੀਰਮੱਲ ਨੂੰ ਮੋੜ ਦੇਣਾ ਉਨ੍ਹਾਂ ਦੇ ਨਿਰਮਲ ਆਚਰਣ ਦੇ ਉਦਾਹਰਣ ਹਨ। ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਜਾਣ ਲਈ ਜ਼ਬਰਦਸਤੀ ਨਹੀਂ ਕੀਤੀ। ਨਾ ਹੀ ਧੀਰਮੱਲ ਪਾਸੋਂ ਜ਼ਬਰਦਸਤੀ ਨਾਲ ਲਿਆਂਦਾ (ਗੁਰੂ) ਗ੍ਰੰਥ ਸਾਹਿਬ ਆਪਣੇ ਪਾਸ ਰੱਖਿਆ।

ਕੀਰਤਪੁਰ ਪਹੁੰਚਣ ਪੁਰ ਉਨ੍ਹਾਂ ਨੂੰ ਪਤਾ ਲੱਗਾ ਕਿ ਬਿਲਾਸਪੁਰ ਦਾ ਰਾਜਾ ਦੀਪ ਚੰਦ ਕਾਲ ਵੱਸ ਹੋ ਗਿਆ ਹੈ ਅਤੇ 15 ਜੇਠ ਸੰਮਤ 1722 (13 ਮਈ, 1665) ਨੂੰ ਉਸ ਦੀ ਸਤਾਰ੍ਹਵੀਂ (ਮ੍ਰਿਤਕ ਸੰਸਕਾਰ) ਹੋਣੀ ਹੈ। ਰਾਣੀ ਚੰਪਾ (ਵਿਧਵਾ ਰਾਜਾ ਦੀਪ ਚੰਦ) ਨੇ ਇਕ ਖ਼ਾਸ ਦੂਤ ਭੇਜ ਕੇ ਗੁਰੂ ਜੀ ਅਤੇ ਉਨ੍ਹਾਂ ਦੇ ਸੰਬੰਧੀਆਂ ਨੂੰ ਇਸ ਮੌਕੇ 'ਤੇ ਦਰਸ਼ਨ ਦੇਣ ਦਾ ਸੱਦਾ ਦਿੱਤਾ ਸੀ। ਗੁਰੂ ਜੀ ਨੇ ਉਥੇ ਜਾਣਾ ਪ੍ਰਵਾਨ ਕਰ ਲਿਆ, ਨਾਲ ਮਾਤਾ ਨਾਨਕੀ ਜੀ, ਮਾਤਾ ਹਰੀ ਜੀ (ਸਪੁਤਨੀ ਬਾਬਾ ਸੂਰਜ ਮੱਲ ਜੀ) ਦੀਵਾਨ ਦਰਘਾ ਮੱਲ ਅਤੇ ਹੋਰ ਕੁਝ ਸਿੱਖ ਵੀ ਸਨ। ਰਾਣੀ ਚੰਪਾ ਨੇ ਬੜੇ

ਸਤਿਕਾਰ ਨਾਲ ਗੁਰੂ ਜੀ ਦੀ ਆਉ-ਭਗਤ ਕੀਤੀ ਅਤੇ ਤਿੰਨ ਦਿਨ ਉਹ ਉਥੇ ਠਹਿਰੇ। ਰਾਣੀ ਨੇ ਉਨ੍ਹਾਂ ਦੀ ਖ਼ਾਤਰਦਾਰੀ ਜਿੰਨੀ ਚੰਗੀ ਸੰਭਵ ਹੋ ਸਕਦੀ ਸੀ, ਕੀਤੀ। ਗੁਰੂ ਜੀ ਨੇ ਇਸ ਮੌਕੇ 'ਤੇ ਰਾਣੀ ਨੂੰ ਦੱਸਿਆ ਕਿ ਉਨ੍ਹਾਂ ਦਾ ਇਰਾਦਾ ਕੀਰਤਪੁਰ ਦੇ ਨੇੜੇ ਇਕ ਨਵੀਂ ਬਸਤੀ ਵਸਾਉਣ ਦਾ ਹੈ ਅਤੇ ਕਹਿਲੂਰ ਦੇ ਰਾਜ ਵਿਚ ਯੋਗ ਥਾਂ ਖ਼ਰੀਦਣ ਦੀ ਪੇਸ਼ਕਸ਼ ਕੀਤੀ। ਰਾਣੀ ਨੇ ਆਪਣੇ ਵਜ਼ੀਰਾਂ ਨਾਲ ਸਲਾਹ ਕਰ ਕੇ ਮਾਖੋਵਾਲ ਵਾਲੀ ਥਾਂ ਦੇਣ ਦਾ ਫ਼ੈਸਲਾ ਕੀਤਾ। ਗੁਰੂ ਸਾਹਿਬ ਨੂੰ ਜਿਸ ਭਗਤੀ-ਭਾਵ ਨਾਲ ਇਹ ਭੋਂ ਭੇਟ ਕੀਤੀ ਗਈ, ਉਸ ਪੁਰ ਆਪ ਬੜੇ ਪ੍ਰਸੰਨ ਹੋਏ ਪਰ ਉਨ੍ਹਾਂ ਭੋਂ ਮੁਫ਼ਤ ਲੈਣੋਂ ਇਨਕਾਰ ਕੀਤਾ ਅਤੇ ਕੀਮਤ ਵਜੋਂ ਪੰਜ ਸੌ ਰੁਪਏ ਦੇਣੇ ਚਾਹੇ। ਕੁਝ ਗੱਲਬਾਤ ਮਗਰੋਂ ਰਾਣੀ ਨੇ ਨਾਂ-ਮਾਤਰ ਮੁੱਲ ਲੈਣਾ ਪ੍ਰਵਾਨ ਕਰ ਲਿਆ। ਕੀਰਤਪੁਰ ਵਾਪਸ ਆ ਕੇ ਗੁਰੂ ਜੀ ਨੇ ਦੀਵਾਨ ਦਰਘਾ ਮੱਲ ਨੂੰ ਹੁਕਮ ਦਿੱਤਾ ਕਿ ਥਾਂ ਦੀ ਚੰਗੀ ਤਰ੍ਹਾਂ ਦੇਖ-ਭਾਲ ਕਰ ਕੇ ਉਹ ਜਗ੍ਹਾ ਚੁਣੇ, ਜਿਥੇ ਨਵੀਂ ਆਬਾਦੀ ਦਾ ਨੀਂਹ-ਪੱਥਰ ਰੱਖਿਆ ਜਾਵੇ। ਚੋਣ ਦੇ ਪੂਰਾ ਹੋਣ 'ਤੇ 21 ਹਾੜ ਸੰਮਤ 1722 (21 ਜੂਨ 1665) ਨੂੰ ਬਾਬਾ ਗੁਰਦਿੱਤਾ ਰੰਧਾਵਾ ਦੀ ਹੱਥੀਂ ਨੀਂਹ ਪੱਥਰ ਰੱਖਿਆ ਗਿਆ ਅਤੇ ਨਾਮ 'ਚੱਕ ਨਾਨਕੀ' ਰੱਖਿਆ ਗਿਆ। ਇਹ ਚੱਕ ਮੁੜ ਸ੍ਰੀ ਅਨੰਦਪੁਰ ਸਾਹਿਬ ਦਾ ਭਾਗ ਬਣਿਆ, ਜਿਸ ਨੂੰ ਦਸਵੇਂ ਪਾਤਸ਼ਾਹ ਦੇ ਮੁੱਖੋਂ ਖ਼ਾਲਸੇ ਦੀ ਜਨਮ ਭੂਮੀ ਹੋਣ ਦਾ ਸੁਭਾਗ ਮਿਲਿਆ।

ਇਸ ਨਵੀਂ ਬਸਤੀ ਵਸਾਉਣ ਪੁਰ ਈਰਖਾਲੂਆਂ ਦਾ ਸਾੜਾ ਹੋਰ ਵਧਿਆ। ਗੁਰੂ ਜੀ ਆਪਣੀ ਪਹਿਲੀ ਯਾਤਰਾ ਵਿਚ ਉੱਤਰ ਪ੍ਰਦੇਸ਼ ਅਤੇ ਬਿਹਾਰ ਦੀਆਂ ਸੰਗਤਾਂ ਦਾ ਪ੍ਰੇਮ ਦੇਖ ਆਏ ਸਨ। ਉਨ੍ਹਾਂ ਦਾ ਇਹ ਖ਼ਿਆਲ ਜ਼ਰੂਰ ਸੀ ਕਿ ਉਨ੍ਹਾਂ ਸੰਗਤਾਂ ਨੂੰ ਜਥੇਬੰਦ ਕਰ ਕੇ ਪ੍ਰਚਾਰ ਪੱਕੇ ਪੈਰਾਂ ਪੁਰ ਕਾਇਮ ਕੀਤਾ ਜਾਵੇ। ਇਸ ਲਈ ਨਵੀਂ ਬਸਤੀ ਦਾ ਪ੍ਰਬੰਧ ਕੁਝ ਇਕ ਪ੍ਰੇਮੀ ਸਿੱਖਾਂ ਨੂੰ ਸੌਂਪ ਕੇ ਆਪ ਕੀਰਤਪੁਰੋਂ ਚੱਲ ਪਏ। ਇਸ ਪ੍ਰਚਾਰ-ਦੌਰੇ ਦਾ ਹਾਲ ਲਿਖਣ ਤੋਂ ਪਹਿਲੋਂ ਉਸ ਸਥਿਤੀ ਪੁਰ ਵਿਚਾਰ ਕਰੀਏ ਜੋ ਉਨ੍ਹਾਂ ਦੇ ਗੁਰਗੱਦੀ ਸੰਭਾਲਣ ਵੇਲੇ ਦੇਸ਼ ਵਿਚ ਵਿਆਪ ਰਹੀ ਸੀ। ਦਿੱਲੀ ਵਿਚ ਔਰੰਗਜ਼ੇਬ ਸ਼ਾਹੀ ਤਖ਼ਤ ਕਾਬੂ ਕਰ ਚੁੱਕਾ ਸੀ। ਮੈਕਾਲਿਫ਼ ਨੇ ਆਪਣੀ ਪੁਸਤਕ *ਸਿੱਖ ਅਤੇ ਸਿੱਖ ਧਰਮ* ਦੀ ਪੰਜਵੀਂ ਜਿਲਦ ਵਿਚ ਜੋ ਜਾਇਜ਼ਾ ਉਸ ਸਥਿਤੀ ਦਾ ਲਿਆ ਹੈ, ਉਹ ਇਸ ਪ੍ਰਕਾਰ ਹੈ :

ਬੇ-ਰਹਿਮ ਤੇ ਕੱਟੜ-ਪੰਥੀ ਸ਼ਹਿਨਸ਼ਾਹ ਔਰੰਗਜ਼ੇਬ ਉਦੋਂ ਦਿੱਲੀ ਵਿਚ ਰਾਜ ਕਰ ਰਿਹਾ ਸੀ। ਜਿਸ ਤਰ੍ਹਾਂ ਅਸੀਂ ਪਹਿਲੇ ਦੇਖ ਚੁੱਕੇ ਹਾਂ, ਉਸ ਨੇ ਆਪਣੇ ਪਿਤਾ ਨੂੰ ਕੈਦ ਕਰ ਕੇ ਭੁੱਖਾ ਮਾਰਿਆ ਸੀ। ਆਪਣੇ ਭਰਾਵਾਂ ਦਾਰਾ ਸ਼ਿਕੋਹ ਅਤੇ ਮੁਰਾਦ ਨੂੰ ਕਤਲ ਕਰ ਦਿੱਤਾ ਸੀ ਅਤੇ ਆਪਣੇ ਵੱਡੇ ਪੁੱਤਰ ਮੁਅੱਜ਼ਮ ਨੂੰ, ਜੋ ਮਗਰੋਂ ਬਹਾਦਰ ਸ਼ਾਹ ਬਣਿਆ ਸੀ, ਬੇਇੱਜ਼ਤ ਕੀਤਾ ਸੀ। ਇਨ੍ਹਾਂ ਜੁਰਮਾਂ ਕਾਰਨ ਉਸ ਤੋਂ ਆਪਣੇ ਹਮ-ਮਜ਼੍ਹਬ ਵੀ ਦਿਲੋਂ ਨਫ਼ਰਤ ਕਰਦੇ ਸਨ। ਉਸ ਨੇ ਆਪਣੇ ਮੁਲਾਨਿਆਂ ਨੂੰ ਬੁਲਾਇਆ ਅਤੇ ਪੁੱਛਿਆ ਕਿ ਮੈਂ ਮੁਸਲਮਾਨਾਂ ਦੀ ਹਮਦਰਦੀ ਪ੍ਰਾਪਤ ਕਰਨ ਲਈ ਕੀ ਕਰਾਂ ? ਉਸ ਦੇ ਸਲਾਹਕਾਰਾਂ ਆਖਿਆ ਕਿ ਉਹ ਹਿੰਦੂਆਂ ਨੂੰ ਮੁਸਲਮਾਨ ਬਣਾ ਕੇ ਹੀ ਇਹ ਹਮਦਰਦੀ ਪ੍ਰਾਪਤ ਕਰ ਸਕਦਾ ਹੈ। ਤੁਸੀਂ ਮੱਕੇ ਮਦੀਨੇ ਕੁਝ ਨਕਦੀ ਅਤੇ ਹੋਰ ਤੁਹਫ਼ੇ

ਭੇਜੋ। ਅਸੀਂ ਇਹ ਵਸਤਾਂ ਉਨ੍ਹਾਂ ਪਵਿੱਤਰ ਸ਼ਹਿਰਾਂ ਵਿਚ ਲੈ ਜਾਵਾਂਗੇ ਅਤੇ ਉਥੋਂ ਪ੍ਰਮਾਣ-ਪੱਤਰ ਲਿਆਵਾਂਗੇ ਇਹ ਦੱਸਣ ਲਈ ਕਿ ਤੁਸੀਂ ਬੜੇ ਪੱਕੇ ਅਤੇ ਧਰਮ-ਅਵਲੰਬੀ ਮੁਸਲਮਾਨ ਹੋ। ਜਦੋਂ ਇਹ ਕੁਝ ਹੋ ਜਾਏਗਾ ਤਾਂ ਤੁਸਾਂ ਫ਼ੁਰਮਾਨ ਜਾਰੀ ਕਰ ਦੇਣੇ ਕਿ ਸਾਰੇ ਰਾਜ ਵਿਚ ਹਿੰਦੂ ਮੁਸਲਮਾਨ ਧਰਮ ਕਬੂਲ ਕਰਨ ਅਤੇ ਜੋ ਇਹ ਕਰਨਗੇ, ਉਨ੍ਹਾਂ ਨੂੰ ਜਾਗੀਰਾਂ, ਸਰਕਾਰੀ ਨੌਕਰੀਆਂ ਅਤੇ ਹੋਰ ਜੋ ਛੋਟਾਂ ਸ਼ਾਹੀ ਮਨਜ਼ੂਰ ਨਜ਼ਰਾਂ ਨੂੰ ਮਿਲਦੀਆਂ ਹਨ, ਮਿਲਣਗੀਆਂ। ਸ਼ਹਿਨਸ਼ਾਹ ਨੇ ਮੁਲਾਣਿਆਂ ਦੀ ਸਲਾਹ ਮੰਨ ਲਈ ਤੇ ਉਨ੍ਹਾਂ ਦੀਆਂ ਸਾਰੀਆਂ ਤਜਵੀਜ਼ਾਂ ਅਤੇ ਵਿਉਂਤਾਂ ਅਮਲ ਵਿਚ ਲੈ ਆਂਦੀਆਂ।

ਧਰਮ ਬਦਲਾਉਣ ਦਾ ਪਹਿਲਾ ਤਜਰਬਾ ਕਸ਼ਮੀਰ ਵਿਚ ਸ਼ੁਰੂ ਕੀਤਾ ਗਿਆ। ਇਸ ਦੇ ਦੋ ਕਾਰਨ ਸਨ। ਪਹਿਲੀ ਵਜ੍ਹਾ ਇਹ ਸੀ ਕਿ ਕਸ਼ਮੀਰੀ ਪੰਡਿਤ ਵਿਦਵਾਨ ਸਨ ਅਤੇ ਇਹ ਖ਼ਿਆਲ ਕੀਤਾ ਗਿਆ ਕਿ ਜੇ ਕਦੀ ਉਹ ਮੁਸਲਮਾਨ ਬਣ ਗਏ ਤਾਂ ਹਿੰਦੁਸਤਾਨ ਦੇ ਹੋਰ ਵਸਨੀਕ ਛੇਤੀ ਹੀ ਉਨ੍ਹਾਂ ਦੀ ਮਿਸਾਲ ਪੁਰ ਤੁਰ ਪੈਣਗੇ। ਦੂਜੇ ਪਸ਼ੌਰ ਅਤੇ ਕਾਬਲ ਮੁਸਲਮਾਨ ਦੇਸ਼ ਨੇੜੇ ਸਨ। ਜੇ ਕਦੀ ਕਸ਼ਮੀਰੀਆਂ ਮੁਸਲਮਾਨ ਬਣਨ ਵਿਚ ਕੋਈ ਵਿਰੋਧ ਪ੍ਰਗਟ ਕੀਤਾ ਤਾਂ ਮੁਸਲਮਾਨ ਜਹਾਦ ਦਾ ਨਾਹਰਾ ਲਾ ਕੇ ਉਨ੍ਹਾਂ ਦਾ ਮਲੀਆ-ਮੇਟ ਕਰ ਸਕਣਗੇ। ਅੱਜ-ਕੱਲ੍ਹ ਅਸੀਂ ਇਕ ਆਮ ਨਾਹਰਾ ਸੁਣਦੇ ਹਾਂ ਕਿ ਆਜ਼ਾਦੀ ਵੰਡੀ ਨਹੀਂ ਜਾਂਦੀ। ਭਾਵ ਇਹ ਨਹੀਂ ਹੋ ਸਕਦਾ ਕਿ ਕੁਝ ਦੇਸ਼ ਆਜ਼ਾਦ ਹੋਣ ਅਤੇ ਕੁਝ ਗੁਲਾਮ। ਧਾਰਮਿਕ ਆਜ਼ਾਦੀ ਦਾ ਵੀ ਏਹੋ ਹਾਲ ਹੈ। ਜੇ ਅੱਜ ਇਕ ਧਰਮ ਦੀ ਆਜ਼ਾਦੀ ਨੂੰ ਹੱਥ ਪਾਇਆ ਗਿਆ ਹੈ ਤਾਂ ਦੂਜਾ ਵੀ ਇਸ ਤੋਂ ਬਚ ਨਹੀਂ ਸਕਦਾ। ਪੰਜਾਬ ਵਿਚ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਸਿੱਖਾਂ ਵਿਚ ਟਾਕਰਾ ਕਰਨ ਦਾ ਸਾਹਸ ਪੈਦਾ ਹੋ ਗਿਆ ਸੀ। ਉਨ੍ਹਾਂ ਨੂੰ ਯਕੀਨ ਹੋ ਗਿਆ ਸੀ ਕਿ ਉਹ ਜਥੇਬੰਦ ਹੋ ਕੇ ਵਧੀਕੀ ਦਾ ਟਾਕਰਾ ਕਰ ਸਕਦੇ ਹਨ। ਪਰ ਪੰਜਾਬੋਂ ਬਾਹਰ ਗੁਰੂ ਨਾਨਕ ਦੇਵ ਜੀ ਨੇ ਹੀ ਦੌਰਾ ਕਰ ਕੇ ਸਿੱਖੀ ਦੀ ਪਨੀਰੀ ਪੈਦਾ ਕੀਤੀ ਸੀ। ਉਨ੍ਹਾਂ ਦੇ ਮਗਰੋਂ ਗੁਰੂ ਅਰਜਨ ਦੇਵ ਜੀ ਤੀਕ ਕੋਈ ਗੁਰੂ ਸਾਹਿਬਾਨ ਪੰਜਾਬੋਂ ਬਾਹਰ ਨਹੀਂ ਸੀ ਗਏ। ਛੇਵੇਂ ਗੁਰੂ ਨੇ ਸਨਧਬੱਧ ਸਿੱਖਾਂ ਨੂੰ ਨਾਲ ਲੈ ਕੇ ਮਾਲਵੇ ਅਤੇ ਨਾਨਕ ਮਤੇ (ਯੂ.ਪੀ.) ਆਦਿ ਥਾਵਾਂ 'ਤੇ ਜਾ ਕੇ ਸਿੱਖੀ ਦੀ ਰੱਖਿਆ ਕੀਤੀ ਸੀ। ਮਸੰਦ ਤਾਂ ਸਾਰੀ ਥਾਂ ਭੇਜੇ ਗਏ ਸਨ ਪਰ ਭਾਈ ਗੁਰਦਾਸ ਅਨੁਸਾਰ ਛੇਵੇਂ ਗੁਰੂ ਦੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕਰਨ 'ਤੇ ਸਿੱਖ ਸੰਗਤਾਂ ਵਿਚ ਰਾਵਾਂ ਦਾ ਇਖ਼ਤਲਾਫ਼ ਪੈਦਾ ਹੋ ਗਿਆ ਸੀ। ਪਰ ਭਾਈ ਸਾਹਿਬ ਨੇ ਕਿਹਾ ਕਿ ਜਿਵੇਂ ਬਾਗ਼ ਦੇ ਫਲਦਾਰ ਰੁੱਖਾਂ ਨੂੰ ਬਚਾਉਣ ਲਈ ਚੁਪਾਸੇ ਕੰਡਿਆਲੇ ਕਿੱਕਰ ਬੀਜ ਦਿੱਤੇ ਜਾਂਦੇ ਹਨ, ਇਵੇਂ ਹੀ ਸਿੱਖੀ ਪੁਰ ਹਮਲਿਆਂ ਨੂੰ ਰੋਕਣ ਲਈ ਗੁਰੂ ਹਰਿਗੋਬਿੰਦ ਜੀ ਦਾ ਸੰਗਤਾਂ ਨੂੰ ਹਥਿਆਰਬੰਦ ਕਰਨਾ ਅਵੱਸ਼ ਸੀ। ਸਾਡੇ ਖ਼ਿਆਲ ਵਿਚ ਗੁਰੂ ਜੀ ਦਾ ਇਹ ਦੌਰਾ ਇਸੇ ਲਈ ਸੀ ਕਿ ਪੰਜਾਬੋਂ ਬਾਹਰ ਦੀਆਂ ਸੰਗਤਾਂ ਨੂੰ ਇਕ-ਮੁੱਠ ਹੋ ਕੇ ਧਰਮ ਦੀ ਰੱਖਿਆ ਲਈ ਉਤਸ਼ਾਹ ਦਿੱਤਾ ਜਾਵੇ। ਸਿੱਟਾ ਇਹ ਨਿਕਲਿਆ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾਨਧਾਰੀ ਖ਼ਾਲਸਾ ਸਾਜਿਆ ਤਾਂ ਆਸਾਮ ਵਰਗੇ ਦੇਸ਼ਾਂ ਤੋਂ ਹਾਥੀ ਅਨੰਦਪੁਰ ਸਾਹਿਬ ਘੱਲੇ ਗਏ।

ਕੋਈ ਕਾਰਨ ਹੋਵੇ, ਅਮਰ ਵਾਕਿਆ ਇਹ ਹੈ ਕਿ ਆਪ ਚੱਕ ਨਾਨਕੀ, ਨਵੀਂ ਬਸਤੀ, ਦਾ ਨੀਂਹ-ਪੱਥਰ ਰੱਖਣ ਮਗਰੋਂ ਛੇਤੀ ਹੀ ਇਸ ਦੌਰੇ ਪੁਰ ਤੁਰ ਪਏ। ਗੁਰੂ ਜੀ ਨਾਲ ਉਨ੍ਹਾਂ ਦੇ ਕਈ ਪ੍ਰੇਮੀ ਸਿੱਖ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਗਵਾਲ ਦਾਸ ਆਦਿ ਸਨ। ਰੋਪੜ ਅਤੇ ਸੈਫ਼ਾਬਾਦ, ਜੋ ਪਟਿਆਲੇ ਦੇ ਨੇੜੇ ਹੈ, ਥੋੜਾ-ਥੋੜਾ ਚਿਰ ਕਿਆਮ ਕੀਤਾ ਅਤੇ ਫਿਰ ਸੰਗਤਾਂ ਵਿਚ ਪ੍ਰਚਾਰ ਕਰਦੇ ਧਮਧਾਨ (ਹਰਿਆਣਾ) ਅਪੜੇ ਜੋ ਬਾਂਗਰ ਦੇਸ਼ ਵਿਚ ਹੈ। ਇਹ ਅੱਜ-ਕੱਲ੍ਹ ਦੱਖਣੀ ਪੰਜਾਬ ਰੇਲਵੇ ਦਾ ਇਕ ਸਟੇਸ਼ਨ ਹੈ। ਇਸ ਸ਼ਹਿਰ ਵਿਚ ਭਾਈ ਦੱਗੋ ਮਸੰਦ ਨੂੰ ਗੁਰੂ ਜੀ ਪਹਿਲੀ ਯਾਤਰਾ ਵਿਚ ਕੁਝ ਮਾਇਆ ਦੇ ਗਏ ਸਨ ਕਿ ਉਥੇ ਇਕ ਖੂਹ ਪੁਟਵਾਏ ਅਤੇ ਧਰਮਸ਼ਾਲਾ ਬਣਵਾਏ। ਗੁਰੂ ਜੀ ਦੀਵਾਲੀ ਤੋਂ ਪਹਿਲੋਂ ਉਥੇ ਪੁੱਜੇ ਸਨ। ਦੀਵਾਲੀ ਦੇ ਮੌਕੇ ਪੁਰ ਬਹੁਤ ਸਾਰੀ ਸੰਗਤ ਉਥੇ ਆਈ ਜਿਸ ਨੂੰ ਗੁਰੂ ਜੀ ਨੇ ਆਪਣਾ ਉਪਦੇਸ਼ ਦੇ ਕੇ ਸਿੱਖੀ ਵੱਲ ਪ੍ਰੇਰਿਆ।

ਇਥੇ ਡਾ. ਫ਼ੌਜਾ ਸਿੰਘ ਅਨੁਸਾਰ ਇਕ ਅਸਚਰਜ ਘਟਨਾ ਵਾਪਰੀ। ਬ੍ਰਾਹਮਣਾਂ ਅਤੇ ਮੌਲਵੀਆਂ ਔਰੰਗਜ਼ੇਬ ਪਾਸ ਸ਼ਿਕਾਇਤ ਕੀਤੀ ਕਿ ਗੁਰੂ ਤੇਗ਼ ਬਹਾਦਰ ਹਿੰਦੂ ਅਤੇ ਮੁਸਲਮਾਨ ਜਨਤਾ ਨੂੰ ਕੁਰਾਹੇ ਪਾ ਰਿਹਾ ਹੈ ਅਤੇ ਉਹ ਆਪਣਾ ਧਰਮ ਛੱਡ ਕੇ ਉਸ ਦੇ ਅਨੁਯਾਈ ਬਣ ਰਹੇ ਹਨ। ਸ਼ਹਿਨਸ਼ਾਹ ਇਸ ਨਵੀਂ ਉੱਠਦੀ ਕ਼ਬਾਹਤ (ਬੁਰਾਈ) ਨੂੰ ਰੋਕੇ। ਬਾਦਸ਼ਾਹ ਦੇ ਹੁਕਮ ਅਨੁਸਾਰ ਆਲਮ ਖ਼ਾਨ ਰੁਹੇਲਾ ਅਚਨਚੇਤ ਹੀ ਧਮਧਾਨ ਵਿਚ ਆ ਪ੍ਰਗਟਿਆ ਅਤੇ ਜਦੋਂ ਗੁਰੂ ਜੀ ਆਪਣੇ ਕੁਝ ਪ੍ਰੇਮੀ ਸਿੱਖਾਂ ਸਣੇ ਸ਼ਿਕਾਰ ਖੇਡ ਰਹੇ ਸਨ ਤਾਂ ਕੱਤਕ ਸੰਮਤ 1722 (8 ਨਵੰਬਰ 1665) ਨੂੰ ਉਨ੍ਹਾਂ ਸਾਰਿਆਂ ਨੂੰ ਗ੍ਰਿਫ਼ਤਾਰ ਕਰ ਕੇ ਦਿੱਲੀ ਸ਼ਹਿਨਸ਼ਾਹ ਔਰੰਗਜ਼ੇਬ ਦੇ ਰੂ-ਬ-ਰੂ ਪੇਸ਼ ਕਰ ਦਿੱਤਾ। ਔਰੰਗਜ਼ੇਬ ਨੇ ਗੁਰੂ ਜੀ ਪਾਸੋਂ ਬੜੀ ਬਰੀਕੀ ਨਾਲ ਪੁੱਛ-ਪੜਤਾਲ ਕੀਤੀ ਅਤੇ ਰਾਜਾ ਰਾਮ ਸਿੰਘ ਅੰਬਰ ਦੀ ਹਿਰਾਸਤ ਵਿਚ ਸੌਂਪ ਦਿੱਤਾ। ਰਾਜਾ ਰਾਮ ਸਿੰਘ ਨੇ ਗੁਰੂ ਜੀ ਦੇ ਠੀਕ ਆਚਰਣ ਦਾ ਜ਼ੁੰਮਾ ਲਿਆ ਅਤੇ ਔਰੰਗਜ਼ੇਬ ਨੂੰ ਆਖਿਆ ਕਿ ਗੁਰੂ ਜੀ ਇਕ ਸੰਤ ਹਨ ਅਤੇ ਔਰੰਗਜ਼ੇਬ ਨੂੰ ਇਕ ਸੰਤ ਨੂੰ ਕੋਈ ਸਜ਼ਾ ਨਹੀਂ ਦੇਣੀ ਚਾਹੀਦੀ। ਗੁਰੂ ਜੀ ਇਕ ਮਹੀਨਾ ਨਜ਼ਰਬੰਦ ਰਹੇ ਅਤੇ ਪਹਿਲੀ ਪੋਹ ਸੰਮਤ 1722 (13 ਦਸੰਬਰ, 1665) ਨੂੰ ਆਪ ਨੂੰ ਛੱਡ ਦਿੱਤਾ ਗਿਆ।

ਜਿਵੇਂ ਹੀ ਗੁਰੂ ਜੀ ਰਿਹਾਅ ਹੋਏ, ਉਨ੍ਹਾਂ ਆਪਣਾ ਦੌਰਾ ਜਿਸ ਵਿਚ ਖ਼ਲਲ ਪੈ ਗਿਆ ਸੀ, ਅਰੰਭ ਦਿੱਤਾ। ਸ਼ਹਿਨਸ਼ਾਹ, ਰਾਜਾ ਰਾਮ ਸਿੰਘ ਪੁਰ ਬਹੁਤ ਗ਼ੁੱਸੇ ਹੋਇਆ ਅਤੇ ਉਹ ਉਸ ਦੀਆਂ ਨਜ਼ਰਾਂ 'ਚੋਂ ਗਿਰ ਗਿਆ। ਆਗਰੇ ਕਿਲ੍ਹੇ ਵਿੱਚੋਂ ਸ਼ਿਵਾ ਜੀ ਅਤੇ ਉਸ ਦੇ ਪੁੱਤਰ ਸ਼ੰਭਾ ਜੀ ਦੇ ਨਿਕਲ ਜਾਣ 'ਤੇ, ਜੋ ਘਟਨਾ ਕੁਝ ਮਹੀਨੇ ਮਗਰੋਂ ਵਾਪਰੀ, ਔਰੰਗਜ਼ੇਬ ਦਾ ਇਤਬਾਰ ਰਾਜੇ ਪੁਰ ਹੋਰ ਵੀ ਘੱਟ ਗਿਆ। ਗੁਰੂ ਜੀ ਨੇ ਆਪਣਾ ਪੂਰਬ ਵੱਲ ਦਾ ਦੌਰਾ ਲਗਪਗ ਉਸੇ ਰਾਹ ਥਾਣੀਂ ਅਰੰਭਿਆ, ਜਿਸ ਰਾਹ ਉਹ ਪਹਿਲੇ ਦੌਰੇ ਵਿਚ ਗਏ ਸਨ। ਉਹ ਮਥਰਾ, ਬਿੰਦ੍ਰਾਬਨ ਤੋਂ ਆਗਰੇ ਪੁੱਜੇ ਅਤੇ ਕੁਝ ਚਿਰ ਉਥੇ ਠਹਿਰ ਕੇ ਬਨਾਰਸੋਂ ਹੁੰਦੇ ਪ੍ਰਯਾਗ ਪੁੱਜੇ। ਇਥੇ 1666 ਈ: ਦੇ ਅਰੰਭ ਵਿਚ ਹੀ ਪੁੱਜਣਾ ਸੰਭਵ ਸੀ। 'ਬਚਿੱਤ੍ਰ ਨਾਟਕ' ਕ੍ਰਿਤ ਗੁਰੂ ਗੋਬਿੰਦ ਸਿੰਘ ਜੀ ਤੋਂ ਇਸ ਦੀ ਤਸਦੀਕ ਹੁੰਦੀ ਹੈ :

**ਮੁਰ ਪਿਤ ਪੂਰਬ ਕੀਯਸਿ ਪਯਾਨਾ॥**
**ਭਾਂਤਿ ਭਾਂਤਿ ਕੇ ਤੀਰਥਿ ਨਾਨਾ॥**
**ਜਬ ਹੀ ਜਾਤ ਤ੍ਰਿਬੇਣੀ ਭਏ॥**
**ਪੁੰਨ ਦਾਨ ਦਿਨ ਕਰਤ ਬਿਤਏ॥੧॥**
**ਤਹੀ ਪ੍ਰਕਾਸ ਹਮਾਰਾ ਭਯੋ॥**
**ਪਟਨਾ ਸਹਰ ਬਿਖੈ ਭਵ ਲਯੋ॥** *(ਅਧਿਆਇ ੭, ਬਚਿੱਤ੍ਰ ਨਾਟਕ)*

ਮੈਕਾਲਿਫ਼ ਵੀ ਇਹੋ ਲਿਖਦਾ ਹੈ (ਪੰਨਾ 344) ਕਿ ਪ੍ਰਯਾਗ ਵਿਚ ਹੀ ਮਾਤਾ ਗੁਜਰੀ ਜੀ ਗਰਭਵਤੀ ਹੋਏ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪੋਹ ਸੁਦੀ ਸਤਵੀਂ 1723 (1666 ਈਸਵੀ ਸੰਨ) ਵਿਚ ਹੋਇਆ। ਇਸ ਤਰੀਕ ਪੁਰ ਸ਼ੱਕ ਕਰਨਾ ਠੀਕ ਨਹੀਂ। ਬਚਿੱਤ੍ਰ ਨਾਟਕ ਵਿਚ ਗੁਰੂ ਜੀ ਨੇ ਆਪ ਲਿਖਿਆ ਹੈ:

**ਜਬ ਹਮ ਧਰਮ ਕਰਮ ਮੋ ਆਏ॥**
**ਦੇਵ ਲੋਕ ਤਬ ਪਿਤਾ ਸਿਧਾਏ॥** *(ਅਧਿਆਇ ੭, ਬਚਿੱਤ੍ਰ ਨਾਟਕ)*

ਪੁਰਾਣੇ ਖ਼ਿਆਲਾਂ ਮੁਜਬ 9 ਸਾਲ ਦੀ ਆਯੂ ਹੋਣ 'ਤੇ ਛੱਤ੍ਰੀ ਦੇ ਪੁੱਤਰ ਦੇ ਧਰਮ ਦੇ ਕਰਮ ਕਰਨੇ ਉਸ ਦੇ ਫ਼ਰਜ਼ ਹੋ ਜਾਂਦੇ ਸਨ। ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਵਿਚ ਵੀਰਵਾਰ ਲੋਢੇ ਪਹਿਰ ਮੱਘਰ ਸੁਦੀ ਪੰਚਮੀ ਸੰਮਤ 1732 ਨੂੰ ਸ਼ਹੀਦ ਕੀਤਾ ਗਿਆ ਸੀ, ਜੋ ਸੰਨ 1675 ਈਸਵੀ ਬਣਦਾ ਹੈ। ਉਸ ਵਕਤ ਗੋਬਿੰਦ ਰਾਇ ਲਗਭਗ ਨੌਂ ਸਾਲ ਦੇ ਸਨ।



ਪਟਨੇ ਦੇ ਕਿਆਮ ਦੇ ਦੌਰਾਨ ਗੁਰੂ ਤੇਗ਼ ਬਹਾਦਰ ਜੀ ਨੇ ਭਾਈ ਦਿਆਲ ਦਾਸ ਨੂੰ ਉੱਤਰ ਪ੍ਰਦੇਸ਼ ਅਤੇ ਬਿਹਾਰ ਦੀਆਂ ਸੰਗਤਾਂ ਦਾ ਸੰਚਾਲਕ ਥਾਪ ਦਿੱਤਾ। ਫਿਰ ਢਾਕੇ ਦੀ ਸੰਗਤ ਵੱਲੋਂ ਬੁਲਾਵਾ ਆਉਣ ਪੁਰ ਆਪਣੇ ਪਰਿਵਾਰ ਨੂੰ ਆਪਣੀ ਪਤਨੀ ਦੇ ਭਰਾ ਕਿਰਪਾਲ ਚੰਦ ਦੀ ਨਿਗਰਾਨੀ ਹੇਠ ਛੱਡ ਕੇ ਗੁਰੂ ਜੀ ਨੇ ਢਾਕੇ ਲਈ ਚਾਲੇ ਪਾ ਦਿੱਤੇ। ਕੁਝ ਚਿਰ ਆਪ ਮੁੰਘੇਰ ਠਹਿਰੇ। ਇਹ ਥਾਂ ਪਟਨੇ ਤੋਂ 105 ਮੀਲ ਹੈ। ਯਕੀਨ ਕੀਤਾ ਜਾਂਦਾ ਹੈ ਕਿ ਇਥੋਂ ਕੁਝ ਹੁਕਮਨਾਮੇ ਬਨਾਰਸ ਅਤੇ ਪਟਨੇ ਦੀ ਸੰਗਤ ਵੱਲ ਭੇਜੇ ਗਏ। ਉਥੋਂ ਆਪ ਮਾਲਵੇ ਪੁੱਜੇ ਜੋ ਸੂਫ਼ੀ ਫ਼ਕੀਰਾਂ ਦਾ ਇਕ ਮਹੱਤਵਪੂਰਨ ਕੇਂਦਰ ਸੀ। ਇਥੇ ਧਾਰਮਿਕ ਵਿਸ਼ਿਆਂ 'ਤੇ ਸੂਫ਼ੀਆਂ ਨਾਲ ਵਿਚਾਰ-ਵਟਾਂਦਰਾ ਹੋਇਆ ਅਤੇ ਫ਼ਕੀਰ ਗੁਰੂ ਜੀ ਦੇ ਖ਼ਿਆਲਾਂ ਅਤੇ ਕਹਿਣੀ ਤੋਂ ਬਹੁਤ ਪ੍ਰਭਾਵਿਤ ਹੋਏ। ਉਥੋਂ ਆਪ ਢਾਕੇ ਪੁੱਜੇ। ਢਾਕੇ ਦੀ ਸੰਗਤ ਉਨ੍ਹਾਂ ਦੇ ਦਰਸ਼ਨ ਕਰ ਕੇ ਬਹੁਤ ਪ੍ਰਸੰਨ ਹੋਈ ਅਤੇ ਉਨ੍ਹਾਂ ਆਸ-ਪਾਸ ਦੀਆਂ ਸੰਗਤਾਂ ਨੂੰ ਖ਼ਬਰ ਕਰ ਦਿੱਤੀ, ਜੋ ਹੁੰਮ-ਹੁਮਾ ਕੇ ਆਪ ਦੇ ਦਰਸ਼ਨਾਂ ਨੂੰ ਆਈਆਂ ਅਤੇ ਉਨ੍ਹਾਂ ਦੀ ਸਿੱਖਿਆ ਤੋਂ ਲਾਭ ਪ੍ਰਾਪਤ ਕੀਤਾ। ਕੁਝ ਚਿਰ ਉਥੇ ਠਹਿਰ ਕੇ ਆਪ ਫਿਰ ਪਟਨੇ ਨੂੰ ਪਰਤ ਆਏ।

ਦਿੱਲੀ ਵਿਚ ਉਨ੍ਹਾਂ ਦਿਨਾਂ ਵਿਚ ਇਕ ਹੋਰ ਘਟਨਾ ਵਾਪਰੀ। ਗੋਹਾਟੀ (ਕਾਮਰੂਪ) ਦੇ ਅਹੋਮ ਵੰਸ਼ੀ ਰਾਜੇ ਨੇ, ਜੋ ਅਕਬਰ ਦੇ ਵੇਲੇ ਮੁਗ਼ਲ ਸ਼ਹਿਨਸ਼ਾਹ ਦੀ ਤਾਬੇਦਾਰੀ ਮੰਨ ਚੁੱਕਾ ਸੀ, ਹੁਣ ਫਿਰ ਬਗ਼ਾਵਤ ਕਰ ਦਿੱਤੀ। ਔਰੰਗਜ਼ੇਬ ਨੇ ਆਪਣੇ ਸਲਾਹਕਾਰਾਂ ਦੀ ਸਲਾਹ ਨਾਲ ਰਾਜਾ ਰਾਮ ਸਿੰਘ ਨੂੰ ਹੁਕਮ ਦਿੱਤਾ ਕਿ ਤੁਸੀਂ ਆਪਣੀ

ਕਮਾਨ ਹੇਠ ਸ਼ਾਹੀ ਫ਼ੌਜ ਲੈ ਕੇ ਜਾਓ ਅਤੇ ਕਾਮਰੂਪ ਦੇ ਰਾਜੇ ਤੋਂ ਮੁੜ ਤਾਬੇਦਾਰੀ ਕਬੂਲ ਕਰਵਾਓ। ਅੱਗੇ ਇਕ ਫ਼ੌਜ ਮਸ਼ਹੂਰ ਜਰਨੈਲ ਮੀਰ ਜੁਮਲਾ ਦੀ ਕਮਾਨ ਹੇਠ ਭੇਜੀ ਗਈ ਸੀ। ਉਸ ਨੂੰ ਪਹਿਲੇ-ਪਹਿਲ ਕੁਝ ਕਾਮਯਾਬੀ ਹੋਈ। ਪਿੱਛੋਂ ਮੌਸਮ ਦੀ ਖ਼ਰਾਬੀ ਅਤੇ ਸਿਪਾਹੀਆਂ ਵਿਚ ਬੀਮਾਰੀ ਫੈਲ ਜਾਣ ਕਾਰਨ ਇਹ ਮੁਹਿੰਮ ਛੱਡਣੀ ਪਈ। ਬਹੁਤ ਸਾਰੇ ਸਿਪਾਹੀ ਮੌਤ ਦਾ ਸ਼ਿਕਾਰ ਹੋ ਗਏ ਅਤੇ ਉਹ ਆਪ ਵੀ ਢਾਕੇ ਪਹੁੰਚਣ ਤੋਂ ਪਹਿਲੋਂ ਹੀ ਸੰਸਾਰ ਛੱਡ ਗਿਆ। ਇਕ ਤਾਂ ਕਾਮਰੂਪ ਪਹੁੰਚਣ ਦਾ ਰਾਹ ਬੜਾ ਬਿਖੜਾ ਸੀ। ਦੂਜਾ ਆਮ ਲੋਕਾਂ ਵਿਚ ਇਹ ਮਸ਼ਹੂਰ ਸੀ ਕਿ ਉਥੇ ਜਾਦੂਗਰ ਬਹੁਤ ਰਹਿੰਦੇ ਹਨ। ਇਸ ਲਈ ਕੋਈ ਅਫ਼ਸਰ ਉਥੇ ਜਾਣ ਦਾ ਹੀਆ ਨਹੀਂ ਸੀ ਕਰਦਾ। ਰਾਜਾ ਰਾਮ ਸਿੰਘ ਨੂੰ ਭੇਜਣ ਵਿਚ ਇਕ ਚਾਲ ਸੀ। ਜੇ ਉਹ ਕਾਮਯਾਬ ਨਾ ਹੋਇਆ ਜਾਂ ਉਧਰ ਹੀ ਮਰ ਖਪ ਗਿਆ ਤਾਂ ਇਕ ਹਿੰਦੂ ਜਰਨੈਲ ਘਟੇਗਾ। ਜੇ ਕਾਮਯਾਬ ਹੋ ਗਿਆ ਤਾਂ ਇਕ ਹੋਰ ਸੂਬਾ ਮੁਸਲਮਾਨੀ ਬਾਦਸ਼ਾਹਤ ਦਾ ਭਾਗ ਬਣ ਜਾਏਗਾ।

ਰਾਜਾ ਰਾਮ ਸਿੰਘ ਆਪਣੀ ਮਾਤਾ ਅਤੇ ਰਾਣੀ ਦੀ ਸਲਾਹ ਨਾਲ ਗੁਰੂ ਜੀ ਨੂੰ ਪਟਨੇ ਆ ਮਿਲਿਆ ਅਤੇ ਸਾਰੀ ਵਿਥਿਆ ਸੁਣਾਈ। ਗੁਰੂ ਜੀ ਨੇ ਉਸ ਨੂੰ ਤਸੱਲੀ ਦਿੱਤੀ ਅਤੇ ਉਸ ਦੇ ਬੇਨਤੀ ਕਰਨ ਪੁਰ ਫ਼ੌਜ ਨਾਲ ਕਾਮਰੂਪ ਵੱਲ ਜਾਣ ਨੂੰ ਤਿਆਰ ਹੋ ਗਏ। ਉਨ੍ਹਾਂ ਦੀ ਮਾਤਾ ਨਾਨਕੀ ਜੀ ਅਤੇ ਸੁਪਤਨੀ ਬੀਬੀ ਗੁਜਰੀ ਜੀ ਨੇ ਨਾਲ ਜਾਣ ਲਈ ਬੇਨਤੀ ਕੀਤੀ ਪਰ ਗੁਰੂ ਜੀ ਨੇ ਆਖਿਆ ਕਿ ਰਸਤਾ ਬੜਾ ਕਠਿਨ ਹੈ, ਤੁਸੀਂ ਇਹ ਔਖਿਆਈ ਨਹੀਂ ਝੱਲ ਸਕਣੀ। ਉਨ੍ਹਾਂ ਨੂੰ ਤਸੱਲੀ ਦਿੱਤੀ ਤੇ ਆਪ ਫ਼ੌਜ ਨਾਲ ਤੁਰ ਪਏ। ਜਦੋਂ ਆਸਾਮ ਵਿਚ ਦਾਖ਼ਲ ਹੋਏ ਤਾਂ ਗੁਰੂ ਜੀ ਬ੍ਰਹਮਪੁੱਤਰ ਦਰਿਆ ਪਾਰ ਕਰ ਕੇ ਧੂਬੜੀ ਠਹਿਰ ਗਏ ਅਤੇ ਰਾਜਾ ਰਾਮ ਸਿੰਘ ਨੇ ਦਰਿਆ ਦੇ ਦਸ ਮੀਲ ਉਪਰ ਰੰਗਮਟੀ ਵਿਚ ਜਾ ਕਿਆਮ ਕੀਤਾ। ਰਾਜਾ ਰਾਮ ਸਿੰਘ ਨੂੰ ਪਹਿਲੋਂ-ਪਹਿਲ ਲੜਾਈਆਂ ਵਿਚ ਕੁਝ ਕਾਮਯਾਬੀ ਹੋਈ ਅਤੇ ਮੁਗ਼ਲ ਫ਼ੌਜਾਂ ਨੇ ਗੋਹਾਟੀ ਦੇ ਇਰਦ-ਗਿਰਦ ਘੇਰਾ ਘੱਤ ਲਿਆ। ਅਹੋਮਾਂ ਸੋਚਿਆ ਕਿ ਅਸੀਂ ਮੁਗ਼ਲ ਫ਼ੌਜਾਂ ਦਾ ਟਾਕਰਾ ਆਹਮੋ-ਸਾਹਮਣੇ ਲੜ ਕੇ ਨਹੀਂ ਕਰ ਸਕਦੇ, ਇਸ ਲਈ ਮੌਕਾ ਤਾੜ ਕੇ ਛਾਪੇ ਮਾਰਨੇ ਅਰੰਭ ਕਰ ਦਿੱਤੇ ਅਤੇ ਇਸ ਤਰ੍ਹਾਂ ਮੁਗ਼ਲ ਫ਼ੌਜਾਂ ਨੂੰ ਤੰਗ ਕਰਨਾ ਅਰੰਭ ਦਿੱਤਾ। ਨਾਲ ਹੀ ਕਾਮਾਖਯਾ ਦੇਵੀ ਦੀ ਪੂਜਾ ਕਰ ਕੇ ਜਾਦੂਗਰਾਂ ਨੂੰ ਹੁਕਮ ਦਿੱਤਾ ਕਿ ਆਪਣੇ ਟੂਣੇ-ਤੰਤਰ ਚਲਾਣੇ ਸ਼ੁਰੂ ਕਰ ਦੇਣ। ਪਰ ਮੁਗ਼ਲ ਫ਼ੌਜਾਂ ਪੁਰ ਜਦੋਂ ਇਨ੍ਹਾਂ ਦਾ ਅਸਰ ਕੁਝ ਨਾ ਹੋਇਆ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਰਾਜਾ ਰਾਮ ਸਿੰਘ ਨਾਲ ਇਕ ਮਹਾਂਪੁਰਖ ਹੈ, ਜਿਸ ਦੇ ਪ੍ਰਤਾਪ ਨਾਲ ਟੂਣੇ-ਤੰਤਰ ਕੋਈ ਪ੍ਰਭਾਵ ਨਹੀਂ ਪਾ ਸਕਦੇ। ਕਾਮਰੂਪ ਦੇ ਵਸਨੀਕ ਵੀ ਗੁਰੂ ਦੇ ਦਰਬਾਰ ਵਿਚ ਆਉਣ ਲੱਗ ਪਏ। ਗੁਰੂ ਜੀ ਨੇ ਦੋਹਾਂ ਧਿਰਾਂ ਦੀ ਆਪਸੀ ਸੁਲਹ ਕਰਾ ਦਿੱਤੀ। ਸ਼ਰਤ ਇਹ ਕਿ ਦੋਵੇਂ ਧਿਰਾਂ ਆਪਣੀ ਪਹਿਲੀ ਹੱਦਬੰਦੀ ਪੁਰ ਕਾਇਮ ਰਹਿਣ।

ਜਦੋਂ ਸੁਲਹ ਹੋ ਗਈ ਤਾਂ ਗੁਰੂ ਜੀ ਨੇ ਦੋਹਾਂ ਧਿਰਾਂ ਦੇ ਸਿਪਾਹੀਆਂ ਨੂੰ ਆਖਿਆ ਕਿ ਤੁਸੀਂ ਇਕ-ਇਕ ਢਾਲ ਮਿੱਟੀ ਦੀ ਲਿਆ ਕੇ ਇਥੇ ਇਕ ਚਬੂਤਰਾ ਬਣਾਉ। ਥੋੜੇ ਘੰਟਿਆਂ ਵਿਚ ਇਹ ਚਬੂਤਰਾ ਉੱਚਾ ਹੋ ਗਿਆ। ਚੋਟੀ ਪੁਰ ਇਕ ਗੁਰਦੁਆਰਾ

ਬਣਾਇਆ ਗਿਆ। ਇਸ ਥਾਂ 'ਤੇ ਗੁਰੂ ਨਾਨਕ ਦੇਵ ਜੀ ਆਪਣੀ ਕਾਮਰੂਪ ਦੀ ਫੇਰੀ ਵਿਚ ਬੈਠੇ ਸਨ। ਇਹ ਧੂਬੜੀ ਦਾ ਗੁਰਦੁਆਰਾ ਹੁਣ ਤੀਕ ਮੌਜੂਦ ਹੈ।

ਹੁਣ ਗੁਰੂ ਜੀ ਨੇ ਪੰਜਾਬ ਵਾਪਸ ਜਾਣ ਦਾ ਇਰਾਦਾ ਕਰ ਲਿਆ। ਉਹ ਆਪ ਪਟਨੇ ਨਾ ਗਏ। ਭਾਈ ਮਤੀਦਾਸ ਨੂੰ ਕਿਹਾ ਕਿ ਤੁਸੀਂ ਪਟਨੇ ਜਾਓ ਅਤੇ ਗੋਬਿੰਦ ਦਾਸ ਅਤੇ ਹੋਰ ਟੱਬਰ ਦੇ ਬੰਦਿਆਂ ਨੂੰ ਲੈ ਕੇ ਸਾਨੂੰ ਆ ਮਿਲੋ। ਜਦੋਂ ਭਾਈ ਜੀ ਸਾਹਿਬਜ਼ਾਦੇ ਅਤੇ ਹੋਰ ਟੱਬਰ ਦੇ ਬੰਦਿਆਂ ਨੂੰ ਲਿਆ ਕੇ ਗੁਰੂ ਜੀ ਪਾਸ ਪੁੱਜੇ ਤਾਂ ਉਨ੍ਹਾਂ ਨੂੰ ਆਖਿਆ ਗਿਆ ਕਿ ਤੁਸੀਂ ਸਿੱਧੇ ਲਖਨੌਰ ਚਲੇ ਜਾਉ ਅਤੇ ਅਸੀਂ ਦਿੱਲੀ ਦੇ ਰਾਹ ਹੋਏ ਹੁੰਦੇ ਜਦੋਂ ਚੱਕ ਨਾਨਕੀ ਪੁੱਜਾਂਗੇ ਤਾਂ ਲਖਨੌਰ ਤੋਂ ਤੁਸਾਨੂੰ ਬੁਲਾ ਲਵਾਂਗੇ। ਆਪ 22 ਹਾੜ ਸੰਮਤ 1727 ਨੂੰ ਦਿੱਲੀ ਪੁੱਜੇ ਅਤੇ 2 ਮਹੀਨੇ 13 ਦਿਨ ਉਥੇ ਰਹੇ। ਡਾ. ਫ਼ੌਜਾ ਸਿੰਘ ਅਨੁਸਾਰ ਦਿੱਲੀ ਵਿਚ ਪੁਲਿਸ ਦੀ ਕੜੀ ਨਿਗਰਾਨੀ ਉਨ੍ਹਾਂ ਪੁਰ ਰਹੀ। ਉਥੇ ਉਹ ਰਾਜਾ ਰਾਮ ਸਿੰਘ ਦੀ ਮਾਤਾ ਰਾਣੀ ਚੰਪਾ ਨੂੰ ਮਿਲੇ ਅਤੇ ਉਸ ਨੂੰ ਦੱਸਿਆ ਕਿ ਰਾਜੇ ਨੂੰ ਆਪਣੀ ਮੁਹਿੰਮ ਵਿਚ ਕਾਮਯਾਬੀ ਹੋਈ ਹੈ ਅਤੇ ਉਹ ਛੇਤੀ ਹੀ ਮੁੜ ਆਵਣਗੇ। ਦੀਵਾਨ ਦਰਘਾ ਮਲ ਅਤੇ ਨਵਾਬ ਸੈਫ਼ਖ਼ਾਨ ਗੁਰੂ ਜੀ ਦੇ ਨਾਲ ਸਨ। ਉਥੋਂ ਵਿਦਾ ਹੋ ਉਨ੍ਹਾਂ ਕੀਰਤਪੁਰ ਦਾ ਰਾਹ ਫੜ ਲਿਆ। ਉਧਰੋਂ ਕਿਰਪਾਲ ਚੰਦ ਜੀ ਗੋਬਿੰਦ ਰਾਏ ਅਤੇ ਪਰਿਵਾਰ ਦੇ ਹੋਰ ਬੰਦਿਆਂ ਸਣੇ ਅੱਸੂ ਸੁਦੀ 9 ਸੰਮਤ 1727 (19 ਸਤੰਬਰ 1670) ਨੂੰ ਲਖਨੌਰ ਪੁੱਜੇ ਜਿਥੇ ਕਿਰਪਾਲ ਚੰਦ ਦੇ ਵੱਡੇ ਭਰਾ ਮਿਹਰ ਚੰਦ ਨੇ ਬੜੇ ਚਾਉ ਨਾਲ ਉਨ੍ਹਾਂ ਨੂੰ 'ਜੀ ਆਇਆਂ' ਆਖਿਆ। ਥੋੜੇ ਦਿਨਾਂ ਮਗਰੋਂ ਦੁਸਹਿਰਾ ਸੀ। ਮਾਮੇ ਮਿਹਰ ਚੰਦ ਨੇ ਗੋਬਿੰਦ ਦਾਸ ਨੂੰ ਮੰਜੀ ਪੁਰ ਬਿਠਾਇਆ, ਦਸਤਾਰ ਬੰਦੀ ਦੀ ਰਸਮ ਅਦਾ ਕੀਤੀ ਅਤੇ 101 ਮੁਹਰਾਂ ਲਖਨੌਰ ਦੇ ਮਹੰਤ ਭਾਈ ਝੰਡਾ ਨੇ ਭੇਟ ਕੀਤੀਆਂ। ਕਈ ਦਿਨਾਂ ਤੀਕ ਇਲਾਕੇ ਦੇ ਲੋਕ ਆਉਂਦੇ ਰਹੇ, ਭੇਟਾ ਪੇਸ਼ ਕਰ ਕੇ ਮਨ ਦੀ ਖ਼ੁਸ਼ੀ ਪ੍ਰਾਪਤ ਕਰਦੇ ਰਹੇ।



ਦਿੱਲੀਓਂ ਗੁਰੂ ਜੀ ਵੀ ਭਾਈ ਦਿਆਲ ਦਾਸ ਅਤੇ ਸਾਧੂ ਰਾਮ ਸਣੇ ਲਖਨੌਰ ਆਏ ਅਤੇ ਕੁਝ ਚਿਰ ਠਹਿਰ ਕੇ ਬਕਾਲੇ ਲਈ ਤੁਰ ਪਏ। ਰਾਹ ਵਿਚ ਪਿੰਡ ਮੱਲੇ (ਜੈਤੋ) ਉਹ ਆਪਣੀ ਵੱਡੀ ਭੈਣ ਵੀਰੋ ਨੂੰ ਮਿਲ ਕੇ ਬਕਾਲੇ ਪੁੱਜੇ। ਉਥੇ ਕੁਝ ਚਿਰ ਕਿਆਮ ਕੀਤਾ ਅਤੇ ਫਿਰ ਚੱਕ ਨਾਨਕੀ ਪੁੱਜੇ ਅਤੇ ਲਖਨੌਰ ਤੋਂ ਸਾਹਿਬਜ਼ਾਦੇ ਅਤੇ ਹੋਰ ਪਰਿਵਾਰ ਦੇ ਬੰਦਿਆਂ ਨੂੰ ਬੁਲਾ ਲਿਆ ਅਤੇ ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤ੍ਰ ਨਾਟਕ ਵਿਚ ਲਿਖਿਆ ਹੈ:

**ਮੱਦ੍ਰ ਦੇਸ ਹਮ ਕੋ ਲੇ ਆਏ। ਭਾਂਤਿ ਭਾਂਤਿ ਦਾਈਅਨਿ ਦੁਲਰਾਏ॥**
**ਕੀਨੀ ਅਨਿਕ ਭਾਂਤਿ ਤਨ ਰੱਛਾ। ਦੀਨੀ ਭਾਂਤਿ ਭਾਂਤਿ ਕੀ ਸਿੱਛਾ॥**

*(ਅਧਿਆਇ 7, ਬਚਿੱਤ੍ਰ ਨਾਟਕ)*

ਜਦੋਂ ਚੱਕ ਨਾਨਕੀ ਰਹਿੰਦਿਆਂ ਕੁਝ ਚਿਰ ਲੰਘਿਆ ਤਾਂ 16 ਪੰਡਿਤਾਂ ਦਾ ਇਕ ਡੈਪੂਟੇਸ਼ਨ ਪੰਡਿਤ ਕਿਰਪਾ ਰਾਮ ਦੀ ਅਗਵਾਈ ਹੇਠ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਪੰਡਿਤ ਕਿਰਪਾ ਰਾਮ, ਪੰਡਿਤ ਬ੍ਰਹਮ ਦਾਸ, ਮਟਨ (ਕਸ਼ਮੀਰ); ਵਾਲੇ ਦਾ ਪੜਪੋਤ੍ਰਾ ਸੀ ਜੋ ਗੁਰੂ ਨਾਨਕ ਜੀ ਦੀ ਕਸ਼ਮੀਰ ਫੇਰੀ ਵੇਲੇ ਉਨ੍ਹਾਂ ਦਾ ਸਿੱਖ ਬਣਿਆ

ਸੀ। ਪੰਡਿਤ ਜੋ ਕਿਰਪਾ ਰਾਮ ਦੀ ਅਗਵਾਈ ਹੇਠ ਆਏ, ਉਹ ਸਾਰੇ ਕਸ਼ਮੀਰੀ ਨਹੀਂ ਸਨ, ਕੁਰੁਖੇਤਰ, ਹਰਿਦੁਆਰ ਅਤੇ ਬਨਾਰਸ ਦੇ ਬ੍ਰਾਹਮਣ ਵੀ ਸ਼ਾਮਲ ਸਨ। ਜਦੋਂ ਉਨ੍ਹਾਂ ਆਪਣੀ ਵਿਥਿਆ ਸੁਣਾਈ ਤਾਂ ਗੁਰੂ ਜੀ ਇਲਾਜ ਲੱਭਣ ਲਈ ਗੰਭੀਰ ਸੋਚ ਵਿਚ ਚਲੇ ਗਏ। ਇਤਨੇ ਨੂੰ ਸਾਹਿਬਜ਼ਾਦੇ ਗੋਬਿੰਦ ਰਾਏ ਜੀ ਦਰਬਾਰ ਵਿਚ ਆ ਗਏ ਅਤੇ ਹਰ ਪਾਸੇ ਚੁੱਪ-ਚਾਂ ਵੇਖ ਕੇ ਪਿਤਾ ਜੀ ਤੋਂ ਇਸ ਦਾ ਕਾਰਨ ਪੁੱਛਿਆ। ਉਨ੍ਹਾਂ ਔਰੰਗਜ਼ੇਬ ਦੀ ਗ਼ੈਰ-ਮੁਸਲਮਾਨਾਂ ਉੱਪਰ ਜ਼ਬਰਦਸਤੀ ਕਰਨ ਦਾ ਸਾਰਾ ਹਾਲ ਦੱਸਿਆ। ਸਾਹਿਬਜ਼ਾਦੇ ਨੇ ਪੁੱਛਿਆ ਕਿ ਇਸ ਦਾ ਕੋਈ ਇਲਾਜ ਹੈ ? ਗੁਰੂ ਜੀ ਨੇ ਆਖਿਆ ਕਿ ਜੇ ਕੋਈ ਮਹਾਂਪੁਰਸ਼ ਆਪਣਾ ਆਪ ਕੁਰਬਾਨ ਕਰ ਦੇਵੇ ਤਾਂ ਇਸ ਬਿਪਤਾ ਵਿਚ ਠੱਲ੍ਹ ਪੈਣ ਦੀ ਸੰਭਾਵਨਾ ਹੈ। ਸਾਹਿਬਜ਼ਾਦੇ ਨੇ ਝਟਪਟ ਉੱਤਰ ਦਿੱਤਾ ਕਿ ਆਪ ਤੋਂ ਵਧੀਕ ਮਹਾਂਪੁਰਸ਼ ਕੌਣ ਹੋ ਸਕਦਾ ਹੈ ? ਗੁਰੂ ਜੀ ਨੇ ਪੰਡਿਤਾਂ ਨੂੰ ਕਿਹਾ—ਤੁਸੀਂ ਸ਼ਹਿਨਸ਼ਾਹ ਨੂੰ ਆਖੋ ਜੇ ਗੁਰੂ ਤੇਗ਼ ਬਹਾਦਰ ਇਸਲਾਮ ਕਬੂਲ ਕਰ ਲੈਣ ਤਾਂ ਅਸੀਂ ਸਾਰੇ ਮੁਸਲਮਾਨ ਹੋ ਜਾਵਾਂਗੇ। ਇਹ ਘਟਨਾ ਜੇਠ ਸੁਦੀ ਇਕਾਦਸ਼ੀ ਸੰਮਤ 1732 ਵਿਚ ਵਾਪਰੀ। ਦੋ ਮਹੀਨੇ ਮਗਰੋਂ ਗੁਰੂ ਜੀ ਆਪਣੇ ਪ੍ਰੋਗਰਾਮ ਨੂੰ ਅੰਤਿਮ ਸ਼ਕਲ ਦੇਣ ਵਿਚ ਰੁੱਝੇ ਰਹੇ। ਇਹ ਵੀ ਰਵਾਇਤ ਹੈ ਕਿ ਚੱਕ ਨਾਨਕੀ ਛੱਡਣ ਤੋਂ ਪਹਿਲੋਂ ਉਨ੍ਹਾਂ ਗੋਬਿੰਦ ਰਾਇ ਜੀ ਨੂੰ ਬਾਕਾਇਦਾ ਰਸਮਾਂ ਅਨੁਸਾਰ ਗੁਰਗੱਦੀ 'ਤੇ ਬਿਠਾ ਦਿੱਤਾ। ਆਪ 10-11 ਸਾਵਣ ਸੰਮਤ 1732 ਜੁਲਾਈ ਸੰਨ 1675 ਨੂੰ ਚੱਕ ਨਾਨਕੀ ਤੋਂ ਰਵਾਨਾ ਹੋ ਗਏ। ਨਾਲ ਤਿੰਨ ਸਿਦਕੀ ਸਿੱਖ—ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲ ਦਾਸ ਸਨ। ਕਿਹਾ ਜਾਂਦਾ ਹੈ ਕਿ ਪੰਡਿਤਾਂ ਨੇ ਗੁਰੂ ਜੀ ਦੀ ਤਜਵੀਜ਼ ਸੂਬਾ ਲਾਹੌਰ ਦੇ ਰਾਹੀਂ ਔਰੰਗਜ਼ੇਬ ਨੂੰ ਪੁਚਾ ਦਿੱਤੀ ਜੋ ਉਨ੍ਹੀਂ ਦਿਨੀਂ ਹਸਨ ਅਬਦਾਲ ਸੀ। ਇਹ ਵੀ ਸੰਭਵ ਹੈ ਕਿ ਉਸ ਨੇ ਗੁਰੂ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕਰ ਦਿੱਤਾ ਹੋਵੇ। ਜੋ ਵੀ ਹੋਵੇ, ਗੁਰੂ ਜੀ ਦੇ ਰੋਪੜ ਪੁੱਜਣ ਤੋਂ ਪਹਿਲੋਂ ਹੀ ਉਥੋਂ ਦੇ ਪੁਲਿਸ ਅਫ਼ਸਰ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਤਿੰਨ ਸਾਥੀਆਂ ਨੂੰ ਇਕ ਪਿੰਡ ਮਲਿਕਪੁਰ ਰੰਘੜਾਂ ਵਿਚ ਗ੍ਰਿਫ਼ਤਾਰ ਕਰ ਲਿਆ ਅਤੇ ਉਥੇ ਆਪ ਸਰਹੰਦ ਦੇ ਪਰਗਣੇ ਬਸੀ ਪਠਾਣਾਂ ਦੀ ਜੇਲ੍ਹ ਵਿਚ ਚਾਰ ਮਹੀਨੇ ਲਈ ਕੈਦ ਰਹੇ। ਫਿਰ ਉਨ੍ਹਾਂ ਨੂੰ ਦਿੱਲੀ ਲੈ ਗਏ, ਜਿਥੇ ਅੱਠ ਦਿਨ ਚਾਂਦਨੀ ਚੌਕ ਦੀ ਕੋਤਵਾਲੀ ਦੀ ਹਵਾਲਾਤ ਵਿਚ ਰੱਖਿਆ ਗਿਆ ਅਤੇ ਬੜੇ ਜ਼ੁਲਮ ਕੀਤੇ ਗਏ। ਭਾਈ ਮਤੀ ਦਾਸ ਨੂੰ ਲੱਕੜੀ ਦੇ ਦੋ ਫਟਿਆਂ ਵਿਚ ਬਿਠਾ ਕੇ ਆਰੇ ਨਾਲ ਚੀਰਿਆ ਗਿਆ। ਭਾਈ ਦਿਆਲ ਦਾਸ ਨੂੰ ਪਾਣੀ ਦੀ ਉਬਲਦੀ ਦੇਗ ਵਿਚ ਬਿਠਾ ਕੇ ਸ਼ਹੀਦ ਕੀਤਾ ਗਿਆ ਅਤੇ ਭਾਈ ਸਤੀ ਦਾਸ ਨੂੰ ਉਸ ਦੇ ਪਿੰਡੇ ਦੇ ਇਰਦ-ਗਿਰਦ ਰੂੰ ਲਪੇਟ ਕੇ ਤੇਲ ਪਾ ਕੇ ਜੀਂਦਿਆਂ ਸਾੜ ਦਿੱਤਾ ਗਿਆ। ਤਿੰਨਾਂ ਵਿੱਚੋਂ ਕਿਸੇ ਨੇ ਵੀ ਆਪਣਾ ਧਰਮ ਛੱਡ ਕੇ ਮੁਸਲਮਾਨ ਹੋਣਾ ਨਾ ਮੰਨਿਆ, ਨਾ ਹੀ ਗੁਰੂ ਜੀ ਪੁਰ ਇਨ੍ਹਾਂ ਦੁੱਖਾਂ ਦਾ ਕੋਈ ਅਸਰ ਹੋਇਆ। ਆਖ਼ਰ ਮੱਘਰ ਸੁਦੀ 5 ਸੰਮਤ 1732 (ਨਵੰਬਰ 11, ਸੰਨ 1675) ਗੁਰੂ ਜੀ ਨੂੰ ਵੀ ਸ਼ਹੀਦ ਕਰ ਦਿੱਤਾ ਗਿਆ। ਉਨ੍ਹਾਂ ਕੋਈ ਕਰਾਮਾਤ ਵਿਖਾਉਣਾ ਨਾ ਮੰਨਿਆ, ਨਾ ਮੁਸਲਮਾਨ ਹੋਣਾ। ਉਨ੍ਹਾਂ ਦਾ ਸੀਸ ਅਤੇ ਧੜ ਲੋਕਾਂ ਨੂੰ ਸਬਕ ਸਿਖਾਉਣ ਵਾਸਤੇ ਉਥੇ ਹੀ ਪਿਆ

ਰਹਿਣ ਦਿੱਤਾ ਗਿਆ। ਰਾਤ ਨੂੰ ਭਾਈ ਨਾਨੂ ਅਤੇ ਭਾਈ ਜੈਤਾ ਰੰਘਰੇਟਾ, ਜੋ ਦਿਲਵਾਲੀ ਮਹੱਲਾ, ਦਿੱਲੀ ਦੇ ਰਹਿਣ ਵਾਲੇ ਸਨ ਅਤੇ ਭਾਈ ਊਦਾ, ਜੋ ਲਾਡਵਾ ਜ਼ਿਲ੍ਹਾ ਕਰਨਾਲ ਦਾ ਵਸਨੀਕ ਸੀ, ਤਿੰਨਾਂ ਨੇ ਸੀਸ ਚੁੱਕ ਲਿਆ ਅਤੇ 13 ਨਵੰਬਰ ਦੀ ਸਵੇਰੇ, ਸੀਸ ਇਕ ਟੋਕਰੀ ਵਿਚ ਰੱਖ ਕੇ ਜੋ ਉਪਰੋਂ ਢੱਕ ਦਿੱਤੀ ਗਈ, ਦਿੱਲੀਓਂ ਭਾਈ ਜੈਤਾ ਨੇ ਸਿਰ 'ਤੇ ਚੁੱਕ ਕੇ 15 ਨਵੰਬਰ ਨੂੰ ਕੀਰਤਪੁਰ ਪੁਚਾ ਦਿੱਤਾ, ਜਿਥੇ ਗੁਰੂ ਗੋਬਿੰਦ ਰਾਏ ਜੀ ਨੇ ਬੜੇ ਸਨਮਾਨ ਨਾਲ ਆਪਣੇ ਪਿਤਾ ਜੀ ਦੇ ਸੀਸ ਨੂੰ ਸੰਭਾਲਿਆ। ਕੀਰਤਪੁਰ ਜਿਥੇ ਸੀਸ ਰੱਖਿਆ ਗਿਆ, ਉਥੇ ਗੁਰਦੁਆਰਾ ਬਿਬਾਨ ਗੜ੍ਹ ਇਸ ਘਟਨਾ ਦੀ ਯਾਦ ਵਿਚ ਕਾਇਮ ਹੋਇਆ। ਕੀਰਤਪੁਰੋਂ ਇਕ ਸ਼ਾਹਾਨਾ ਜਲੂਸ ਨਾਲ ਸੀਸ ਨੂੰ ਚੱਕ ਨਾਨਕੀ (ਅਨੰਦਪੁਰ) ਲੈ ਗਏ ਅਤੇ ਜਿਥੇ ਸਸਕਾਰ ਕੀਤਾ ਗਿਆ, ਉਥੇ ਗੁਰਦੁਆਰਾ ਸੀਸ ਗੰਜ ਸਥਿਤ ਹੈ।

ਲੱਖੀ ਸ਼ਾਹ ਸਣੇ ਆਪਣੇ ਪੁੱਤਰਾਂ ਅਤੇ ਨਾਇਕ ਧੂਮਾ ਦੇ ਗੁਰੂ ਜੀ ਦੇ ਧੜ ਨੂੰ ਘਰ ਲੈ ਗਿਆ ਅਤੇ ਇਸ਼ਨਾਨ ਕਰਾ ਕੇ, ਸਰੀਰ ਨੂੰ ਘਰ ਵਿਚ ਰੱਖ ਕੇ, ਸਾਰੇ ਘਰ ਨੂੰ ਅੱਗ ਲਗਾ ਦਿੱਤੀ। ਇਸ ਘਟਨਾ ਦੀ ਯਾਦਗਾਰ ਗੁਰਦੁਆਰਾ ਰਕਾਬ ਗੰਜ ਕਾਇਮ ਹੈ।

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਸਿੱਖ ਸੰਗਤਾਂ ਪੁਰ ਕੀ ਅਸਰ ਹੋਇਆ ? ਸਿੱਖ ਇਤਿਹਾਸਕਾਰ ਨੇ ਲਿਖਿਆ ਹੈ ਕਿ ਜਦੋਂ ਭਾਈ ਜੈਤਾ ਅਨੰਦਪੁਰ ਪੁੱਜਿਆ ਤਾਂ ਦਸਮ ਗੁਰੂ ਜੀ ਨੇ ਪੁੱਛਿਆ ਕਿ ਦਿੱਲੀ ਦੇ ਸਿੱਖਾਂ ਦਾ ਕੀ ਹਾਲ ਹੈ ? ਤਾਂ ਭਾਈ ਜੈਤੇ ਨੇ ਕਿਹਾ ਕਿ ਪੁਲਿਸ ਦੀ ਪੁੱਛ-ਗਿੱਛ ਸਮੇਂ ਕਈ ਸੱਜਣਾਂ ਕਹਿ ਦਿੱਤਾ ਸੀ ਕਿ ਅਸੀਂ ਸਿੱਖ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਫ਼ੁਰਮਾਇਆ ਕਿ ਹੁਣ ਅਸੀਂ ਸਿੱਖਾਂ ਨੂੰ ਅਜੇਹਾ ਰੂਪ ਦੇਵਾਂਗੇ ਕਿ ਉਹ ਸਿੱਖੀ ਤੋਂ ਇਨਕਾਰ ਨਹੀਂ ਕਰ ਸਕਣਗੇ। ਖ਼ਾਲਸੇ ਲਈ ਪੰਜ ਕਕਾਰ ਦੀ ਰਹਿਤ ਰੱਖਣਾ ਇਸ ਦਾ ਸਿੱਟਾ ਨਿਕਲਿਆ। ਇਸ ਸਰੂਪ ਦਾ ਧਾਰਨੀ ਆਪਣੇ ਸਿੱਖ ਹੋਣ ਤੋਂ ਇਨਕਾਰ ਨਹੀਂ ਸੀ ਕਰ ਸਕਦਾ।

ਗੁਰੂ ਜੀ ਨੇ ਸਿੱਖਾਂ ਨੂੰ ਧਰਮ-ਯੁੱਧ ਲਈ ਤਿਆਰ ਕਰਨ ਲਈ ਪੁਰਾਣਿਕ ਪ੍ਰਸੰਗਾਂ ਦਾ ਬ੍ਰਿਜ ਭਾਸ਼ਾ ਵਿਚ ਉਲਥਾ ਕਰਾਇਆ। ਆਪ ਨੇ ਲਿਖਿਆ ਹੈ:

**ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ।**
**ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ।** *(ਦਸਮ ਗ੍ਰੰਥ, ਪੰਨਾ 570)*

ਦਸਮ ਗੁਰੂ ਜੀ ਨੇ ਬਚਿੱਤ੍ਰ ਨਾਟਕ ਵਿਚ ਆਪਣੇ ਪਿਤਾ ਜੀ ਦੀ ਸ਼ਹੀਦੀ ਅਤੇ ਉਸ ਦੇ ਕਾਰਨ ਦਾ ਜ਼ਿਕਰ ਸੰਖਿਪਤ ਤੌਰ 'ਤੇ ਇਉਂ ਕੀਤਾ ਹੈ:

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥**
**ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨ ਹੇਤਿ ਇਤੀ ਜਿਨਿ ਕਰੀ॥**
**ਸੀਸੁ ਦੀਆ ਪਰ ਸੀ ਨ ਉਚਰੀ॥੧੩॥**
**ਧਰਮ ਹੇਤ ਸਾਕਾ ਜਿਨਿ ਕੀਆ॥**
**ਸੀਸੁ ਦੀਆ ਪਰ ਸਿਰਰੁ ਨ ਦੀਆ॥**

**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥੧੪॥** *(ਅਧਿਆਇ ੫, ਬਚਿੱਤ੍ਰ ਨਾਟਕ)*

ਗੁਰੂ ਜੀ ਕਰਾਮਾਤ ਵਿਖਾ ਕੇ ਆਪਣੀ ਜਾਨ ਬਚਾ ਸਕਦੇ ਸਨ ਅਤੇ ਗੁਰੂ ਵੀ ਬਣੇ ਰਹਿ ਸਕਦੇ ਸਨ, ਪਰ ਗੁਰੂ ਨਾਨਕ ਜੀ ਨੇ ਭਾਈ ਗੁਰਦਾਸ ਦੀ ਪਹਿਲੀ ਵਾਰ ਅਨੁਸਾਰ ਸਿੱਧਾਂ ਦੇ ਵੰਗਾਰਨ 'ਤੇ ਵੀ ਆਖਿਆ ਸੀ ਕਿ ਸੱਚੇ ਨਾਮ ਤੋਂ ਬਿਨਾਂ ਹੋਰ ਕਰਾਮਾਤ ਸਾਡੇ ਪਾਸ ਕੋਈ ਨਹੀਂ। ਆਪ ਦੇ ਵੱਡੇ ਦੋ ਭਰਾਵਾਂ ਬਾਬਾ ਗੁਰਦਿੱਤਾ ਜੀ ਅਤੇ ਬਾਬਾ ਅਟਲ ਰਾਇ ਜੀ ਦੇ ਕਰਾਮਾਤ ਵਿਖਾਉਣ 'ਤੇ ਛੇਵੇਂ ਗੁਰੂ ਜੀ ਏਨੇ ਗ਼ੁੱਸੇ ਹੋਏ ਸੀ ਕਿ ਦੋਹਾਂ ਨੂੰ ਆਪਣੀ ਜਾਨ ਦੇਣੀ ਪਈ। ਸਿੱਖ ਗੁਰੂ ਸਾਹਿਬਾਨ ਦਾ ਆਸ਼ਾ ਸੰਗਤਾਂ ਵਿਚ ਸ਼ੁਭ ਆਚਾਰ ਅਤੇ ਜ਼ੁਲਮ ਵਿਰੁਧ ਟਾਕਰੇ ਦੀ ਹਿੰਮਤ ਪੈਦਾ ਕਰਨਾ ਸੀ। ਆਪ ਜ਼ੁਲਮ ਦੇ ਅੱਗੇ ਝੁਕੇ ਨਹੀਂ। ਸਿੱਟਾ ਇਹ ਨਿਕਲਿਆ ਕਿ ਸੰਗਤਾਂ ਵਿਚ ਜ਼ਾਲਮ ਬਾਦਸ਼ਾਹਤ ਵਿਰੁੱਧ ਇਕ ਲਹਿਰ ਦੌੜ ਗਈ, ਜਿਸ ਨੇ 1699 ਈ: ਵਿਚ ਕਿਰਪਾਨਧਾਰੀ ਖ਼ਾਲਸੇ ਨੂੰ ਜਨਮ ਦਿੱਤਾ। ਦਸਮ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਖ਼ਾਲਸੇ ਪੁਰ ਮਾਨੋ ਬਦੀ ਦੇ ਪਹਾੜ ਡੇਗੇ ਗਏ ਪਰ ਉਨ੍ਹਾਂ ਹਿੰਮਤ ਨਾ ਹਾਰੀ, ਆਖ਼ਿਰ ਖ਼ਾਲਸੇ ਨੇ ਮੁਗ਼ਲ ਰਾਜ ਦਾ ਖ਼ਾਤਮਾ ਕਰ ਦਿੱਤਾ।

ਗੁਰੂ ਤੇਗ਼ ਬਹਾਦਰ ਜੀ ਦਾ ਦੂਜਿਆਂ ਦਾ ਧਰਮ ਬਚਾਉਣ ਲਈ ਜਾਨ ਦੇਣ ਦਾ ਇਕ ਹੋਰ ਨਤੀਜਾ ਇਹ ਨਿਕਲਿਆ ਕਿ ਖ਼ਾਲਸੇ ਦੀ ਰਹਿਤ ਦਾ ਮਜ਼ਲੂਮਾਂ ਦੀ ਸਹਾਇਤਾ ਕਰਨਾ ਇਕ ਜੁਜ਼ ਬਣ ਗਿਆ:



**ਖਾਲਸਾ ਸੋ ਜੋ ਦੀਨ ਕੋ ਪਾਲੇ॥**
**ਖਾਲਸਾ ਸੋ ਜੋ ਦੁਸ਼ਟ ਕੋ ਗਾਲੇ॥**

ਤੇ ਖ਼ਾਲਸੇ ਨੇ ਇਸ ਫ਼ਰਜ਼ ਨੂੰ ਨਿਬਾਹਿਆ। ਸਤਿਗੁਰੂ ਅਰਜਨ ਦੇਵ ਜੀ ਅਤੇ ਸਤਿਗੁਰੂ ਤੇਗ਼ ਬਹਾਦਰ ਜੀ ਦੁਖ ਸਹਾਰ ਕੇ ਅਤੇ ਧਰਮ ਨਾ ਹਾਰ ਕੇ ਸੈਂਕੜੇ ਸਿੰਘ ਸ਼ਹੀਦਾਂ ਲਈ ਰੌਸ਼ਨ-ਮੁਨਾਰੇ ਦਾ ਕੰਮ ਦਿੰਦੇ ਰਹੇ। ਮਜ਼ਲੂਮ ਦੀ ਮੱਦਦ ਦੀ ਇਕ ਮਿਸਾਲ ਸ. ਰਤਨ ਸਿੰਘ ਭੰਗੂ ਨੇ ਆਪਣੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਲਿਖੀ ਹੈ:

**ਦੋਹਰਾ॥ ਏਕ ਦਿਵਸ ਹਰੀ ਸਿੰਘ ਜੀ ਬੈਠੇ ਹੋਤ ਦਰਬਾਰ।**
**ਦਈ ਦੁਹਾਈ ਆਨ ਬਿਪ ਕਸੂਰੀਓ ਉਚ ਪੁਕਾਰ।੬।**
**ਚੌਪਈ॥ ਉਚੇ ਬਿਪ ਯੋ ਕਰੀ ਪੁਕਾਰ।**
**ਖੋਹੀ ਕਸੂਰੀਅਨ ਮੇਰੀ ਨਾਰਿ।**
**ਤੁਮ ਖਾਲਸੇ ਹੋ ਹਿੰਦੂ ਧਰਮ।**
**ਪੰਥ ਨਾਨਕ ਕੋ ਛਤ੍ਰੀ ਕਰਮ।੭।**
**ਤੁਰਕਨ ਕੀਨੀ ਜ਼ੁਲਮੀ ਭਾਰੀ।**
**ਤੁਰਕਨ ਆਈ ਗਲਨੈ ਵਾਰੀ।**
**ਮੈਂ ਆਯੋ ਖਾਲਸੈ ਸ਼ਰਨਾਈ।**
**ਯੌਂ ਕਹਿ ਕੈ ਫਿਰ ਦਈ ਦੁਹਾਈ।**

**ਯਹ ਦੁਬਾਰ ਛਡ ਔਰ ਕਤ ਜਾਊਂ ?**
**ਦਿਸੈ ਨ ਠਉਰ ਜਾਹਿੰ ਅਦਾਲਤ ਪਾਊਂ।**
**ਦੁਬਾਰ ਅਗੈ ਸੁਟੀ ਪਗ ਉਤਾਰ।**
**ਕਹੈ ਮਰੂੰ ਮੈਂ ਮਾਰ ਤਲਵਾਰ।੯।** *(ਪੰਨਾ 480)*

ਸ. ਹਰੀ ਸਿੰਘ ਨੇ ਕਿਹਾ ਕਿ ਤੂੰ ਕੱਲ੍ਹ ਆਈਂ। ਅੱਗੇ ਭੰਗੂ ਜੀ ਲਿਖਦੇ ਹਨ ਕਿ ਖ਼ਾਲਸੇ ਨੇ ਗੁਰਮਤਾ ਕੀਤਾ ਤਾਂ ਕਈ ਸਿਆਣਿਆਂ ਆਖਿਆ, ਕਸੂਰ ਵਿਚ ਬਾਰ੍ਹਾਂ ਗੜ੍ਹੀਆਂ ਹਨ। ਸਾਡੇ ਬਹੁਤ ਸਾਰੇ ਜਵਾਨ ਵਿਸਾਖ ਦਾ ਇਸ਼ਨਾਨ ਕਰ ਕੇ ਘਰੋ-ਘਰੀ ਚਲੇ ਗਏ ਹਨ। ਇਤਨੇ ਥੋੜੇ ਜਵਾਨਾਂ ਨਾਲ ਕਸੂਰ ਪੁਰ ਚੜ੍ਹਾਈ ਕਰਨੀ ਸਿਆਣਪ ਨਹੀਂ ਤਾਂ ਹਰੀ ਸਿੰਘ ਨੇ ਆਖਿਆ:

**ਦੋਹਰਾ॥ ਹਰੀ ਸਿੰਘ ਤਬ ਊਚੇ ਕਹੀ ਯਹ ਅਬ ਹੋਗੁ ਜਰੂਰ।**
**ਹਰੀ ਸਿੰਘ ਤੌ ਮਰ ਰਹੂਗੁ ਜੌ ਨਾਹਿ ਮਰੂਗੁ ਕਸੂਰ।੧੦।**

ਤਾਂ ਸਿਆਣਿਆਂ ਆਖਿਆ, ਫਿਰ ਕਾਫ਼ੀ ਫ਼ੌਜ ਇਕੱਠੀ ਕਰ ਲਵੋ। ਹਰੀ ਸਿੰਘ ਨੇ ਕਿਹਾ ਕਿ ਕਦੋਂ ਫ਼ੌਜ ਇਕੱਠੀ ਹੋਵੇ, ਕਦੋਂ ਅਸੀਂ ਹਮਲਾ ਕਰੀਏ ? ਗੁਰੂ ਗ੍ਰੰਥ ਸਾਹਿਬ ਦਾ ਵਾਕ ਲੈ ਕੇ ਸਿੰਘ ਕਸੂਰ ਵੱਲ ਚੜ੍ਹ ਪਏ। ਭਾਵੇਂ ਗਿਣਤੀ ਕੁਲ ਪੰਦਰਾਂ ਹਜ਼ਾਰ ਤੋਂ ਨਾ ਵਧੀ ਪਰ ਦਿਨ ਦਿਹਾੜੇ ਹਮਲਾ ਕਰ ਕੇ ਕਸੂਰ ਮਾਰ ਲਿਆ। ਬ੍ਰਾਹਮਣ ਨੇ ਦੀਵਾਨ ਵਿਚ ਆ ਕੇ ਫ਼ਰਿਆਦ ਕੀਤੀ ਕਿ ਕਸੂਰ ਤਾਂ ਮਾਰ ਲਿਆ ਹੈ, ਹੁਣ ਮੇਰਾ ਕੰਮ ਵੀ ਕਰੋ। ਫਿਰ ਉਸ ਗੜ੍ਹੀ ਪੁਰ ਹੱਲਾ ਬੋਲਿਆ ਜਿਸ ਦੇ ਪਠਾਨ ਸਰਦਾਰ ਨੇ ਬ੍ਰਾਹਮਣੀ ਖੋਹੀ ਸੀ:



**ਪਠਾਨ ਸੁ ਤਬ ਹੀ ਮਾਰਕੈ ਬਿਪਨੀ ਦਈ ਫੜਾਇ।**
**ਜੈ ਜੈ ਕਰਤੋ ਸੋ ਗਯੋ ਅਪਨੋ ਬਦਲੋ ਪਾਇ।੬੮।**

*(ਸ੍ਰੀ ਗੁਰ ਪੰਥ ਪ੍ਰਕਾਸ਼, ਅਧਿ: 138)*

ਦੂਜੀ ਘਟਨਾ ਸ਼ਾਹਨਚੀ ਖ਼ਾਨ ਤੋਂ ਹਜ਼ਾਰਾਂ ਹਿੰਦੂ ਲੜਕੀਆਂ ਨੂੰ ਛੁਡਾਵਣ ਦੀ ਹੈ ਜੋ ਇਤਿਹਾਸ ਪ੍ਰਸਿੱਧ ਹੈ। ਲੜਕੀਆਂ ਨੂੰ ਗਿਲਜਿਆਂ ਪਾਸੋਂ ਛੁੜਾ ਕੇ ਉਨ੍ਹਾਂ ਨੂੰ ਘਰੋ-ਘਰੀ ਪਹੁੰਚਾਇਆ ਅਤੇ ਦਸਮ ਗੁਰੂ ਜੀ ਦੇ ਇਸ ਵਾਕ 'ਤੇ ਫੁੱਲ ਚੜ੍ਹਾਏ:

**ਹਮ ਇਹ ਕਾਜ ਜਗਤ ਮੋ ਆਏ॥**
**ਧਰਮ ਹੇਤ ਗੁਰਦੇਵ ਪਠਾਏ॥...**
**ਜਹਾਂ ਤਹਾਂ ਤੁਮ ਧਰਮ ਬਿਥਾਰੋ॥**
**ਦੁਸਟ ਦੋਖੀਯਨਿ ਪਕਰਿ ਪਛਾਰੋ॥੪੨॥**
**ਯਾਹੀ ਕਾਜ ਧਰਾ ਹਮ ਜਨਮੰ॥**
**ਸਮਝ ਲੇਹੁ ਸਾਧੂ ਸਭ ਮਨਮੰ॥**
**ਧਰਮ ਚਲਾਵਨ ਸੰਤ ਉਬਾਰਨ॥**
**ਦੁਸਟ ਸਭਨ ਕੋ ਮੂਲ ਉਪਾਰਨ॥੪੩॥** *(ਅਧਿਆਇ ਛੇਵਾਂ, ਬਚਿੱਤ੍ਰ ਨਾਟਕ)*

# ਰਹਿਤ ਦੀ ਲੋੜ

ਇਸ ਵਿਸ਼ੇ ਨੂੰ ਚੰਗੀ ਤਰ੍ਹਾਂ ਸਮਝਣ ਲਈ ਅਤਿ ਜ਼ਰੂਰੀ ਹੈ ਕਿ ਮਨੁੱਖ ਇਹ ਸਮਝੇ ਕਿ ਉਹ ਕਰਮ ਕਿਸ ਤਰ੍ਹਾਂ ਕਰਦਾ ਹੈ। ਕਰਮ ਹੁੰਦੇ ਤਾਂ ਸਰੀਰਕ ਹਿਲਜੁਲ ਦੇ ਰਾਹੀਂ ਹਨ ਪਰ ਇਸ ਸਾਰੀ ਹਿਲਜੁਲ ਦਾ ਪ੍ਰੇਰਕ ਅੰਤਸ਼ਕਰਣ ਹੈ। ਸਾਡੇ ਦੇਸ ਦੇ ਵਿਚਾਰਵਾਨਾਂ ਇਹ ਮੰਨਿਆ ਹੈ ਕਿ ਮਨੁੱਖ ਦੇ ਅੰਤਹਕਰਣ ਵਿਚ ਚਾਰ ਕੇਂਦਰ ਹਨ—ਮਨ, ਬੁੱਧੀ, ਚਿਤ, ਹੰਕਾਰ। ਮਨ ਕਰਕੇ ਸੰਕਲਪ-ਵਿਕਲਪ ਫੁਰਦੇ ਹਨ, ਬੁੱਧੀ ਦੁਆਰਾ ਵਿਚਾਰ ਤੇ ਨਿਸਚਾ ਪੈਦਾ ਹੁੰਦਾ ਹੈ। ਚਿਤ ਕਰਕੇ ਯਾਦ ਅਤੇ ਹੰਕਾਰ ਕਰਕੇ ਅਪਣੱਤ ਦਾ ਸੰਬੰਧ। ਨਵੀਨ ਮਾਨਸਕ ਖੋਜੀਆਂ ਦੀ ਵਿਚਾਰ ਦਾ ਵੀ ਲਗਭਗ ਇਹੋ ਸਿੱਟਾ ਹੈ। ਉਹ ਦੱਸਦੇ ਹਨ ਕਿ ਅੰਤਹਕਰਣ (mind) ਦੇ ਦੋ ਭਾਗ ਹਨ—ਸੁਚੇਤ ਤੇ ਅਚੇਤ। ਜਾਗਰਤ ਅਵਸਥਾ ਵਿਚ ਸਾਡੇ ਅੰਦਰ ਸੰਕਲਪਾਂ-ਵਿਕਲਪਾਂ ਦਾ ਇਕ ਪ੍ਰਵਾਹ ਜਾਰੀ ਰਹਿੰਦਾ ਹੈ। ਸਿਨੇਮਾ ਵਾਂਗ ਤਸਵੀਰਾਂ ਦਾ ਇਕ ਤਮਾਸ਼ਾ ਬਣਿਆ ਰਹਿੰਦਾ ਹੈ। ਇਕ ਸੁਚੇਤ ਭਾਗ ਹੈ ਜਿਸ ਨੂੰ ਪੁਰਾਣੇ ਵਿਚਾਰਵਾਨਾਂ ਨੇ ਮਨ ਕਿਹਾ ਹੈ। ਜ਼ਰਾ ਡੂੰਘੇਰਾ ਚਿਤ ਹੈ ਜਿਸ ਦੇ ਵਿਚ ਯਾਦ ਦੇ ਖੁਰੇ (ਪਦ-ਚਿੰਨ੍ਹ) ਲੱਗੇ ਹਨ। ਉਸ ਤੋਂ ਹੇਠਾਂ ਅਚੇਤ ਭਾਗ ਹੈ। ਜਿਨ੍ਹਾਂ ਸੰਕਲਪਾਂ-ਵਿਕਲਪਾਂ ਨੂੰ ਜਾਗਰਤ ਅਵਸਥਾ ਵਿਚ ਅਸੀਂ ਕਿਸੇ ਕਾਰਨ ਦਬਾ ਦੇਂਦੇ ਹਾਂ, ਉਹ ਇਸ ਭਾਗ ਵਿਚ ਜਾ ਵਾਸਾ ਕਰਦੇ ਹਨ ਤੇ ਸੁਫ਼ਨਿਆਂ ਦੀ ਰਾਹੀਂ ਰੂਪ ਵਟਾ ਆ ਹਾਜ਼ਰ ਹੁੰਦੇ ਹਨ। ਸਭ ਤੋਂ ਹੇਠਾਂ ਸੁਭਾਵਾਂ ਦਾ ਵਾਸਾ ਹੈ। ਜਿਤਨੇ ਕਰਮ ਅਸੀਂ ਕਰਦੇ ਹਾਂ, ਸਭ ਲਈ ਤਾਣ ਇਥੋਂ ਹੀ ਮਿਲਦਾ ਹੈ। ਇਹ ਭਾਗ ਕਿਸੇ ਇਕ ਖ਼ਾਸ ਮਨੁੱਖ ਵਿਚ ਲਗਭਗ ਅਚਲ ਹੁੰਦਾ ਹੈ।



ਹੁਣ ਇਹ ਸੁਭਾਵ ਕਿਸ ਤਰ੍ਹਾਂ ਬਣੇ ? ਆਵਾਗਵਨ ਦੇ ਸਿਧਾਂਤ ਨੂੰ ਮੰਨਣ ਵਾਲੇ ਤਾਂ ਕਹਿੰਦੇ ਹਨ ਕਿ ਸੁਭਾਵ ਪਿਛਲੇ ਜਨਮਾਂ ਦੇ ਕਰਮਾਂ ਦਾ ਸਿੱਟਾ ਹੈ। ਨਵੀਨ ਵਿਚਾਰਵਾਨ ਦੱਸਦੇ ਹਨ ਕਿ ਜੀਵ ਨੂੰ ਇਸ ਪ੍ਰਿਥਵੀ 'ਤੇ ਪ੍ਰਗਟ ਹੋਇਆਂ ਲੱਖਾਂ ਵਰ੍ਹੇ ਗੁਜ਼ਰ ਗਏ ਹਨ ਤੇ ਇਹ ਕਈ ਰੂਪਾਂ ਵਿੱਚੋਂ ਲੰਘਿਆ ਹੈ—ਬਨਸਪਤੀ, ਪਸ਼ੂ ਤੇ ਅੰਤ ਮਨੁੱਖ। ਇਸ ਸਾਰੇ ਅਰਸੇ ਦੇ ਤਜਰਬੇ ਨੇ ਇਹਦਾ ਸੁਭਾਵ ਕਾਇਮ ਕਰ ਦਿੱਤਾ ਹੈ ਤੇ ਜੋ ਵੀ ਮਨੁੱਖ ਸੰਸਾਰ ਵਿਚ ਜੰਮਦਾ ਹੈ, ਸੁਭਾਵ ਉਸ ਨੂੰ ਵਿਰਸੇ ਵਿਚ ਮਿਲਦਾ ਹੈ। ਪੁਰਾਣੀ ਤੇ ਨਵੀਨ ਵਿਚਾਰ ਦਾ ਸਿੱਟਾ ਇਹ ਹੈ ਕਿ ਜਦੋਂ ਬੱਚਾ ਜੰਮਦਾ ਹੈ ਤਾਂ ਉਹਦਾ ਅੰਤਹਕਰਣ ਕੋਰੀ ਪੱਟੀ ਨਹੀਂ ਹੁੰਦੀ, ਉਹ ਸੁਭਾਵ ਨਾਲ ਲੈ ਕੇ ਜੰਮਦਾ ਹੈ। ਪੁਰਾਣੇ ਵਿਦਵਾਨਾਂ ਦੱਸਿਆ ਹੈ ਕਿ ਇਹ ਸੁਭਾਵ (ਅਹੰ ਦਾ ਭਾਵ) ਕਾਮ, ਕਰੋਧ ਆਦਿ ਦੇ ਰਾਹੀਂ ਪ੍ਰਗਟ ਹੁੰਦਾ ਹੈ। ਨਵੀਨ ਵਿਚਾਰਵਾਨ ਦੱਸਦੇ ਹਨ ਕਿ ਅਹੰ, ਕਾਮ ਤੇ ਲੋਕਾਚਾਰ ਇਸ ਸੁਭਾਵ ਦੇ ਵੱਡੇ ਪ੍ਰਗਟਾਊ ਹਨ।

ਹੁਣ ਮਨੁੱਖ ਕਰਮ ਕਿਸ ਤਰ੍ਹਾਂ ਕਰਦਾ ਹੈ ? ਮਨੁੱਖ ਦੇ ਚੁਗਿਰਦੇ ਵਿੱਚੋਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਦੀਆਂ ਲਹਿਰਾਂ ਉੱਠ ਕੇ ਇਸ ਦੇ ਗਿਆਨ-ਇੰਦ੍ਰਿਆਂ ਵਿਚ ਪੁੱਜਦੀਆਂ ਹਨ। ਇੰਦਰੇ ਨਸਾਂ ਦੀ ਰਾਹੀਂ ਦਿਮਾਗ਼ ਤੀਕ ਇਹ ਖ਼ਬਰ ਕਿਸੇ ਗੁਪਤ ਬੋਲੀ ਵਿਚ ਪਹੁੰਚਾਂਦੇ ਹਨ। ਜਦੋਂ ਇਹ ਸੁਨੇਹਾ ਮਨ ਤੀਕ ਅਪੜਦਾ ਹੈ ਤਾਂ ਉਹ ਇਸ ਦਾ ਅਰਥ ਆਪਣੇ ਪਿਛਲੇ ਤਜਰਬੇ ਦੁਆਰਾ ਕੱਢਦਾ ਹੈ। ਫਿਰ ਸੁਭਾਵ ਭਾਗ ਵਿੱਚੋਂ ਹੁਕਮ ਹੁੰਦਾ ਹੈ ਕਿ ਅਮੁੱਕੀ ਹਿਲ-ਜੁੱਲ ਕਰੋ। ਸ਼ੇਰ ਦੀ ਗਰਜ ਸੁਣੀ ਤਾਂ ਝਟ-ਪਟ ਨੱਠੋ। ਜੇ ਬੰਦੂਕ ਕੋਲ ਹੈ ਅਤੇ ਸ਼ਿਕਾਰ ਲਈ ਗਏ ਹਾਂ ਤਾਂ ਘਾਤ ਵਿਚ ਬੈਠੋ ਆਦਿ। ਇਕੁਰ ਮਨੁੱਖ ਤੋਂ ਕਰਮ ਪ੍ਰਗਟ ਹੁੰਦੇ ਹਨ।

ਸਾਡੀ ਵੱਡੀ ਭੁੱਲ ਹੈ ਕਿ ਅਸੀਂ ਇਹ ਸਮਝਦੇ ਹਾਂ ਕਿ ਅਸੀਂ ਕਰਮ ਵਿਚਾਰ ਦੁਆਰਾ ਕਰਦੇ ਹਾਂ। ਆਮ ਮਨੁੱਖਾਂ ਵਿਚ ਇਹ ਗੱਲ ਨਹੀਂ ਹੁੰਦੀ। ਪਿਛਲੇ ਵਿਚਾਰਾਂ ਦਾ ਤੱਤ ਗੀਤਾ ਵਿਚ ਐਉਂ ਦਿੱਤਾ ਹੈ:

"ਹੇ ਅਰਜਨ! ਆਪਣੇ ਕਰਮਾਂ ਦਾ ਬੱਧਾ, ਸੁਭਾਵ ਤੋਂ ਪੈਦਾ ਹੋਏ ਜਿਸ ਕਰਮ ਨੂੰ ਤੂੰ ਮੋਹ ਦੁਆਰਾ ਨਹੀਂ ਕਰਨਾ ਚਾਹੁੰਦਾ, ਉਸ ਨੂੰ ਤੂੰ ਅਵੱਸ਼ ਕਰੇਂਗਾ।"

ਜਿਸ ਦਾ ਭਾਵ ਸਾਫ਼ ਲਫ਼ਜ਼ਾਂ ਵਿਚ ਇਹ ਹੈ ਕਿ ਜਿਤਨੇ ਕਰਮ ਮਨੁੱਖ ਕਰਦਾ ਹੈ, ਉਹ ਸੁਭਾਵ ਤੋਂ ਪੈਦਾ ਹੁੰਦੇ ਹਨ ਤੇ ਮਨੁੱਖ ਉਨ੍ਹਾਂ ਤੋਂ ਛੁੱਟ ਨਹੀਂ ਸਕਦਾ। ਲੁਤਫ਼ ਇਹ ਹੈ ਕਿ ਜਿਸ ਵਿਚਾਰ 'ਤੇ ਅਸੀਂ ਆਕੜਦੇ ਹਾਂ, ਉਹ ਵੀ ਸਾਨੂੰ ਏਸ ਤੋਂ ਨਹੀਂ ਛੁੜਾ ਸਕਦੀ।



"ਹੇ ਕੁੰਤੀ ਪੁੱਤਰ! ਸਿਆਣੇ ਪੁਰਸ਼ ਤੇ ਯਤਨ ਕਰਦੇ ਹੋਏ ਦਾ ਮਨ ਵੀ ਮਸਤ ਹੋਈਆਂ ਇਸਤਰੀਆਂ ਬਦੋ ਬਦੀ ਹਰ ਲੈਂਦੀਆਂ ਹਨ।"

ਨਿਰਾ ਪੁਰਾਣੀ ਵਿਚਾਰ ਦਾ ਹੀ ਇਹ ਸਿੱਟਾ ਨਹੀਂ, ਨਵੀਨ ਖੋਜੀ ਭੀ ਇਹੋ ਦੱਸਦੇ ਹਨ:

> Its most fundamental activities are non-rational and largely unconscious activities. The power of conscious reasoning is a later development, playing but a minor part, even in the most highly developed human being. on the surface, so to speak of the firmly built edifice of instincts emotions, and desires which form the main structure of mental organism. In many cases the apparent importance of a rational activity is seen to be illusory, forming as it were a mere cloak for the action of deep seated instincts and desires. *(Tansley, 'The New Psychology', p. 24)*

[ਅੰਤਹਕਰਨ ਦੀਆਂ ਮੁੱਢਲੀਆਂ ਕਿਰਿਆਵਾਂ ਵਿਚਾਰ ਰਹਿਤ ਤੇ ਬਹੁਤਾ ਅਚੇਤ ਕਿਰਿਆਵਾਂ ਹਨ। ਸੁਚੇਤ ਵਿਚਾਰ ਦੀ ਸ਼ਕਤੀ ਪਿੱਛੋਂ ਉਪਜੀ ਹੈ ਤੇ ਬਹੁਤ ਚੋਟੀ 'ਤੇ ਅਪੜੇ ਹੋਏ ਮਨੁੱਖਾਂ ਦੀ ਕਿਰਿਆ ਵਿਚ ਵੀ ਇਹਦਾ ਭਾਗ ਬਹੁਤ ਥੋੜਾ ਹੈ। ਮਾਨਸਕ ਜੀਵਨ ਦਾ ਬਾਹਲਾ ਹਿੱਸਾ ਸੁਭਾਵਾਂ, ਵਲਵਲਿਆਂ ਤੇ ਕਾਮਨਾਵਾਂ ਤੋਂ ਬਣਿਆ ਹੈ। ਸਾਡੀ ਵਿਚਾਰ ਉਸ ਪੱਕੇ ਬਣੇ ਮਹੱਲ ਦੀ ਉਤਲੀ ਸਤਹ ਪੁਰ ਹੀ

ਰਹਿੰਦੀ ਹੈ। ਬਹੁਤੀਆਂ ਹਾਲਤਾਂ ਵਿਚ ਵਿਚਾਰ ਦੀ ਜ਼ਾਹਰਾ ਵਡਿਆਈ ਨਿਰਾ ਇਕ ਛਲ ਹੈ। ਸੁਭਾਵਾਂ ਤੇ ਕਾਮਨਾਵਾਂ, ਜਿਨ੍ਹਾਂ ਅੰਦਰ ਪੱਕਾ ਅੱਡਾ ਜਮਾਇਆ ਹੋਇਆ ਹੈ, ਦੀ ਕਿਰਿਆ ਲਈ ਵਿਚਾਰ ਦੀ ਕਿਰਿਆ ਨਿਰਾ ਇਕ ਬੁਰਕਾ ਹੁੰਦੀ ਹੈ।]

ਮਨੁੱਖ (ਅਹੰ) ਸੁਭਾਵ ਦੇ ਵੱਸ ਵਿਚ ਸਾਰੇ ਕਰਮ ਕਰਦਾ ਹੈ ਅਤੇ ਇਹ ਕਰਮ ਦਾ ਬੰਧਨ ਬਣਦੇ ਜਾਂਦੇ ਹਨ। ਸਤਿਗੁਰਾਂ ਫ਼ੁਰਮਾਇਆ ਹੈ:

**ਹਉ ਹਉ ਕਰਮ ਕਮਾਣੇ ॥**
**ਤੇ ਤੇ ਬੰਧ ਗਲਾਣੇ ॥**
**ਮੇਰੀ ਮੇਰੀ ਧਾਰੀ ॥**
**ਓਹਾ ਪੈਰਿ ਲੋਹਾਰੀ ॥** *(ਮਾਰੂ ਮ: ੫, ਪੰਨਾ 1004)*

ਹੁਣ ਇਸ ਤੋਂ ਛੁਟਕਾਰਾ ਕਿਸ ਤਰ੍ਹਾਂ ਹੋਵੇ ? ਇਸ ਦਾ ਇੱਕੋ ਹੀ ਤਰੀਕਾ ਹੈ ਕਿ ਕਰਮ ਆਪਣੇ ਸੁਭਾਵ ਅਨੁਸਾਰ ਨਾ ਕਰੀਏ। ਕਿਸੇ ਛੁਟਕਾਰਾ ਪਾ ਗਏ ਪੁਰਸ਼ ਦੇ ਹੁਕਮ ਵਿਚ ਤੁਰੀਏ। ਮਨ ਦੇ ਆਸਰੇ ਤੁਰੇ ਗਏ ਤਾਂ ਮੁੜ ਮੁੜ ਉਹੋ ਦੁਖਜਨਕ ਕਰਮ ਕਰਾਂਗੇ। ਗੁਰਮਤ ਅਨੁਸਾਰ ਤੁਰੇ ਤਾਂ ਉਹ ਕਿਰਿਆ ਕਰਾਂਗੇ ਜੋ ਸੁਖ ਵਿਚ ਜਾਵੇਗੀ। ਇਹ ਹੁਕਮ ਵਿਚ ਤੁਰਨਾ ਹੀ ਰਹਿਤ ਹੈ ਤੇ ਜਿਸ ਨੂੰ ਸੁਖ ਦੀ ਲੋੜ ਹੈ ਤੇ ਜਿਹੜਾ ਵੀ ਅਵਗੁਣਾਂ ਦੀ ਬੰਦੀ ਵਿੱਚੋਂ ਛੁਟਕਾਰਾ ਚਾਹੁੰਦਾ ਹੈ, ਉਸ ਲਈ ਹੋਰ ਕੋਈ ਰਾਹ ਨਹੀਂ ਬਿਨਾਂ ਇਹਦੇ ਕਿ ਉਹ ਗੁਰੂ ਦੇ ਹੁਕਮ ਵਿਚ ਤੁਰੇ ਤੇ ਉਹ ਰਹਿਤ ਰੱਖੇ ਜੋ ਸਤਿਗੁਰੂ ਦੱਸਦੇ ਹਨ।

# ਸ਼ੇਖ਼ ਫ਼ਰੀਦ

ਸ਼ੇਖ਼ ਫ਼ਰੀਦ, ਜਿਨ੍ਹਾਂ ਦਾ ਪੂਰਾ ਨਾਮ ਹਜ਼ਰਤ ਫ਼ਰੀਦਉੱਦੀਨ ਮਸਊਦ ਸ਼ਕਰ ਗੰਜ ਸੀ, 569 ਹਿਜਰੀ (1173 ਈਸਵੀ) ਵਿਚ ਪਿੰਡ ਕੋਠੀਵਾਲ ਵਿਚ (ਨਜ਼ਦੀਕ ਦੀਪਾਲਪੁਰ) ਵਿਚ ਪੈਦਾ ਹੋਏ। ਇਨ੍ਹਾਂ ਦੇ ਪਿਤਾ ਦਾ ਨਾਮ ਜਮਾਲ-ਉੱਦ-ਦੀਨ ਸੀ ਤੇ ਮਾਤਾ ਦਾ ਨਾਮ ਮਰੀਅਮ। ਮਰੀਅਮ ਬਹੁਤ ਹੀ ਧਾਰਮਿਕ ਖ਼ਿਆਲਾਂ ਦੀ ਸਵਾਣੀ ਸੀ। ਸ਼ੇਖ਼ ਫ਼ਰੀਦ ਢੇਰ ਚਿਰ ਆਪਣੇ ਧਰਮ ਦਾ ਪ੍ਰਚਾਰ ਕਰ ਕੇ ਆਪ 664 ਹਿਜਰੀ (ਸੰਨ 1266 ਈਸਵੀ) ਵਿਚ ਪਾਕਪਟਨ ਵਿਚ ਨਮੂਨੀਏ ਦੀ ਬਿਮਾਰੀ ਨਾਲ ਕਾਲ ਵੱਸ ਹੋਏ। ਮੈਕਾਲਫ਼ ਸਾਹਿਬ ਨੇ ਆਪਣੀ ਪੁਸਤਕ *ਸਿਖ ਧਰਮ* ਵਿਚ ਲਿਖਿਆ ਹੈ ਕਿ ਜੋ ਬਾਣੀ ਫ਼ਰੀਦ ਦੇ ਨਾਮ ਹੇਠਾਂ ਗੁਰੂ ਗ੍ਰੰਥ ਸਾਹਿਬ ਵਿਚ ਹੈ, ਉਹ ਫ਼ਰੀਦੁੱਦੀਨ ਮਸਊਦ ਸ਼ਕਰਗੰਜ ਦੀ ਨਹੀਂ। ਇਹ ਬਾਣੀ ਸ਼ੇਖ਼ ਬ੍ਰਹਮ ਦੀ ਹੈ ਜੋ ਸ਼ੇਖ਼ ਫ਼ਰੀਦ ਦੀ ਦਸਵੀਂ ਪੀੜ੍ਹੀ ਵਿੱਚੋਂ ਸਨ। ਸ਼ੇਖ਼ ਬ੍ਰਹਮ 42 ਸਾਲ ਗੱਦੀ ਉੱਤੇ ਬੈਠ ਕੇ 960 ਹਿਜਰੀ ਅਰਥਾਤ ਸੰਨ 1552 ਈਸਵੀ ਵਿਚ ਗੁਜ਼ਰੇ। ਇਹ ਸ਼ੇਖ਼ ਬ੍ਰਹਮ ਦੋ ਵੇਰ ਗੁਰੂ ਨਾਨਕ ਦੇਵ ਜੀ ਨੂੰ ਮਿਲੇ। ਪਰ ਮੈਕਾਲਫ਼ ਸਾਹਿਬ ਦਾ ਇਹ ਖ਼ਿਆਲ ਗ਼ਲਤ ਮਲੂਮ ਹੁੰਦਾ ਹੈ। ਸਰਦਾਰ ਗੁਲਵੰਤ ਸਿੰਘ ਐਮ.ਏ., ਐਮ.ਓ.ਐਲ. ਜੋ ਖ਼ਾਲਸਾ ਕਾਲਜ ਵਿਚ ਫ਼ਾਰਸੀ ਦੇ ਪ੍ਰੋਫ਼ੈਸਰ ਹਨ, ਨੇ ਇਕ ਅਜਿਹੀ ਉਗਾਹੀ ਲੱਭੀ ਹੈ ਜੋ ਮੈਕਾਲਫ਼ ਸਾਹਿਬ ਦੇ ਇਸ ਖ਼ਿਆਲ ਨੂੰ ਪੂਰਨ ਤੌਰ 'ਤੇ ਗ਼ਲਤ ਸਾਬਤ ਕਰ ਦੇਂਦੀ ਹੈ। ਉਨ੍ਹਾਂ ਪੰਜਾਬ ਯੂਨੀਵਰਸਿਟੀ, ਲਾਹੌਰ ਦੀ ਲਾਇਬ੍ਰੇਰੀ ਵਿਚ ਇਕ ਕਿਤਾਬ ਸਈਅਦ ਮੁਬਾਰਕ ਕਿਰਮਾਨੀ ਦੀ ਲਿਖਤ *ਸੈਰ-ਉਲ-ਔਲੀਆ* ਵੇਖੀ, ਜਿਸ ਵਿਚ ਫ਼ਰੀਦ ਜੀ ਸੰਬੰਧੀ, ਜਿਨ੍ਹਾਂ ਨੂੰ ਉਹ ਸ਼ੈਖੁਲ ਮੁਸ਼ਾਇਖ ਦੇ ਲਕਬ ਨਾਲ ਸੰਬੋਧਨ ਕਰਦਾ ਹੈ, ਇਹ ਸਤਰਾਂ ਲਿਖੀਆਂ ਹਨ :

**ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**
**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥**

*(ਸਲੋਕ ਫਰੀਦ ਜੀ, ਪੰਨਾ 1381)*

ਇਥੇ ਦੋਵੇਂ ਬੈਂਤ ਥੋੜ੍ਹੇ ਜਿਹੇ ਫ਼ਰਕ ਨਾਲ ਫ਼ਰੀਦ ਦੇ ਸਲੋਕਾਂ ਵਿਚ ਦਿੱਤੇ ਹੋਏ ਹਨ। "ਉਠ ਫਰੀਦਾ ਸੁਤਿਆ" ਦੀ ਥਾਂ, "ਉਠ ਫਰੀਦਾ ਉਜੂ ਸਾਜ" ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਪੁਸਤਕ ਦੇ ਮੁੱਕਣ ਦਾ ਸੰਨ 755 ਹਿਜਰੀ ਦਿੱਤਾ ਹੋਇਆ ਹੈ, ਜਿਸ ਦਾ ਭਾਵ ਇਹ ਹੈ ਕਿ ਇਹ ਪੁਸਤਕ ਫ਼ਰੀਦ ਜੀ ਦੇ ਕਾਲ ਵੱਸ ਹੋਣ ਤੋਂ 91 ਵਰ੍ਹੇ

ਪਿੱਛੋਂ ਲਿਖੀ ਗਈ। ਸ਼ੇਖ਼ ਬ੍ਰਹਮ ਸੰਨ 1510 ਈਸਵੀ ਵਿਚ ਗੱਦੀ ਪੁਰ ਬੈਠੇ ਤੇ ਇਹ ਪੁਸਤਕ ਉਨ੍ਹਾਂ ਤੋਂ ਦੋ ਸੌ ਵਰ੍ਹਾ ਪਹਿਲੇ ਲਿਖੀ ਜਾ ਚੁੱਕੀ ਸੀ। ਤਾਂ ਤੇ ਇਸ ਵਿਚ ਕੋਈ ਸ਼ੱਕ ਨਹੀਂ ਰਹਿੰਦਾ ਕਿ ਇਹ ਬਾਣੀ ਸ਼ੇਖ਼ ਫ਼ਰੀਦ ਸ਼ਕਰਗੰਜ ਜੀ ਦੀ ਹੀ ਹੈ, ਜਿਸ ਦਾ ਭਾਵ ਇਹ ਹੈ ਕਿ ਪੰਜਾਬੀ ਬੋਲੀ ਬਾਰ੍ਹਵੀਂ ਸਦੀ ਈਸਵੀ ਵਿਚ ਇਸ ਉੱਚ ਪਦਵੀ ਨੂੰ ਹਾਸਲ ਕਰ ਚੁੱਕੀ ਸੀ ਜੋ ਫ਼ਰੀਦ ਜੀ ਦੀ ਬਾਣੀ ਵਿੱਚੋਂ ਪ੍ਰਗਟ ਹੁੰਦੀ ਹੈ। ਭਾਰਤ ਦੀਆਂ ਨਵੀਨ ਬੋਲੀਆਂ ਵਿੱਚੋਂ ਸ਼ਾਇਦ ਹੀ ਕੋਈ ਹੋਰ ਬੋਲੀ ਇਤਨਾ ਪੁਰਾਣਾ ਪਿਛੋਕੜ ਵਿਖਾ ਸਕੇ, ਨਾਲ ਹੀ ਇਹ ਬਾਣੀ ਪੰਜਾਬੀ ਕਵਿਤਾ ਦਾ ਸਭ ਤੋਂ ਪੁਰਾਣਾ ਨਮੂਨਾ ਹੈ ਜੋ ਸਾਡੇ ਹੱਥ ਆਇਆ ਹੈ। ਪਰ ਇਸ ਦਾ ਪਾਠ ਕੀਤਿਆਂ ਇਹ ਪਤਾ ਨਹੀਂ ਲੱਗਦਾ ਕਿ ਇਸ ਨੂੰ ਲਿਖਿਆਂ ਲਗਪਗ ਸਾਢੇ ਸੱਤ ਸੌ ਵਰ੍ਹਾ ਲੰਘ ਗਿਆ ਹੈ। ਆਸਾ ਰਾਗ ਦਾ ਇਹ ਸ਼ਬਦ ਪੜ੍ਹੋ:

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥**
**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥**
**ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ਰਹਾਉ॥**
**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥** *(ਸੇਖ ਫਰੀਦ ਜੀ, ਪੰਨਾ 488)*



ਇਕ ਲਫ਼ਜ਼ ਕਾਂਢੇ (ਕਹੇ ਜਾਂਦੇ ਹਨ) ਪੁਰਾਣਾ ਹੈ ਜੋ ਅੱਜ-ਕੱਲ੍ਹ ਨਹੀਂ ਵਰਤਿਆ ਜਾਂਦਾ।

ਫ਼ਰੀਦ ਜੀ ਦੀ ਬਾਣੀ ਵਿਚ ਜਿਸ ਤਰ੍ਹਾਂ ਸੱਯਦ ਕਿਰਮਾਨੀ ਨੇ ਲਿਖਿਆ ਹੈ, ਅਜੀਬ ਮਿਠਾਸ ਹੈ। ਸਾਦਗੀ ਤੇ ਮਿੱਠਤ ਇਹ ਦੋ ਗੁਣ ਭਰੇ ਪਏ ਹਨ। ਉਮਰ ਦੇ ਦਿਨ ਥੋੜ੍ਹੇ ਹਨ। ਇਸ ਖ਼ਿਆਲ ਨੂੰ ਕੇਹੇ ਸੋਹਣੇ ਲਫ਼ਜ਼ਾਂ ਵਿਚ ਬਿਆਨ ਕੀਤਾ ਹੈ:

**ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥**
**ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥**
**ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥**

*(ਸਲੋਕ ਫਰੀਦ ਜੀ, ਪੰਨਾ ੧੩੭੮)*

ਕਹਿੰਦੇ ਹਨ ਕਿ ਇਕੇਰਾਂ ਫ਼ਰੀਦ ਜੀ ਨੇ ਡਿੱਠਾ ਕਿ ਇਕ ਕੰਜਰੀ ਆਪਣੀ ਗੋਲੀ ਨੂੰ ਛਮਕਾਂ ਮਾਰ ਰਹੀ ਸੀ ਕਿ ਕੱਜਲ ਕਿਉਂ ਮੋਟਾ ਪੀਠਾ ਹੈ, ਮੇਰੀਆਂ ਅੱਖਾਂ ਵਿਚ ਰੜਕਦਾ ਹੈ। ਰੱਬ ਦੀ ਰਜ਼ਾ ਵਿਚ ਕੰਜਰੀ ਕਤਲ ਹੋ ਗਈ ਤੇ ਲਾਸ਼ ਜੰਗਲ ਵਿਚ ਸੁੱਟੀ ਗਈ। ਖੋਪਰੀ ਵਿਚ ਪੰਛੀਆਂ ਨੇ ਬੱਚੇ ਦੇ ਦਿੱਤੇ। ਇਸੇ ਹਾਲਤ ਨੂੰ ਵੇਖ ਕੇ ਫ਼ਰੀਦ ਜੀ ਨੇ ਫ਼ੁਰਮਾਇਆ:

**ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥**

*(ਸਲੋਕ ਫਰੀਦ ਜੀ, ਪੰਨਾ 1378)*

ਲੋਭੀ ਦਾ ਪ੍ਰੇਮ ਬਹੁਤ ਚਿਰ ਨਹੀਂ ਰਹਿੰਦਾ। ਇਸ ਖ਼ਿਆਲ ਹੇਠ ਲਿਖੇ ਸਲੋਕ ਵਿਚ ਦੱਸਿਆ ਹੈ:

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥**

*(ਸਲੋਕ ਫਰੀਦ ਜੀ, ਪੰਨਾ 1378)*

ਬਦੀ ਕਰ ਕੇ ਚੰਗੇ ਫਲ ਦੀ ਆਸ ਰੱਖਣੀ ਨਿਸਫਲ ਹੈ:

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥** *(ਸਲੋਕ ਫਰੀਦ ਜੀ, ਪੰਨਾ 1379)*

ਪ੍ਰੇਮ ਨਿਭਾਉਣਾ ਔਖਾ ਹੁੰਦਾ ਹੈ। ਕੇਹੀ ਸੁਹਣੀ ਉਪਮਾ ਦੇ ਕੇ ਕਿਸ ਅਜੀਬ ਢੰਗ ਨਾਲ ਬਿਆਨ ਕੀਤਾ ਹੈ:

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**
**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

*(ਸਲੋਕ ਫਰੀਦ ਜੀ, ਪੰਨਾ 1379)*

ਰੱਬ ਕੇਹੋ ਜੇਹਾ ਮਿੱਠਾ ਹੈ। ਦੁਨੀਆਂ ਦੀਆਂ ਲੱਜਤਾਂ ਇਸ ਤਕ ਅੱਪੜ ਨਹੀਂ ਸਕਦੀਆਂ:



**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥**

*(ਸਲੋਕ ਫਰੀਦ ਜੀ, ਪੰਨਾ 1379)*

ਸੰਤੋਖ ਦਾ ਸਬਕ ਦਿੰਦੇ ਹਨ:

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

*(ਸਲੋਕ ਫਰੀਦ ਜੀ, ਪੰਨਾ 1379)*

ਅਉਗਣਾਂ ਵਿਚ ਨਾ ਫਸੋ, ਨਾ ਦੂਜਿਆਂ ਦੀ ਨਿੰਦਾ ਕਰੋ:

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥** *(ਸਲੋਕ ਫਰੀਦ ਜੀ, ਪੰਨਾ 1381)*

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥**

*(ਸਲੋਕ ਫਰੀਦ ਜੀ, ਪੰਨਾ 1378)*

ਜ਼ਰਾ ਉਪਦੇਸ ਦੀ ਉੱਚਤਾ ਵੱਲ ਧਿਆਨ ਕਰੋ:

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

*(ਸਲੋਕ ਫਰੀਦ ਜੀ, ਪੰਨੇ 1381-82)*

ਪਹਿਲਾਂ ਮਨੁੱਖ ਸਮਝਦਾ ਹੈ ਕਿ ਮੈਂ ਹੀ ਦੁਖੀ ਹਾਂ, ਪ੍ਰੰਤੂ ਜ਼ਰਾ ਗਹੁ ਨਾਲ ਤੱਕਿਆਂ ਪਤਾ ਲੱਗਦਾ ਹੈ:

**ਨਾਨਕ ਦੁਖੀਆ ਸਭੁ ਸੰਸਾਰੁ ॥** *(ਸਲੋਕ ਮ: ੧, ਪੰਨਾ 954)*

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥**
*(ਸਲੋਕ ਫਰੀਦ ਜੀ, ਪੰਨਾ 1382)*

ਸਰੀਰ ਦੀਆਂ ਖ਼ਾਹਸ਼ਾਂ ਮਗਰ ਨਾ ਖ਼ਵਾਰ ਹੋਵੋ:

**ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥**
**ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੮੮॥** *(ਸਲੋਕ ਫਰੀਦ ਜੀ, ਪੰਨਾ 1382)*

ਰੱਬ ਕਿਕੁਰ ਮਿਲੇ:

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥**
**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥**
*(ਸਲੋਕ ਫਰੀਦ ਜੀ, ਪੰਨਾ 1384)*

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**

**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥**
*(ਸਲੋਕ ਫਰੀਦ ਜੀ, ਪੰਨਾ 1384)*

# ਗੁਰੂ ਨਾਨਕ ਤੇ ਭਗਤ ਕਬੀਰ

ਕੀ ਭਗਤ ਕਬੀਰ ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ ? ਕੁਝ ਯੂਰਪੀਨ ਲੇਖਕ ਹਨ ਜਿਨ੍ਹਾਂ ਨੇ ਭਗਤ ਕਬੀਰ ਤੇ ਗੁਰੂ ਨਾਨਕ ਦੇ ਵਿਚਾਰਾਂ ਵਿਚ ਕੁਝ ਕੁ ਸਾਂਝ ਵੇਖਦਿਆਂ ਇਹ ਭੁੱਲਦਿਆਂ ਇਹ ਸਿੱਟਾ ਕੱਢਿਆ ਹੈ ਕਿ ਜਿਵੇਂ ਵਿਗਿਆਨਕ ਖੋਜ ਵਿਚ ਉਵੇਂ ਹੀ ਅਧਿਆਤਮਕ ਮਾਮਲੇ ਵਿਚ ਸੁਤੰਤਰ ਤੌਰ 'ਤੇ ਖੋਜ ਕਰਨ ਵਾਲੇ ਇੱਕੋ ਸਿੱਟੇ 'ਤੇ ਪੁੱਜ ਸਕਦੇ ਹਨ। ਪਿੱਛੇ ਜਿਹੇ ਛਪੀ ਪੁਸਤਕ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਤੋਂ 21 ਸਾਲ ਪਹਿਲਾਂ, ਭਗਤ ਕਬੀਰ ਦਾ ਦੇਹਾਂਤ 1448 ਈਸਵੀ ਵਿਚ ਹੋਇਆ। ਡਾ. ਪਾਰਸ ਨਾਥ ਤਿਵਾੜੀ ਨੇ ਆਪਣੀ ਪੁਸਤਕ *ਕਬੀਰ*, ਜਿਸ ਨੂੰ ਨੈਸ਼ਨਲ ਬੁੱਕ ਟ੍ਰਸਟ ਇੰਡੀਆ, ਨਵੀਂ ਦਿੱਲੀ ਨੇ ਛਾਪਿਆ ਹੈ, ਵਿਚ ਇਹ ਸਿੱਟਾ ਕੱਢਿਆ ਹੈ ਕਿ ਕਬੀਰ ਦਾ ਦੇਹਾਂਤ 1448 ਈਸਵੀ ਵਿਚ ਹੋਇਆ। ਇਸ ਪੁਸਤਕ ਦੇ ਪੰਨਾ 50 ਉੱਪਰ ਲਿਖਿਆ ਹੈ ਕਿ ਨਿਮਨ ਚਾਰ ਪਦਿਆਂ ਦੇ ਆਧਾਰ 'ਤੇ ਚਾਰ ਵਿਭਿੰਨ ਵਿਚਾਰ ਸਾਹਮਣੇ ਆਉਂਦੇ ਹਨ:



(ੳ) **ਸੰਬਤ ਪੰਦ੍ਰਹ ਸੌ ਪਚੱਹਤਰਾ ਕੀਆ ਮਗਹਰ ਕੋ ਗੌਨ।**
**ਮਾਘ ਸੁਦੀ ਏਕਾਦਸੀ ਰਲੌ ਪੌਨ ਮੇਂ ਪੌਨ।**

(ਅ) **ਪੰਦ੍ਰਹ ਸੌ ਔ ਪਾਂਚ ਮੇਂ ਮਗਹਰ ਕੀਨ੍ਹੋ ਗੌਨ।**
**ਅਗਹਨ ਸੁਦੀ ਏਕਾਦਸੀ ਮਿਲਿਓ ਪੌਨ ਮੇਂ ਪੌਨ।**

(ੲ) **ਪੰਦ੍ਰਹ ਸੌ ਉਨਚਾਸ ਮੇਂ ਮਗਹਰ ਕੀਨ੍ਹੋ ਗੌਨ।**
**ਅਗਹਨ ਸੁਦੀ ਏਕਾਦਸੀ ਮਿਲੌ ਪੌਨ ਮੇਂ ਪੌਨ।**

(ਸ) **ਸੰਬਤ ਪੰਦ੍ਰਹ ਸੌ ਉਨੱਹਤਰਾ ਰਹਾਈ।**
**ਸਤਗੁਰ ਚਲੇ ਉਠਿ ਹੰਸ ਜਿਆਈ।**

ਪਰ ਭਾਰਤੀ ਪੁਰਾਤਤਵ ਸਰਵੇਖਣ ਦੀ ਰਿਪੋਰਟ ਅਨੁਸਾਰ ਬਿਜਲੀ ਖ਼ਾਨ ਨੇ ਜ਼ਿਲ੍ਹਾ ਬਸਤੀ ਵਿਚ ਦਰਿਆ ਅਮੀ ਦੇ ਸੱਜੇ ਪਾਸੇ 1450 ਈਸਵੀ ਭਾਵ 1507 ਬਿਕ੍ਰਮੀ ਵਿਚ ਭਗਤ ਕਬੀਰ ਦਾ ਦੇਹੁਰਾ ਉਸਰਵਾਇਆ ਤੇ 117 ਸਾਲਾਂ ਮਗਰੋਂ ਨਵਾਬ ਫ਼ਿਦਾਈ ਖ਼ਾਨ ਨੇ 1567 ਈਸਵੀ (1624 ਬਿਕ੍ਰਮੀ) ਵਿਚ ਇਸ ਦੀ ਮੁਰੰਮਤ ਕਰਵਾਈ ਜਿਸ ਤੋਂ ਪਤਾ ਲੱਗਦਾ ਹੈ ਕਿ ਭਗਤ ਕਬੀਰ ਜੀ 1505 ਬਿਕ੍ਰਮੀ ਵਿਚ ਗੁਜ਼ਰੇ ਸਨ ਜਿਹਾ ਕਿ ਉਪਰੋਕਤ ਦੂਸਰੇ ਪਦ ਵਿਚ ਸੁਝਾਇਆ ਗਿਆ ਹੈ। ਇਹ ਗੱਲ ਜ਼ਿਆਦਾ ਜਚਦੀ ਹੈ ਕਿ ਵਿਅਕਤੀ ਦੇ ਗੁਜ਼ਰਨ ਮਗਰੋਂ ਜਲਦੀ ਜਲਦੀ ਦੇਹੁਰੇ ਦੀ ਉਸਾਰੀ ਕਰਵਾਈ ਗਈ ਹੋਵੇ। ਇਸ ਲਈ ਪਹਿਲੇ ਪਦ ਵਿਚਲਾ 1575 ਇਕ ਸਮੇਂ 1505 ਹੋਵੇਗਾ ਤੇ ਮੌਖਿਕ ਰੂਪ ਵਿਚ ਇਕ ਤੋਂ ਦੂਸਰੇ ਤਕ ਸਫ਼ਰ ਕਰਦਿਆਂ

1575 ਹੋ ਗਿਆ ਹੋਵੇਗਾ। ਜਿਸ ਉਪ-ਭਾਸ਼ਾ ਵਿਚ ਇਹ ਪਦ ਰਚਿਆ ਗਿਆ ਹੈ, 1575 ਨੂੰ 1505 ਤੋਂ ਬਾਅਦ ਵਖਾਨਿਆ ਜਾ ਸਕਦਾ ਹੈ।

ਮਿਸਟਰ ਮੈਕਾਲਿਫ਼ ਨੇ ਆਪਣੀ ਪੁਸਤਕ *ਸਿੱਖ ਰਿਲੀਜਨ* ਜਿਲਦ 4, ਪੰਨਾ 140 (ਪਹਿਲੀ ਐਡੀਸ਼ਨ) 'ਤੇ ਲਿਖਿਆ ਹੈ ਕਿ ਭਾਰਤ ਖੰਡ 'ਚ ਤ੍ਰਵਿਚਿਨ ਕੋਸ਼ ਵਿਚ ਭਗਤ ਕਬੀਰ ਦੇ ਦਿਹਾਂਤ ਦੀ ਮਿਤੀ 1370 ਸਾਕਾ ਸਾਲ (1448 ਈਸਵੀ) ਦਿੱਤੀ ਹੈ। ਇਹ ਸ੍ਰੀ ਪਾਰਸਨਾਥ ਤਿਵਾੜੀ ਦੁਆਰਾ ਦਿੱਤੀ ਮਿਤੀ ਦੀ ਪੁਸ਼ਟੀ ਕਰਦਾ ਹੈ।

ਡਾ. ਮੋਹਨ ਸਿੰਘ ਦੀਵਾਨਾ ਨੇ ਆਪਣੀ ਪੁਸਤਕ *ਕਬੀਰ* ਦੇ ਪੰਨਾ 19 ਉਪਰ ਇਉਂ ਟਿੱਪਣੀ ਦਿੱਤੀ ਹੈ: ਹੁਣ ਕਬੀਰ ਦਾ ਸਮਾਂ ਵਿਦਵਾਨਾਂ ਨੇ ਲਗਪਗ 15ਵੀਂ ਸਦੀ ਦਾ ਅਰੰਭ ਮੰਨਿਆ ਹੈ। ਆਪਣੀ ਪੁਸਤਕ *ਓਰੀਐਂਟਲ ਬਾਇਓਗ੍ਰਾਫ਼ੀਕਲ ਡਿਕਸ਼ਨਰੀ* ਵਿਚ ਬੀਲ ਨੇ ਕਬੀਰ ਦਾ ਸਮਾਂ 1490 ਨਿਸਚਿਤ ਕੀਤਾ ਹੈ ਅਤੇ ਉਸ ਨੂੰ ਦਿੱਲੀ ਦੇ ਸਿਕੰਦਰ ਲੋਧੀ ਦਾ ਸਮਕਾਲੀ ਮੰਨਿਆ ਹੈ। ਡਾ. ਹੰਟਰ ਭਗਤ ਕਬੀਰ ਦਾ ਸਮਾਂ 1300 ਤੋਂ 1420 ਦੇ ਦਰਮਿਆਨ ਨਿਸਚਿਤ ਕਰਦਾ ਹੈ (ਦੇਖੋ *ਇੰਡੀਅਨ ਇਮਪਾਇਰ*, ਅਧਿਆਇ 8)। ਹੁਣੇ ਹੁਣੇ ਛਪੀ ਹਿੰਦੀ ਪੁਸਤਕ *ਭਾਰਤ ਭ੍ਰਮਣ* ਵਿਚ ਕਬੀਰ ਦੇ ਜਨਮ-ਮਰਨ ਦੀਆਂ ਤਰੀਕਾਂ ਦੇ ਸਬੂਤ ਵਜੋਂ ਨਿਮਨ ਪਦ ਅੰਕਿਤ ਕੀਤਾ ਹੈ:

*ਚਉਦਹ ਸੌ ਪਚੰਪਨ ਸਾਲ ਗਿਰਾ ਚੰਦ ਏਕ ਥਾ ਹੋਇ।*
*ਜੇਠ ਸੁਦੀ ਤ੍ਰਹ ਸਾਯਤ ਕੋ ਪੂਰਨਮਾਸ਼ੀ ਤਿਥਿ ਭਈ।*
*ਸੰਬਤ ਪੰਦ੍ਰਹ ਸੌ ਅਰ ਪਾਂਚ ਮਗਹਰ ਕੀਓ ਗਮਨ।*
*ਅਗਹਨ ਸੁਦੀ ਏਕਾਦਸੀ ਮਿਲੇ ਪਵਨ ਮੇ ਪਵਨ।*



ਇਸ ਤਰ੍ਹਾਂ ਕਬੀਰ ਦੀ ਜਨਮ ਮਿਤੀ 1398 ਅਤੇ ਗੁਜ਼ਰਨ ਦੀ ਮਿਤੀ 1448 ਈਸਵੀ ਨਿਸਚਿਤ ਹੋਵੇਗੀ (*ਹਿੰਦੀ ਹਸਤ ਲਿਖਤੋਂ ਕੀ ਖੋਜ ਲਈ ਰਿਪੋਰਟ*, ਪੰਨਾ 5) ਰਿਪੋਰਟ ਦੇ ਲੇਖਕ ਨੇ ਉਪਰੋਕਤ ਤੱਥ ਦੀ ਪੁਸ਼ਟੀ ਲਈ ਫ਼ੁਟਨੋਟ ਵਿਚ *Monumental Antiquities and Inscriptions in N.W.P.* and Auth. by Doctor A Fuhrer, ਪੰਨਾ 224 ਤੋਂ ਪ੍ਰਮਾਣ ਦਿੱਤਾ ਹੈ।

1. ਜੇਕਰ ਅਸੀਂ ਕਬੀਰ ਦੇ ਦੇਹਾਂਤ ਦੀ ਮਿਤੀ 1448 ਈਸਵੀ ਮੰਨ ਲਈਏ ਤਾਂ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਗੁਰੂ ਮੰਨਣ ਦਾ ਸੁਆਲ ਹੀ ਨਹੀਂ ਪੈਦਾ ਹੁੰਦਾ, ਕਿਉਂਕਿ ਕਬੀਰ ਜੀ ਦੇ ਦੇਹਾਂਤ ਤੋਂ 21 ਵਰ੍ਹਿਆਂ ਮਗਰੋਂ ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਹੋਇਆ। ਹੋਰ ਤੱਥ ਵੀ ਹਨ ਜੋ ਇਸ ਧਾਰਨਾ ਨੂੰ ਗ਼ਲਤ ਸਿੱਧ ਕਰਦੇ ਹਨ।

2. ਗੁਰੂ ਗ੍ਰੰਥ ਸਾਹਿਬ ਵਿਚ ਸੰਚਿਤ ਗੁਰੂ ਨਾਨਕ ਬਾਣੀ ਵਿਚ ਜਿਥੇ ਉਨ੍ਹਾਂ ਨੇ ਭਗਤਾਂ ਦੇ ਨਾਂ ਦਿੱਤੇ ਹਨ, ਉਥੇ ਭਗਤ ਕਬੀਰ ਦਾ ਇਕ ਵਾਰੀ ਵੀ ਜ਼ਿਕਰ ਨਹੀਂ ਕੀਤਾ। ਜੇਕਰ ਭਗਤ ਕਬੀਰ ਉਨ੍ਹਾਂ ਦੇ ਗੁਰੂ ਹੁੰਦੇ ਤਾਂ ਇਹ ਉਕਾਈ ਕਦੇ ਨਾ ਹੁੰਦੀ। ਸਿੱਖ ਸਿਧਾਂਤਾਂ ਅਨੁਸਾਰ ਗੁਰੂ ਦਾ ਨਾਂ ਲੁਕਾਉਣਾ ਪਾਪ ਮੰਨਿਆ ਗਿਆ ਹੈ। ਗੁਰੂ ਅਮਰਦਾਸ ਜੀ ਲਿਖਦੇ ਹਨ:

**ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥**
**ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥**

*(ਗਉੜੀ ਵਾਰ, ਮ: 3, ਪੰਨਾ 314)*

ਗੁਰੂ ਰਾਮਦਾਸ ਜੀ ਵੀ ਜ਼ੋਰ ਦੇ ਕੇ ਆਖਦੇ ਹਨ :

**ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ,**
**ਓਨਿ ਲਾਹਾ ਮੂਲੁ ਸਭੁ ਗਵਾਇਆ ॥**

*(ਗਉੜੀ ਵਾਰ ਮ: 8, ਪੰਨਾ 304)*

3. ਗੁਰੂ ਨਾਨਕ ਦੇਵ ਜੀ ਉਸ ਸਮੇਂ 30 ਵਰ੍ਹਿਆਂ ਦੇ ਸਨ, ਜਦੋਂ ਉਨ੍ਹਾਂ ਨੇ ਸੁਲਤਾਨਪੁਰ ਲੋਧੀ ਵਿਖੇ ਪਾਰਬ੍ਰਹਮ ਦੇ ਸਚਖੰਡ ਦੇ ਪ੍ਰਤੱਖ ਦਰਸ਼ਨ ਕੀਤੇ। ਉਸ ਮਗਰੋਂ ਉਨ੍ਹਾਂ ਨੇ ਉਦਾਸੀਆਂ ਆਰੰਭ ਕੀਤੀਆਂ। ਉਦੋਂ ਤਕ ਨਾ ਤਾਂ ਉਹ ਪੰਜਾਬ ਤੋਂ ਬਾਹਰ ਗਏ ਸਨ ਅਤੇ ਨਾ ਹੀ ਭਗਤ ਕਬੀਰ ਦੀਆਂ ਜੀਵਨੀਆਂ ਲਿਖਣ ਵਾਲਿਆਂ ਅਨੁਸਾਰ ਕਬੀਰ ਜੀ ਨੇ ਪੰਜਾਬ ਦਾ ਦੌਰਾ ਕੀਤਾ ਸੀ। ਪਰਮ ਅਵਸਥਾ ਨੂੰ ਪ੍ਰਾਪਤ ਕਰਨ ਲਈ ਸਿੱਖ ਨੂੰ ਉਪਦੇਸ਼ ਦੇਣ ਲਈ ਗੁਰੂ ਦੀ ਜ਼ਰੂਰਤ ਹੈ। ਜੇਕਰ ਭਗਤ ਕਬੀਰ ਗੁਰੂ ਨਾਨਕ ਸਾਹਿਬ ਨੂੰ ਪਾਰਬ੍ਰਹਮ ਦੇ ਪ੍ਰਤੱਖ ਦਰਸ਼ਨ ਕਰਨ ਤੋਂ ਪਹਿਲਾਂ ਕਿਧਰੇ ਮਿਲੇ ਹੁੰਦੇ ਤਾਂ ਅਜਿਹਾ ਕਹਿਣ ਦਾ ਮਾੜਾ ਮੋਟਾ ਆਧਾਰ ਬਣ ਸਕਦਾ ਸੀ ਪਰ ਘਟਨਾਵਾਂ ਅਜਿਹੀਆਂ ਸੰਭਾਵਨਾਵਾਂ ਦੀ ਪੁਸ਼ਟੀ ਨਹੀਂ ਕਰਦੀਆਂ।

4. ਗੁਰੂ ਨਾਨਕ ਸਾਹਿਬ ਦੀ 'ਪੁਰਾਤਨ ਜਨਮ ਸਾਖੀ' ਵਿਚ ਇਕ ਰੂਪਕ ਦੁਆਰਾ ਇਹ ਦਰਸਾਇਆ ਗਿਆ ਹੈ ਕਿ ਪਾਰਬ੍ਰਹਮ ਨੇ ਖ਼ੁਦ ਆਪਣੇ ਹੱਥੀਂ ਗੁਰੂ ਨਾਨਕ ਸਾਹਿਬ ਨੂੰ ਨਾਮ ਦਾ ਪਿਆਲਾ ਭੇਟ ਕੀਤਾ, ਜਦੋਂ ਉਹ ਹਜ਼ੂਰੀ ਵਿਚ ਗਏ। ਭਾਈ ਗੁਰਦਾਸ ਇਸ ਸਤਿ ਦੀ ਪੁਸ਼ਟੀ ਕਰਦੇ ਹਨ :

**ਪਹਿਲਾ ਬਾਬੇ ਪਾਯਾ ਬਖਸੁ ਦਰਿ, ਪਿਛੋ ਦੇ ਫਿਰਿ ਘਾਲ ਕਮਾਈ।**
**ਰੇਤੁ ਅਕੁ ਆਹਾਰੁ ਕਰਿ, ਰੋੜਾ ਕੀ ਗੁਰ ਕਰੀ ਵਿਛਾਈ।**
**ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ।**
**ਬਾਬਾ ਪੈਧਾ ਸਚ-ਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ।**
**ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ।**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**ਚੜਿਆ ਸੋਧਣਿ ਧਰਤਿ ਲੁਕਾਈ ॥੨੪॥** *(ਵਾਰ ੧, ਪਉੜੀ ੨੪)*

5. ਕਬੀਰ ਸਾਹਿਬ ਬਾਰੇ ਉਨ੍ਹਾਂ ਦੇ ਪੈਰੋਕਾਰਾਂ ਵਿਚ ਇਹ ਰਵਾਇਤ ਮਿਲਦੀ ਹੈ ਕਿ ਉਨ੍ਹਾਂ ਨੂੰ ਰਾਮ ਨਾਮ ਦੀ ਦਾਤ ਸੁਆਮੀ ਰਾਮਾ ਨੰਦ ਤੋਂ ਪ੍ਰਾਪਤ ਹੋਈ ਹੈ। ਸਿੱਖਾਂ ਵਿਚ ਕੋਈ ਅਜਿਹੀ ਰਵਾਇਤ ਨਹੀਂ ਹੈ ਕਿ ਕਬੀਰ ਜੀ, ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ।

6. ਇਸ ਨੁਕਤੇ ਨੂੰ ਗੁਰੂ ਨਾਨਕ ਸਾਹਿਬ ਦੀ ਆਪਣੀ ਸ਼ਾਹਦੀ ਪ੍ਰਾਪਤ ਹੈ ਕਿ ਪਰਮਾਤਮਾ ਹੀ ਉਨ੍ਹਾਂ ਦਾ ਗੁਰੂ ਹੈ :

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥**
**ਢਾਢੀ ਕਰੇ ਪਸਾਉ ਸਬਦੁ ਵਜਾਇਆ ॥**
**ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥** *(ਮਾਝ ਵਾਰ ਮ: ੧, ਪੰਨਾ 150)*

7. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦੀਆਂ ਤਿੰਨ ਪੰਕਤੀਆਂ ਹਨ, ਜਿਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਪਰਮਾਤਮਾ ਹੀ ਉਨ੍ਹਾਂ ਦਾ ਗੁਰੂ ਸੀ :

(ੳ) **ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥**
*(ਸੋਰਠਿ ਮ: ੧, ਪੰਨਾ 599)*

(ਅ) **ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥**
**ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥੩॥੬॥**
*(ਰਾਮਕਲੀ ਮ: ੧, ਪੰਨਾ 878)*

(ੲ) **ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥**
*(ਰਾਮਕਲੀ ਮ: ੧, ਪੰਨਾ 907)*



8. ਜਦੋਂ ਗੁਰੂ ਨਾਨਕ ਸਾਹਿਬ ਬਨਾਰਸ ਗਏ ਤਾਂ 'ਪੁਰਾਤਨ ਜਨਮਸਾਖੀ' ਅਨੁਸਾਰ ਉਹ ਮਹੰਤ ਚਤਰਦਾਸ ਨੂੰ ਮਿਲੇ ਪਰ, ਕਬੀਰ ਜਾਂ ਉਨ੍ਹਾਂ ਦੇ ਉਤਰਾਧਿਕਾਰੀ ਨਾਲ ਉਨ੍ਹਾਂ ਦੇ ਮਿਲਾਪ ਦਾ ਕੋਈ ਜ਼ਿਕਰ ਨਹੀਂ ਹੈ।

9. ਰਾਗ ਰਾਮਕਲੀ ਸਿਧ ਗੋਸਟਿ ਵਿਚ ਗੁਰੂ ਨਾਨਕ ਸਾਹਿਬ ਨੂੰ ਸਿੱਧਾਂ ਨੇ ਪੁੱਛਿਆ ਕਿ ਆਪ ਕਿਸ ਦੇ ਚੇਲੇ ਹੋ ? ਸਵਾਲ ਜਵਾਬ ਸਮੇਤ ਨਿਮਨ ਅਨੁਸਾਰ ਹੈ :

ਸਵਾਲ : **ਕਵਣ ਮੂਲੁ ਕਵਣ ਮਤਿ ਵੇਲਾ ॥**
**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥** *(ਰਾਮਕਲੀ ਮ: ੧, ਪੰਨਾ 942)*

ਜਵਾਬ : **ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *(ਰਾਮਕਲੀ ਮ: ੧, ਪੰਨਾ 943)*

ਮੇਰੇ ਖ਼ਿਆਲ ਵਿਚ ਇਹ ਕਾਫ਼ੀ ਕਾਰਨ ਹਨ ਜਿਨ੍ਹਾਂ ਨਾਲ ਇਸ ਗ਼ਲਤ-ਫ਼ਹਿਮੀ ਨੂੰ ਦੂਰ ਕੀਤਾ ਜਾ ਸਕਦਾ ਹੈ ਕਿ ਭਗਤ ਕਬੀਰ, ਗੁਰੂ ਨਾਨਕ ਸਾਹਿਬ ਦੇ ਗੁਰੂ ਸਨ।

# ਕਬੀਰ ਜੀ ਤੇ ਹਠ-ਯੋਗ

ਕਬੀਰ ਸਾਹਿਬ ਦੀ ਬਾਣੀ ਵਿਚ ਹਠ-ਯੋਗ ਸੰਬੰਧੀ ਕਈ ਸ਼ਬਦ ਵਰਤੇ ਗਏ ਹਨ। ਉਨ੍ਹਾਂ ਪਦਾਂ ਨੂੰ ਜਿਨ੍ਹਾਂ ਵਿਚ ਇਹ ਸ਼ਬਦ ਆਉਂਦੇ ਹਨ, ਠੀਕ ਠੀਕ ਸਮਝਣ ਲਈ ਪਾਠਕ ਦਾ ਹਠ-ਯੋਗ ਦੇ ਸੰਕੇਤਕ ਸ਼ਬਦਾਂ ਤੋਂ ਜਾਣੂ ਹੋਣਾ ਅਵੱਸ਼ਕ ਹੈ। ਇਸ ਲਈ *ਹਠ ਯੋਗ ਪ੍ਰਦੀਪਕਾ* ਅਤੇ *ਸ਼ਿਵ ਸੰਘਤਾ* ਦੇ ਆਧਾਰ ਪੁਰ ਉਨ੍ਹਾਂ ਦਾ ਅਰਥ ਸਪੱਸ਼ਟ ਕੀਤਾ ਜਾਂਦਾ ਹੈ।

ਹਠ-ਯੋਗੀ ਮੰਨਦੇ ਹਨ ਕਿ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਹਨ, ਪ੍ਰੰਤੂ ਉਨ੍ਹਾਂ ਵਿੱਚੋਂ ਅਧਿਕ ਮਹੱਤਤਾ ਦਸਾਂ ਦੀ ਹੈ—ਇੜਾ, ਪਿੰਗਲਾ, ਸੁਖਮਨਾ, ਗੰਧਾਰੀ, ਹਸਤਜਿਹਵਾ, ਪੁਸ਼ਪ, ਯਸ਼ਸ੍ਵਿਨੀ, ਅਲਮਬੁਸ਼, ਕੁਹੂ ਅਤੇ ਸ਼ੰਖਨੀ।[1] ਇਨ੍ਹਾਂ ਵਿੱਚੋਂ ਅੱਗੇ ਤਿੰਨ ਮੁਖ ਹਨ: ਇੜਾ, ਪਿੰਗਲਾ ਅਤੇ ਸੁਖਮਨਾ। ਕਬੀਰ ਜੀ ਨੇ ਅਨੁਪ੍ਰਾਸ ਲਈ ਇੜਾ ਪਿੰਗਲਾ ਨੂੰ ਇੰਗਲਾ-ਪਿੰਗਲਾ ਬਣਾ ਦਿੱਤਾ ਹੈ। ਸੁਖਮਨਾ ਦੇ ਅੰਦਰ ਵੀ ਕਈ ਨਾੜੀਆਂ ਮੰਨੀਆਂ ਜਾਂਦੀਆਂ ਹਨ। ਸੁਖਮਨਾ ਦੇ ਭੀਤਰ ਵਜ੍ਰ, ਉਸ ਦੇ ਅੰਦਰ ਚਿਤ੍ਰਿਣੀ ਅਤੇ ਉਸ ਦੇ ਅੰਦਰ ਬ੍ਰਹਮ ਨਾੜੀ ਹੈ ਜਿਸ ਰਾਹੀਂ ਕੁੰਡਿਲਨੀ ਸ਼ਕਤੀ ਉਪਰ ਉੱਠਦੀ ਹੈ। ਇੜਾ ਦਾ ਨਾਮ 'ਗੰਗਾ' ਅਤੇ 'ਸੂਰਜ ਦੀ ਨਾੜੀ' ਵੀ ਆਖਦੇ ਹਨ। ਇਸ ਦੇ ਆਧਾਰ ਪੁਰ ਸੱਜੀ ਸੁਰ ਚੱਲਦੀ ਹੈ। ਸੁਖਮਨਾ ਦਾ ਨਾਮ ਸਰਸਵਤੀ ਵੀ ਹੈ। ਜਿਥੇ ਇਹ ਤਿੰਨੇ ਬ੍ਰਹਮਾਰੰਧਰ ਵਿਚ ਮਿਲਦੀਆਂ ਹਨ, ਉਸ ਨੂੰ 'ਤ੍ਰਿਬੇਣੀ' ਆਖਦੇ ਹਨ। ਬ੍ਰਹਮਾਰੰਧਰ ਨੂੰ 'ਦਸਮ ਦੁਆਰ' 'ਗਗਨ ਮੰਡਲ' ਅਤੇ 'ਕੈਲਾਸ਼' ਵੀ ਕਹਿੰਦੇ ਹਨ।

ਯੋਗੀ ਮੰਨਦੇ ਹਨ ਕਿ ਮਹਾਂ ਕੁੰਡਲਿਨੀ ਨਾਮ ਇਕ ਸ਼ਕਤੀ ਦਾ ਹੈ ਜੋ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ। ਵਿਅਕਤੀਗਤ ਰੂਪ ਵਿਚ ਇਸ ਸ਼ਕਤੀ ਦਾ ਨਾਮ ਕੁੰਡਲਿਨੀ ਹੈ। ਸਾਰੇ ਜੀਵ ਸਾਧਾਰਨ ਤੌਰ ਪੁਰ ਤਿੰਨਾਂ ਅਵਸਥਾਵਾਂ ਵਿਚ ਰਹਿੰਦੇ ਹਨ: ਜਾਗ੍ਰਿਤ, ਸੁਪਨ ਅਤੇ ਸੁਖੋਪਤ, ਅਰਥਾਤ ਜਾਗਦੇ, ਸੁਪਨਾ ਲੈਂਦੇ ਜਾਂ ਗੂੜ੍ਹੀ ਨੀਂਦ ਵਿਚ ਮਸਤ। ਇਨ੍ਹਾਂ ਤਿੰਨਾਂ ਅਵਸਥਾਵਾਂ ਵਿਚ ਕੁੰਡਲਿਨੀ ਸੁੱਤੀ ਰਹਿੰਦੀ ਹੈ। ਯੋਗੀ ਖ਼ਾਸ ਕ੍ਰਿਆਵਾਂ ਦੁਆਰਾ ਇਸ ਨੂੰ ਜਗਾ ਕੇ ਪ੍ਰਾਣਾਂ ਸਣੇ ਸੁਖਮਨਾ ਵਿਚ ਲੈ ਜਾਂਦੇ ਹਨ।

ਕੰਗਰੋੜ ਦੀ ਹੱਡੀ ਅਰਥਾਤ ਮੇਰੂਡੰਡ ਜਿਥੇ ਮੁੱਕਦੀ ਹੈ, ਉਥੇ ਗੁਦਾ ਅਤੇ ਲਿੰਗ ਦੋਹਾਂ ਵਿਚਕਾਰ ਇਕ ਸ੍ਵਯੰਭੂ ਲਿੰਗ ਹੈ, ਜਿਹੜਾ ਇਕ ਤਿਕੋਨ ਵਿਚ ਸਥਿਤ ਹੈ।

---

1. *ਕਬੀਰ ਦਾ ਰਹੱਸਵਾਦ* ਕ੍ਰਿਤ ਡਾ: ਰਾਮ ਕੁਮਾਰ ਵਰਮਾ ਅਤੇ *ਕਬੀਰ* ਕ੍ਰਿਤ ਡਾ: ਹਜ਼ਾਰੀ ਪ੍ਰਸਾਦ ਦਿਵੇਦੀ ਵਿੱਚੋਂ ਕੁਛ ਮਸਾਲਾ ਇਸ ਨੋਟ ਦੀ ਤਿਆਰੀ ਵਿਚ ਵਰਤਿਆ ਗਿਆ ਹੈ।

ਇਸ ਤਿਕੋਨ ਜਾਂ ਅਗਨੀ ਚੱਕਰ ਵਿਚ ਅਸਥਿਤ ਸ੍ਵਯੰਭੂ ਲਿੰਗ ਨੂੰ ਸਾਢੇ ਤਿੰਨ ਵੇਹੜਾਂ ਵਿਚ ਲਈ ਸੱਪਣੀ ਦੀ ਸ਼ਕਲ ਵਾਂਗ ਕੁੰਡਲਿਨੀ ਪਈ ਹੈ, ਜਿਸ ਨੇ ਆਪਣੀ ਪੂਛ ਨੂੰ ਮੂੰਹ ਨਾਲ ਦਬਾਇਆ ਹੋਇਆ ਹੈ। ਇਸ ਦੇ ਉਪਰ ਮੂਲਾਧਾਰ ਚੱਕਰ ਹੈ ਜੋ ਚਾਰ ਦਲਾਂ ਦੇ ਕੰਵਲ ਸਮਾਨ ਹੈ। ਇਸ ਦਾ ਰੰਗ ਪੀਲਾ ਹੈ। ਇਹ ਗਣੇਸ਼ ਜੀ ਦੀ ਅਰਾਧਨਾ ਦਾ ਅਸਥਾਨ ਹੈ। ਇਸ ਦੇ ਸੰਕੇਤ ਅੱਖਰ ਹਨ ਵ, ਸ਼, ਸ਼ ਅਤੇ ਸ। ਲਿੰਗ ਮੂਲ ਵਿਚ ਮੂਲਾਧਾਰ ਦੇ ਉਪਰ ਇਕ ਹੋਰ ਅੱਖਰ ਅਸਥਿਤ ਹੈ ਜਿਸ ਦਾ ਨਾਮ ਸ੍ਵਾਧਿਸ਼ਠਾਨ ਹੈ। ਇਸ ਦਾ ਰੰਗ ਲਾਲ ਹੈ। ਇਹ ਛੇ ਦਲ ਕਮਲ ਸਮਾਨ ਹੈ। ਇਸ ਦੇ ਸੰਕੇਤ ਅੱਖਰ ਬ, ਭ, ਮ, ਯ, ਰ, ਲ ਹਨ। ਫਿਰ ਧੁੰਨੀ ਦੇ ਕੋਲ ਮਣਿਪੂਰਕ ਚੱਕਰ ਹੈ। ਇਸ ਦਾ ਰੰਗ ਸੁਨਹਿਰਾ ਹੈ। ਇਸ ਦੇ ਦਲ ਦਸ ਹਨ। ਇਸ ਦੇ ਸੰਕੇਤ ਅੱਖਰ ਡ, ਢ, ਣ, ਤ, ਥ, ਦ, ਧ, ਨ, ਪ, ਫ ਹਨ। ਇਸ ਤੋਂ ਉਪਰ ਬਾਰ੍ਹਾਂ ਦਲ ਦੇ ਕਮਲ ਸਮਾਨ ਹਿਰਦੇ ਅਸਥਾਨ ਵਿਚ ਅਨਹਦ ਚੱਕਰ ਹੈ। ਇਸ ਦਾ ਰੰਗ ਲਾਲ ਹੈ ਅਤੇ ਇਸ ਦੇ ਸੰਕੇਤ ਅੱਖਰ ਕ, ਖ, ਗ, ਘ, ਙ, ਚ, ਛ, ਜ, ਝ, ਞ, ਟ, ਠ ਹਨ।

ਅਨਹਦ ਚੱਕਰ ਤੋਂ ਉਪਰ ਗਲੇ ਵਿਚ ਚਮਕਦੇ ਸੋਨੇ ਦੇ ਰੰਗ ਵਾਲਾ ਸੋਲ੍ਹਾਂ ਦਲਾਂ ਵਾਲੇ ਕੰਵਲ ਸਮਾਨ ਵਿਸ਼ੁੱਧੀ ਨਾਮ ਦਾ ਚੱਕਰ ਹੈ। ਇਥੋਂ ਸੁਰਾਂ ਦੀ ਧੁਨੀ ਨਿਕਲਦੀ ਹੈ। ਇਸ ਦੇ ਸੰਕੇਤ ਅੱਖਰ ਅ, ਆ, ਇ, ਈ, ਉ, ਊ, ਰਿ, ਰੀ, ਲ੍ਰਿ, ਲ੍ਰੀ, ਏ, ਅਈ, ਓ, ਅਊ, ਐ, ਅ: ਹਨ। ਇਸ ਤੋਂ ਉਪਰ ਚਿੱਟੇ ਭਰਵੱਟਿਆਂ ਦੇ ਵਿਚਕਾਰ ਮਸਤਕ ਵਿਚ ਚਿੱਟੇ ਰੰਗ ਦਾ ਦੋ ਦਲ ਕਮਲ ਸਮਾਨ ਆਗਿਆ-ਚੱਕਰ ਹੈ। ਇਸ ਦੇ ਦੋਵੇਂ ਪਾਸੇ ਇੜਾ ਅਤੇ ਪਿੰਗਲਾ ਹਨ, ਜਿਨ੍ਹਾਂ ਨੂੰ ਵਰਣਾ ਅਤੇ ਅਸੀਂ ਵੀ ਆਖਦੇ ਹਨ। ਇਹੋ ਅਸਥਾਨ ਵਾਰਾਣਸੀ (ਬਨਾਰਸ) ਹੈ।

ਸੁਖਮਨਾ ਦੇ ਇਨ੍ਹਾਂ ਛੇ ਚੱਕਰਾਂ ਵਿੱਚੋਂ ਪ੍ਰਾਣ, ਸਣੇ ਕੁੰਡਲਿਨੀ ਸ਼ਕਤੀ ਦੇ, ਲੰਘਦੇ ਹੋਏ ਬ੍ਰਹਮਾਰੰਧਰ ਵਿਚ ਪੁੱਜਦੇ ਹਨ। ਇਥੇ ਸਹੰਸ੍ਰ ਦਲ ਕੰਵਲ ਹੈ। ਇਸ ਦੇ ਮੱਧ ਵਿਚ ਇਕ ਚੰਨ ਹੈ, ਜਿਸ ਵਿੱਚੋਂ ਸਦਾ ਅੰਮ੍ਰਿਤ (ਸੋਮ ਰਸ) ਚੋਂਦਾ ਰਹਿੰਦਾ ਹੈ। ਜੋ ਯੋਗੀ ਨਹੀਂ, ਉਨ੍ਹਾਂ ਦਾ ਇਹ ਰਸ ਮੂਲਾਧਾਰ ਚੱਕਰ ਵਿਚ ਅਸਥਿਤ ਸੂਰਜ ਸਾੜ ਦਿੰਦਾ ਹੈ। ਜਦੋਂ ਯੋਗੀ ਪ੍ਰਾਣਾਂ ਨੂੰ ਬ੍ਰਹਮਾਰੰਧਰ ਵਿਚ ਲਿਜਾ ਕੇ ਸਮਾਧੀ ਵਿਚ ਹੁੰਦਾ ਹੈ ਤਾਂ ਉਹ ਚੌਥੀ ਅਵਸਥਾ ਜਿਸ ਨੂੰ 'ਤੁਰੀਆ', 'ਸਹਜ' ਜਾਂ 'ਉਨਮਨੀ' ਕਹਿੰਦੇ ਹਨ, ਪ੍ਰਾਪਤ ਕਰਦਾ ਹੈ। ਸੰਤ ਮਤ ਵਿਚ ਸਹੰਸ੍ਰ ਦਲ ਚੱਕ੍ਰ ਤੋਂ ਉੱਤੇ ਇਕ ਹੋਰ ਚੱਕਰ ਮੰਨਿਆ ਗਿਆ ਹੈ, ਜਿਸ ਨੂੰ 'ਸੁਰਸ ਕੰਵਲ' ਆਖਦੇ ਹਨ। ਇਥੇ ਪੁੱਜ ਕੇ ਸੰਤ ਸਮਾਧੀ ਟੁੱਟਣ ਉੱਤੇ ਭੀ ਫਿਰ ਵਾਸ਼ਨਾ ਦਾ ਸ਼ਿਕਾਰ ਨਹੀਂ ਹੁੰਦਾ।

ਪ੍ਰਾਣਾਯਾਮ ਦੁਆਰਾ ਕੁੰਡਲਿਨੀ ਨੂੰ ਜਗਾਇਆ ਜਾਂਦਾ ਹੈ। ਇਸ ਨੂੰ ਸਮਝਣ ਲਈ ਪਹਿਲੋਂ ਇਹ ਦੱਸਣਾ ਜ਼ਰੂਰੀ ਹੈ ਕਿ ਯੋਗੀ ਸਰੀਰ ਵਿਚ ਦਸ ਪ੍ਰਾਣ ਮੰਨਦੇ ਹਨ। ਇਨ੍ਹਾਂ ਨੂੰ 'ਵਾਯੂ' ਵੀ ਆਖਿਆ ਜਾਂਦਾ ਹੈ। ਇਨ੍ਹਾਂ ਦੇ ਨਾਮ ਹਨ: ਉਦਾਨ, ਪ੍ਰਾਨ, ਅਪਾਨ, ਸਮਾਨ, ਵ੍ਯਾਨ, ਨਾਗ, ਕੂਰਮ, ਕ੍ਰਿਕਰ, ਦੇਵਦੱਤ ਅਤੇ ਧਨੰਜਯ। ਇਨ੍ਹਾਂ ਵਿੱਚੋਂ ਪੰਜ ਪਹਿਲੇ ਮੁਖ ਹਨ। ਉਦਾਨ ਵਾਯੂ ਕੰਠ ਵਿਚ ਹੈ, ਪ੍ਰਾਨ ਵਾਯੂ ਰਿੰਦੇ ਦੇਸ਼

ਵਿਚ ਕੰਮ ਕਰਦੀ ਹੈ। ਸਮਾਨ ਧੁੰਨੀ ਦੇ ਭਾਗ ਵਿਚ ਹੈ। ਅਪਾਨ ਧੁੰਨੀ ਦੇ ਹੇਠਲੇ ਭਾਗ ਵਿਚ ਵਿਆਪਦੀ ਹੈ ਅਤੇ ਵਯਾਨ ਦਾ ਪ੍ਰਵਾਹ ਸਾਡੇ ਸਰੀਰ ਵਿਚ ਹੈ।

ਪ੍ਰਾਣਾਯਾਮ ਕਈ ਪ੍ਰਕਾਰ ਦਾ ਹੈ, ਪ੍ਰੰਤੂ ਸਭ ਵਿਚ ਇਹੋ ਹੀ ਕੀਤਾ ਜਾਂਦਾ ਹੈ। ਇਕ ਸੁਰ ਦੁਆਰਾ ਸਾਹ ਅੰਦਰ ਖਿੱਚਣਾ, ਫਿਰ ਦੂਜੀ ਸੁਰ ਦੁਆਰਾ ਬਾਹਰ ਕੱਢਣਾ। ਇਨ੍ਹਾਂ ਤਿੰਨਾਂ ਅਭਿਆਸਾਂ ਦਾ ਨਾਮ ਪੂਰਕ, ਕੁੰਭਕ ਅਤੇ ਰੇਚਕ ਹੈ। ਫਿਰ ਜਿਸ ਸੁਰ ਤੋਂ ਸਾਹ ਕੱਢਿਆ ਸੀ, ਉਸ ਦੁਆਰਾ ਅੰਦਰ ਖਿੱਚਣਾ, ਫਿਰ ਅੰਦਰ ਰੋਕਣਾ ਅਤੇ ਦੂਜੀ ਸੁਰ ਤੋਂ ਬਾਹਰ ਕੱਢਣਾ ਹੈ। ਕਈ ਲੋਕ ਅੰਦਰ ਸਾਹ ਰੋਕਣ ਦੀ ਥਾਂ ਬਾਹਰ ਰੋਕਦੇ ਹਨ, ਅਰਥਾਤ ਸਾਹ ਬਾਹਰ ਕੱਢ ਕੇ ਫਿਰ ਕਿਤਨਾ ਚਿਰ ਸਾਹ ਨਹੀਂ ਲੈਂਦੇ।

ਹੁਣ ਸੁਖਮਨਾ ਦਾ ਮੂੰਹ ਖੋਲ੍ਹ ਕੇ ਉਸ ਵਿਚ ਪ੍ਰਾਣ ਲਿਜਾਣ ਦਾ ਤਰੀਕਾ ਇਹ ਹੈ: ਗੁਦਾ ਨੂੰ ਗਿੱਟੇ ਨਾਲ ਘੁੱਟ ਲਵੋ ਅਤੇ ਅਪਾਨ ਵਾਯੂ ਨੂੰ ਉਪਰ ਵੱਲ ਖਿੱਚੋ। ਇਸ ਦਾ ਨਾਮ ਮੂਲ-ਬੰਧ ਹੈ।

ਉਪਰਲੇ ਪਾਸੇ ਖੇਚਰੀ ਮੁਦਰਾ ਦੁਆਰਾ ਪ੍ਰਾਣ ਰੋਕੋ। ਖੇਚਰੀ ਮੁਦਰਾ ਇਕੁਰ ਸਾਧੀਦੀ ਹੈ: ਜੀਭ ਨੂੰ ਉਲਟਾ ਕੇ ਸੰਘ ਵਿਚਦੀ ਜੋ ਉਪਰੋਂ ਆਉਂਦੀ ਮੋਰੀ ਹੈ, ਉਸ ਨੂੰ ਬੰਦ ਕਰੋ ਤੇ ਧਿਆਨ ਭਰਵੱਟਿਆਂ ਦੇ ਵਿਚਕਾਰ ਰੱਖੋ। ਇਕੁਰ ਪ੍ਰਾਨ ਤੇ ਅਪਾਨ ਵਾਯੂ ਮਿਲ ਜਾਣਗੀਆਂ ਅਤੇ ਸਰੀਰ ਵਿਚ ਗਰਮੀ ਪੈਦਾ ਹੋਵੇਗੀ, ਜਿਸ ਨਾਲ ਕੁੰਡਲਿਨੀ ਸੁਲਝ ਜਾਏਗੀ, ਅਰਥਾਤ ਉਸ ਦਾ ਮੂੰਹ ਖੁੱਲ੍ਹ ਜਾਵੇਗਾ, ਪੂਛ ਉਸ ਦੇ ਮੂੰਹ ਵਿੱਚੋਂ ਨਿਕਲ ਜਾਵੇਗੀ ਅਤੇ ਪ੍ਰਾਣ ਸੁਖਮਨਾ ਵਿਚ ਚਲੇ ਜਾਣਗੇ। ਇਹ ਸੰਘ ਦੀ ਮੋਰੀ ਹੀ ਇੜਾ, ਪਿੰਗਲਾ ਤੇ ਸੁਖਮਨਾ ਦੇ ਸੰਗਮ ਦਾ ਅਸਥਾਨ ਹੈ। ਸੁਖਮਨਾ ਦਾ ਪੱਛਮ ਦੁਆਰ ਇਥੇ ਹੀ ਹੈ।



ਉਪਰ ਲਿਖਿਆ ਜਾ ਚੁੱਕਿਆ ਹੈ ਕਿ ਸਹੰਸ੍ਰ ਦਲ ਕੰਵਲ ਦੇ ਵਿਚਲੇ ਚੰਦ੍ਰਮਾ ਵਿੱਚੋਂ ਅੰਮ੍ਰਿਤ ਸਿੰਮਦਾ ਹੈ। ਜਦੋਂ ਜੋਗੀ ਜੀਭ ਉਲਟਾ ਕੇ ਸੰਘ ਦੀ ਮੋਰੀ ਬੰਦ ਕਰ ਦਿੰਦਾ ਹੈ ਤਾਂ ਉਹ ਅੰਮ੍ਰਿਤ ਫਿਰ ਮੂਲਾਧਾਰ ਵਿਚ ਅਸਥਿਤ ਸੂਰਜ ਤੀਕ ਪੁੱਜ ਕੇ ਦਗਧ ਨਹੀਂ ਹੁੰਦਾ। ਜੋਗੀ ਉਸ ਨੂੰ ਪਾਨ ਕਰਦਾ ਹੈ ਅਤੇ ਉਸ ਦਾ ਸਰੀਰ ਪੁਸ਼ਟ ਹੁੰਦਾ ਹੈ।

ਕੁੰਡਲਿਨੀ ਸ਼ਕਤੀ ਜਦੋਂ ਜਾਗ ਕੇ ਉਪਰ ਉੱਠਦੀ ਹੈ ਤਾਂ ਇਕ ਆਵਾਜ਼ ਪੈਦਾ ਹੁੰਦੀ ਹੈ ਜਿਸ ਨੂੰ 'ਨਾਦ' ਕਹਿੰਦੇ ਹਨ। 'ਨਾਦ' ਤੋਂ ਪ੍ਰਕਾਸ਼ ਹੁੰਦਾ ਹੈ, ਜਿਸ ਨੂੰ 'ਵਿੰਦੂ' ਕਹਿੰਦੇ ਹਨ। ਪ੍ਰਾਣਾਯਾਮ ਨਾਲ ਕੇਵਲ ਗਿਆਨ-ਇੰਦ੍ਰੀਆਂ ਦੁਆਰਾ ਜੋ ਬਾਹਰੋਂ ਵਿਖੇਪ ਪੈਂਦਾ ਹੈ, ਉਹ ਰੁਕਦਾ ਹੈ, ਪਰ ਮਨ ਦੇ ਆਪਣੇ ਫੁਰਨੇ ਕਿਕੁਰ ਰੁਕਣ ? ਉਸ ਲਈ 'ਨਾਦ ਲਯ' ਨਾਮੀ ਸਾਧਨਾ ਜੋਗੀ ਦੱਸਦੇ ਹਨ। ਇਸ ਦੇ ਚਾਰ ਦਰਜੇ ਹਨ—1. ਅਰੰਭ; 2. ਘਟ; 3. ਪਰਿਚਯ; 4. ਨਿਸ਼ਪੱਸੀ।

ਜਦੋਂ ਪ੍ਰਾਣਾਯਾਮ ਦੁਆਰਾ ਜੋਗੀ ਪ੍ਰਾਣ ਉਪਰ ਚੜ੍ਹਾਉਂਦੇ ਹੋਏ ਅਨਾਹਤ ਚੱਕਰ ਤੀਕ ਪੁੱਜਦੇ ਹਨ ਤੇ ਉਥੇ ਬ੍ਰਹਮ ਗ੍ਰੰਥੀ ਨੂੰ ਚੀਰ ਕੇ ਅਗਾਂਹ ਤੁਰਦੇ ਹਨ ਤਾਂ ਨਾਦ ਦਾ ਅਰੰਭ ਹੁੰਦਾ ਹੈ। ਇਹ ਪਹਿਲਾ ਦਰਜਾ ਹੈ। ਇਥੇ ਗਹਿਣਿਆਂ ਦੀ ਮਿੱਠੀ-ਮਿੱਠੀ ਛਣਕਾਰ ਦੀ ਅਵਾਜ਼ ਸੁਣੀਂਦੀ ਹੈ। ਜਦੋਂ ਜੋਗੀ 'ਵਿਸੁਧੀ ਚੱਕ੍ਰ' ਵਿਚ ਪੁੱਜ 'ਵਿਸ਼ਨੂ

ਗ੍ਰੰਥੀ' ਨੂੰ ਚੀਰ ਅਗਾਂਹ ਤੁਰਦਾ ਹੈ ਤਾਂ ਦੂਜਾ ਦਰਜਾ 'ਘਟ' ਦਾ ਪ੍ਰਾਪਤ ਹੁੰਦਾ ਹੈ। ਇਹ ਅਸਥਾਨ ਮਾਇਆ ਰਹਿਤ ਹੈ, ਜਿਥੇ ਆਤਮਾ ਮਾਇਆ ਰਹਿਤ ਹੋ ਜਾਂਦੀ ਹੈ ਤੇ ਭੇਰੀ ਦੀ ਅਵਾਜ਼ ਸੁਣਾਈ ਦਿੰਦੀ ਹੈ।

ਜਦੋਂ ਜੋਗੀ 'ਆਗਿਆ ਚੱਕ੍ਰ' ਵਿਚ ਪੁੱਜਦਾ ਹੈ ਤਾਂ ਤੀਜਾ ਦਰਜਾ ਹਾਸਲ ਹੁੰਦਾ ਹੈ ਅਤੇ ਉਥੇ ਮਰਦਲ ਦੀ ਅਵਾਜ਼ ਸੁਣੀਂਦੀ ਹੈ।

ਫਿਰ ਜਦੋਂ ਪ੍ਰਾਣ 'ਆਗਿਆ ਚੱਕ੍ਰ' ਵਿਚ ਦੀ ਰੁਦ੍ਰ-ਗ੍ਰੰਥੀ ਨੂੰ ਚੀਰ ਕੇ ਅਗਾਂਹ ਬ੍ਰਹਮਾਰੰਧਰ ਵਿਚ ਪੁੱਜਦੇ ਹਨ ਤਾਂ ਚੌਥਾ ਦਰਜਾ ਪ੍ਰਾਪਤ ਹੋ ਜਾਂਦਾ ਹੈ। ਇਥੇ ਵੀਣਾ ਦੀ ਅਵਾਜ਼ ਸੁਣੀਂਦੀ ਹੈ। ਇਹ ਨਾਦ ਕੇਵਲ ਮਨ ਰੂਪੀ ਹਿਰਨ ਨੂੰ ਪਕੜਨ ਲਈ ਹੈ। ਤੱਤ ਵਿਚ ਲੀਨ ਹੋਣ ਵੇਲੇ ਨਾਦ ਮੁੱਕ ਜਾਂਦਾ ਹੈ ਤੇ ਆਤਮਾ ਪਰਮ ਪਦ ਪ੍ਰਾਪਤ ਕਰ ਲੈਂਦੀ ਹੈ। ਕਈ ਮਹਾਤਮਾ ਦੱਸਦੇ ਹਨ ਕਿ ਬੱਦਲ ਦੇ ਗਰਜਣ 'ਤੇ ਘੰਟੇ ਆਦਿ ਵੱਜਣ ਦੀਆਂ ਅਵਾਜ਼ਾਂ ਸਮੇਂ ਸਮੇਂ ਸੁਣਾਈ ਦੇਂਦੀਆਂ ਹਨ।

ਜੋਗੀ 'ਖੇਚਰੀ ਮੁਦ੍ਰਾ' ਦੁਆਰਾ ਜੀਭ (ਗੋ) ਨੂੰ ਉਲਟਾ ਕੇ ਸੰਘ ਦੀ ਮੋਰੀ ਵਿਚ ਟਿਕਾਅ ਦੇਣ ਨੂੰ 'ਗੋਮਾਂਸ ਭੱਛਨ' ਆਖਦੇ ਹਨ ਤੇ ਬ੍ਰਹਮਾਰੰਧਰ ਦੇ ਚੰਦਰਮਾ ਵਿੱਚੋਂ ਸਿੰਮਦੇ ਅੰਮ੍ਰਿਤ ਨੂੰ 'ਅਮਰ ਵਾਰਿਨੀ'। ਕਬੀਰ ਜੀ ਦੀ ਬਾਣੀ ਵਿਚ ਵੀ ਇਹ ਸ਼ਬਦ ਵਰਤੇ ਗਏ ਹਨ।

## ਸੰਸਾਰ ਦੀ ਉੱਤਪਤੀ



*ਕਬੀਰ ਵਚਨਾਵਲੀ* ਵਿਚ ਸੰਸਾਰ ਦੀ ਉੱਤਪਤੀ ਦੀ ਕਥਾ ਵੀ ਆਮ ਕਥਾਵਾਂ ਨਾਲੋਂ ਵੱਖਰੀ ਹੈ। 'ਸਤ ਪੁਰਖ' ਸਾਰੇ ਜਗਤ ਦਾ ਸਿਰਜਣਹਾਰ ਹੈ। ਉਹ ਕਦੀ ਗਰਭ ਵਿਚ ਨਹੀਂ ਆਉਂਦਾ। ਸਭ ਤੋਂ ਅਤੀਤ ਅਤੇ ਸਭ ਤੋਂ ਪਰ੍ਹੇ ਹੈ। ਸਤਿ ਪੁਰਖ ਨੇ ਸ੍ਰਿਸ਼ਟੀ ਰਚਨਾ ਲਈ ਛੇ ਪੁੱਤਰ ਪੈਦਾ ਕੀਤੇ—1. ਸਹਜ; 2. ਅੰਕੁਰ; 3. ਇੱਛਾ; 4. ਸੁਹੰਗ; 5. ਅਚਿੰਤ; 6. ਅਕਸ਼ਰ।

ਇਹ ਛੇ ਹੀ ਬੜੇ ਤੇਜੱਸਵੀ ਅਤੇ ਤਪੱਸਵੀ ਸਨ। ਸਾਰਾ ਜਗਤ ਉਸ ਸਮੇਂ ਜਲ ਨਾਲ ਭਰਪੂਰ ਸੀ। ਉਸ ਜਲ ਵਿਚ ਸਤਿ ਪੁਰਖ ਨੇ ਆਪਣੀ ਸੱਤਵੀਂ ਸੰਤਾਨ ਇਕ ਅੰਡੇ ਨੂੰ ਛੱਡ ਦਿੱਤਾ। ਇਹ ਅੰਡਾ ਅਕਸ਼ਰ ਕੋਲ, ਜੇਹੜਾ ਉਸ ਸਮੇਂ ਤਪ ਵਿਚ ਮਗਨ ਸੀ, ਆ ਕੇ ਫੁੱਟਿਆ। ਉਸ ਵਿੱਚੋਂ ਕਾਲ ਪੁਰਖ ਨਿਰੰਜਨ ਪੈਦਾ ਹੋਇਆ। ਪਿਤਾ ਦੀ ਆਗਿਆ ਨਾਲ ਇਸੇ ਨਿਰੰਜਨ ਨੇ ਸ੍ਰਿਸ਼ਟੀ ਦਾ ਜਾਲ ਖਿਲਾਰਿਆ। ਇਸ ਸੰਸਾਰ ਦੇ ਰਚੇ ਜਾਣ ਦਾ ਮਸਾਲਾ ਇਕ ਕੂਰਮ (ਕੱਛੂ) ਦੇ ਪੇਟ ਵਿਚ ਸੰਭਾਲ ਕੇ ਰੱਖਿਆ ਹੋਇਆ ਸੀ। ਕਾਲ ਪੁਰਖ ਨਿਰੰਜਨ ਨੇ ਲੜ ਕੇ ਇਹ ਮਸਾਲਾ ਕੂਰਮ ਦੇ ਪੇਟ ਵਿੱਚੋਂ ਕੱਢ ਲਿਆ। ਹੁਣ ਕਾਲ ਪੁਰਖ ਨੇ ਮਾਇਆ ਉਤਪੰਨ ਕੀਤੀ ਅਤੇ ਉਸ ਦੇ ਸੰਜੋਗ ਨਾਲ ਤਿੰਨ ਪੁੱਤਰ ਪੈਦਾ ਹੋਏ—ਸਤੋ ਗੁਣ ਪ੍ਰਧਾਨ 'ਬ੍ਰਹਮਾ', ਰਜੋ ਗੁਣ ਪ੍ਰਧਾਨ 'ਵਿਸ਼ਨੂੰ' ਅਤੇ ਤਮੋ ਗੁਣ ਪ੍ਰਧਾਨ 'ਸ਼ਿਵ'। ਜਦੋਂ ਹੀ ਇਹ ਦੇਵਤੇ ਪੈਦਾ ਹੋਏ, ਉਹ ਨਿਰੰਜਨ ਅੰਤਰ-ਧਿਆਨ ਹੋ ਕੇ ਆਪਣੇ ਲੋਕ ਵਿਚ ਚਲਿਆ ਗਿਆ ਅਤੇ ਜਾਂਦੀ ਵੇਰ ਮਾਯਾ

ਨੂੰ ਆਖ ਗਿਆ, "ਇਨ੍ਹਾਂ ਪੁੱਤਰਾਂ ਨੂੰ ਮੇਰਾ ਪਤਾ ਨਾ ਦੱਸੀਂ" ਮਾਯਾ ਨੇ ਇਕੁਰ ਹੀ ਕੀਤਾ ਅਤੇ ਪੁੱਤਰਾਂ ਨੂੰ ਆਖਿਆ, "ਮੈਂ ਹੀ ਤੁਹਾਡਾ ਪਿਤਾ, ਮੈਂ ਹੀ ਤੁਹਾਡੀ ਮਾਤਾ ਅਤੇ ਮੈਂ ਹੀ ਤੁਹਾਡੀ ਨਾਰੀ ਹਾਂ।"

ਨਿਰੰਜਨ ਨੇ ਜਿਹੜੇ ਲੋਕ ਪੈਦਾ ਕੀਤੇ, ਉਨ੍ਹਾਂ ਦੇ ਨਾਮ ਕਬੀਰ ਪੰਥੀਆਂ, ਹਿੰਦੂ ਮਤ ਅਤੇ ਮੁਸਲਮਾਨੀ ਮਤ ਅਨੁਸਾਰ ਇਸ ਪ੍ਰਕਾਰ ਹਨ:

| | ਕਬੀਰ ਮਤ ਅਨੁਸਾਰ | ਹਿੰਦੂ ਨਾਮ | ਮੁਸਲਮਾਨੀ ਨਾਮ |
|---|---|---|---|
| 1. | ਸੱਤ ਲੋਕ | ਗੋ ਲੋਕ | — |
| 2. | ਸਹਜ ਦੀਪ | (ਦੂਜਾ) ਸਤ ਲੋਕ | ਆਹੂਤ |
| 3. | ਅੰਕੁਰ-ਦੀਪ | ਵਿਸ਼ਨੂੰ ਲੋਕ | ਰਾਹੂਤ |
| 4. | ਇੱਛਾ ਦੀਪ | ਸ਼ਿਵ ਲੋਕ | ਸਾਹੂਤ |
| 5. | ਸੋਹੰ ਦੀਪ | ਸ਼ਕਤੀ ਲੋਕ | ਬਾਹੂਤ |
| 6. | ਅਚਿੰਤ ਦੀਪ | ਕਊਮਾਰ ਲੋਕ | ਆਹੂਤ |
| 7. | ਅਰਣਯ ਦੀਪ | (ਪਹਿਲਾ) ਸਤ ਲੋਕ | ਲਾਹੂਤ |
| 8. | ਝਾਂਜਰੀ ਦੀਪ | ਤਪ ਲੋਕ | ਜਬਰਤ |
| 9. | ਬੈਕੁੰਠ | ਜਮ ਲੋਕ | ਮਲਕੂਤ |
| 10. | ਦਹਯਾਂਸ਼ | ਭੁਵ ਲੋਕ | ਨਾਸੂਤ |
| 11. | ਪ੍ਰਿਥਵੀ | ਭੂ ਲੋਕ | ਆਲਮੇ ਫ਼ਾਨੀ |



ਸੂਫ਼ੀ ਮਤ ਦੀਆਂ ਚਾਰ ਦਿਸ਼ਾਵਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ:

1. ਸ਼ਰੀਅਤ—ਜਦੋਂ ਮਨੁੱਖ ਸ਼ਰ੍ਹਾ ਅਨੁਸਾਰ ਤੁਰਦਾ ਹੈ।
2. ਤਰੀਕਤ—ਜਦੋਂ ਮਨੁੱਖ ਮੁਰਸ਼ਦ ਅਥਵਾ ਗੁਰੂ ਦੇ ਦੱਸੇ ਰਾਹ ਉੱਤੇ ਚੱਲੇ।
3. ਮਾਰਫ਼ਤ—ਜਦੋਂ ਗਿਆਨ ਪ੍ਰਾਪਤ ਹੁੰਦਾ ਹੈ।
4. ਹਕੀਕਤ—ਜਦੋਂ ਮਨੁੱਖ 'ਅਹੰ' ਦਾ ਨਾਸ਼ ਕਰ ਕੇ ਸੱਤ ਨੂੰ ਲੱਭ ਲੈਂਦਾ ਹੈ ਅਤੇ ਉਸੇ ਦਾ ਰੂਪ ਹੋ ਕੇ ਸਦੀਵੀ ਜੀਵਨ (ਬਕਾ) ਪ੍ਰਾਪਤ ਕਰ ਲੈਂਦਾ ਹੈ।

# ਭਗਤ ਰਵਿਦਾਸ ਜੀ ਦੇ ਧਾਰਮਿਕ ਸਿਧਾਂਤ

ਭਗਤ ਰਵਿਦਾਸ ਸਾਰੇ ਭਗਤਾਂ ਵਾਂਗ, ਨਿਰੰਕਾਰ ਦੇ ਜਿਹੜੇ ਨਾਮ ਜਨਤਾ ਵਿਚ ਵਰਤਮਾਨ ਸਨ, ਉਨ੍ਹਾਂ ਦੀ ਹੀ ਵਰਤੋਂ ਕਰਦੇ ਸਨ। ਆਪ ਵਾਰਾਣਸੀ ਵਿਚ ਬਹੁਤਾ ਚਿਰ ਰਹੇ। ਕਬੀਰ ਜੀ ਦੇ ਸਮਕਾਲੀ ਸਨ। ਆਪਣੇ ਪਦਾਂ ਵਿਚ ਉਨ੍ਹਾਂ ਨਾਮਦੇਵ ਦਾ, ਜੋ ਉਨ੍ਹਾਂ ਤੋਂ ਪਹਿਲੇ ਹੋਇਆ ਹੈ, ਭਗਤ ਸਧਨੇ ਅਤੇ ਭਗਤ ਸੈਣ ਜੀ ਦਾ ਵੀ ਜ਼ਿਕਰ ਕੀਤਾ ਹੈ। 'ਰਾਮ' ਉਨ੍ਹਾਂ ਦਾ ਪਿਆਰਾ ਨਾਮ ਸੀ। ਅੱਲਾਹ ਜਾਂ ਖ਼ੁਦਾ ਉਨ੍ਹਾਂ ਦੀ ਬਾਣੀ ਵਿਚ ਨਹੀਂ ਵਰਤਿਆ ਗਿਆ। ਉਸ ਦਾ ਸਰੂਪ ਇਨ੍ਹਾਂ ਪੰਕਤੀਆਂ ਵਿਚ ਅੰਕਿਆ ਹੈ:

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥੪॥੧॥**

*(ਸੋਰਠਿ ਰਵਿਦਾਸ ਜੀ, ਪੰਨਾ 658)*



**ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਜਿਹੜਾ ਐਸੇ ਸਰਬ-ਵਿਆਪਕ ਰਾਮ ਨੂੰ ਸਿਮਰਦਾ ਹੈ, ਉਹ:

**ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਸਗੋਂ:

**ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥**
**ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਸ੍ਰਿਸ਼ਟੀ ਦੀ ਸਾਜਨਾ ਕਿਸ ਤਰ੍ਹਾਂ ਹੋਵੇ? ਇਹ ਸਵਾਲ ਜਾਂ ਇਸ ਦਾ ਉੱਤਰ ਆਪ ਦੀ ਬਾਣੀ ਵਿਚ ਕਿਸੇ ਸ਼ਕਲ ਵਿਚ ਵੀ ਨਹੀਂ ਆਇਆ। ਪ੍ਰੰਤੂ ਸਿਰੀ ਰਾਗ ਵਿਚ ਉਨ੍ਹਾਂ ਦੇ ਉਚਰੇ ਪਦ ਵਿਚ ਆਤਮਾ ਦਾ ਪਰਮਾਤਮਾ ਨਾਲ ਕੀ ਸੰਬੰਧ ਹੈ, ਇਸ ਉਪਰ ਕੁਝ ਚਾਨਣ ਪਾਇਆ ਗਿਆ ਹੈ:

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥੧॥** *(ਸ੍ਰੀਰਾਗ ਬੇਣੀ ਜੀ, ਪੰਨਾ 93)*

ਤੇਰੇ ਮੇਰੇ ਵਿਚ ਅਤੇ ਮੇਰੇ ਤੇਰੇ ਵਿਚ ਕੀ ਫ਼ਰਕ ਹੈ? ਜੋ ਸੋਨੇ ਅਤੇ ਉਸ ਤੋਂ ਬਣੇ ਕੜੇ ਵਿਚ ਹੈ ਜਾਂ ਜਲ ਤੇ ਉਸ ਵਿਚ ਉੱਠੀ ਲਹਿਰ ਵਿਚ ਜੋ ਫ਼ਰਕ ਹੈ। ਭਾਵ

ਦੋਹਾਂ ਦਾ ਅਸਲਾ ਇੱਕੋ ਹੀ ਹੈ, ਕੇਵਲ ਰੂਪ ਹੀ ਵੱਖਰਾ ਹੈ। ਜਦੋਂ ਸ੍ਰਿਸ਼ਟੀ ਸਾਜਨ ਦਾ ਖ਼ਿਆਲ ਆਇਆ ਤਾਂ ਨਿਰੰਕਾਰ ਸਰਗੁਣ ਰੂਪ ਹੋ ਗਿਆ ਅਤੇ ਇਸ ਸ਼ਬਦ ਦੀਆਂ ਅਗਲੀਆਂ ਤੁਕਾਂ ਵਿਚ ਇਹ ਕਿਹਾ ਹੈ ਕਿ ਜਦੋਂ ਉਹ ਕਰਤਾ ਬਣਿਆ ਤਾਂ ਫਿਰ ਉਸ ਲਈ ਕਰਮ ਜ਼ਰੂਰੀ ਸੀ। ਇਸ ਲਈ ਇਹ ਰਚਨਾ ਉਸ ਦੇ ਗੁਣਾਂ ਦੇ ਪ੍ਰਗਟਾਵੇ ਲਈ ਹੋਈ। ਮੁਕਤੀ ਦਾ ਸਰੂਪ ਬੜੇ ਸੁੰਦਰ ਸ਼ਬਦਾਂ ਵਿਚ ਉਲੀਕਿਆ ਹੈ:

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥੨॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥**
**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥** *(ਗਉੜੀ ਰਵਿਦਾਸ ਜੀ, ਪੰਨਾ 345)*



ਉਸ ਹਾਲਤ ਵਿਚ ਕੋਈ ਗ਼ਮ ਜਾਂ ਫ਼ਿਕਰ ਨਹੀਂ। ਸਦਾ ਅਨੰਦ ਹੀ ਅਨੰਦ ਹੈ। ਡਿੱਗਣ ਅਰਥਾਤ ਮਾਇਆ ਤੋਂ ਠੱਗੇ ਜਾਣ ਦਾ ਕੋਈ ਡਰ ਨਹੀਂ। ਉਥੇ ਪੁੱਜ ਕੇ ਜਿਸ ਤਰ੍ਹਾਂ ਪੰਚਮ ਪਾਤਸ਼ਾਹ ਨੇ ਲਿਖਿਆ ਹੈ, ਭਗਤ ਦਰਬਾਰੀ ਬਣ ਜਾਂਦੇ ਹਨ, ਇਸ ਲਈ ਬਿਨਾਂ ਰੋਕ-ਟੋਕ ਹਜ਼ੂਰੀ ਵਿਚ ਹਾਜ਼ਰ ਹੋ ਸਕਦੇ ਹਨ। ਭਾਵ ਸਭ ਬੰਧਨਾਂ ਤੋਂ ਮੁਕਤ ਨਾਮ ਵਿਚ ਮਸਤ ਨਾਮੀ ਦੀ ਸਮੀਪਤਾ ਦਾ ਅਨੰਦ ਮਾਣਦੇ ਹਨ। ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਸਾਧਨ ਸੰਤਾਂ ਦੀ ਸੰਗਤ ਤੇ ਨਾਮ ਦਾ ਜਾਪ ਹੀ ਭਗਤ ਜੀ ਨੇ ਅੰਕਿਤ ਕੀਤੇ ਹਨ:

**ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥**
**ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥**
**ਸੰਤ ਚੀ ਸੰਗਤਿ ਸੰਤ ਕਥਾ ਰਸੁ ॥**
**ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥**
**ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥**
**ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥**
**ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥...**
**ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥**
**ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥**

**ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥**
**ਹਮ ਅਉਗਨ ਤੁਮ੍ ਉਪਕਾਰੀ ॥੧॥ਰਹਾਉ॥**
**ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥**
**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥**

*(ਆਸਾ ਰਵਿਦਾਸ ਜੀ, ਪੰਨਾ 486)*

ਨਾਮ ਦੇ ਜਾਪ ਪੁਰ ਬਲ ਦਿੰਦੇ ਹੋਏ ਬਚਨ ਕਰਦੇ ਹਨ:

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥**

*(ਗਉੜੀ ਬੈਰਾਗਣਿ, ਪੰਨਾ 346)*

ਰਾਗ ਭੈਰਉ ਵਿਚ ਫ਼ੁਰਮਾਉਂਦੇ ਹਨ:

**ਬਿਨੁ ਦੇਖੇ ਉਪਜੈ ਨਹੀ ਆਸਾ ॥**
**ਜੋ ਦੀਸੈ ਸੋ ਹੋਇ ਬਿਨਾਸਾ ॥**
**ਬਰਨ ਸਹਿਤ ਜੋ ਜਾਪੈ ਨਾਮੁ ॥**
**ਸੋ ਜੋਗੀ ਕੇਵਲ ਨਿਹਕਾਮੁ ॥੧॥**
**ਪਰਚੈ ਰਾਮੁ ਰਵੈ ਜਉ ਕੋਈ ॥**
**ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ਰਹਾਉ॥** *(ਭੈਰਉ ਰਵਿਦਾਸ ਜੀ, ਪੰਨਾ 1167)*

ਸਰਗੁਣ ਧਾਰਾ ਦੇ ਭਗਤ ਧੂਪ, ਦੀਪ, ਨਈਦੇਵ ਦੁਆਰਾ ਆਪਣੇ ਇਸ਼ਟ ਦੀ ਮੂਰਤੀ ਅੱਗੇ ਆਰਤੀ ਕਰਦੇ ਹਨ, ਪਰ ਮੈਂ ਇਹ ਅਪਵਿੱਤਰ ਵਸਤਾਂ ਤੇਰੀ ਆਰਤੀ ਲਈ ਨਹੀਂ ਵਰਤਦਾ:



**ਦੂਧੁ ਤ ਬਛਰੈ ਥਨਹੁ ਬਿਟਾਰਿਓ ॥**
**ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥**
**ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥**
**ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ਰਹਾਉ॥**

*(ਗੂਜਰੀ ਰਵਿਦਾਸ ਜੀ, ਪੰਨਾ 525)*

ਮੈਂ ਜੂਠੀਆਂ ਚੀਜ਼ਾਂ ਤਾਂ ਅਰਪਨ ਕਰਨੀਆਂ ਯੋਗ ਨਹੀਂ ਸਮਝਦਾ, ਮੈਂ ਤਾਂ:

**ਤਨੁ ਮਨੁ ਅਰਪਉ ਪੂਜ ਚਰਾਵਉ ॥**
**ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥** *(ਗੂਜਰੀ ਰਵਿਦਾਸ ਜੀ, ਪੰਨਾ 525)*

ਹੇ ਨਿਰੰਕਾਰ! ਮੈਂ ਤੇਰੀ ਆਰਤੀ ਤੇਰੇ ਨਾਮ ਦੁਆਰਾ ਹੀ ਕਰਾਂਗਾ:

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ਰਹਾਉ॥**
**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**
**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥**
**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥**

ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਪਰ ਹਉਮੈ ਦਾ ਨਾਮ ਨਾਲ ਵਿਰੋਧ ਹੈ। ਨਾਲੇ ਜਦੋਂ ਤੀਕ ਸਰੀਰ ਤੇ ਸਾਕ-ਸੰਬੰਧੀਆਂ ਦਾ ਮੋਹ ਮੇਰੇ ਮਨ ਵਿਚ ਹੈ, ਨਾਮ ਵਿਚ ਚਿਤ ਨਹੀਂ ਜੁੜਦਾ। ਸੂਹੀ ਰਾਗ ਵਿਚ ਆਪ ਨੇ ਦੱਸਿਆ ਹੈ ਕਿ ਸਰੀਰ ਬਿਨਸਨਹਾਰ ਹੈ ਅਤੇ ਅੰਤ ਵੇਲੇ ਸਾਕਾਂ-ਸੰਬੰਧੀਆਂ ਸਾਥ ਛੱਡ ਜਾਣਾ ਹੈ:

ਜੋ ਦਿਨ ਆਵਹਿ ਸੋ ਦਿਨ ਜਾਹੀ ॥
ਕਰਨਾ ਕੂਚੁ ਰਹਨੁ ਥਿਰੁ ਨਾਹੀ ॥
ਸੰਗੁ ਚਲਤ ਹੈ ਹਮ ਭੀ ਚਲਨਾ ॥
ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥
ਕਿਆ ਤੂ ਸੋਇਆ ਜਾਗੁ ਇਆਨਾ ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ਰਹਾਉ॥

*(ਸੂਹੀ ਰਵਿਦਾਸ ਜੀ, ਪੰਨੇ 793-94)*

ਤੂੰ ਰੋਟੀ ਕੱਪੜੇ ਦੀ ਚਿੰਤਾ ਨਾ ਕਰ। ਬੰਦਗੀ ਵਿਚ ਲੱਗ:



ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥
ਸਭ ਘਟ ਭੀਤਰਿ ਹਾਟੁ ਚਲਾਵੈ ॥
ਕਰਿ ਬੰਦਿਗੀ ਛਾਡਿ ਮੈ ਮੇਰਾ ॥
ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥
ਜਨਮੁ ਸਿਰਾਨੋ ਪੰਥੁ ਨ ਸਵਾਰਾ ॥
ਸਾਂਝ ਪਰੀ ਦਹ ਦਿਸ ਅੰਧਿਆਰਾ ॥
ਕਹਿ ਰਵਿਦਾਸ ਨਿਦਾਨਿ ਦਿਵਾਨੇ ॥
ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥

*(ਸੂਹੀ ਰਵਿਦਾਸ ਜੀ, ਪੰਨਾ 794)*

ਜਾਇਦਾਦ ਤੇ ਸੰਬੰਧੀਆਂ ਦਾ ਜੋ ਮਾਣ ਹੈ, ਉਸ ਦਾ ਇਹ ਹਾਲ ਹੋਣਾ ਹੈ:

ਊਚੇ ਮੰਦਰ ਸਾਲ ਰਸੋਈ ॥
ਏਕ ਘਰੀ ਫੁਨਿ ਰਹਨੁ ਨ ਹੋਈ ॥੧॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ਰਹਾਉ॥
ਭਾਈ ਬੰਧ ਕੁਟੰਬ ਸਹੇਰਾ ॥
ਓਇ ਭੀ ਲਾਗੇ ਕਾਢੁ ਸਵੇਰਾ ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ ॥
ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥ *(ਸੂਹੀ ਰਵਿਦਾਸ ਜੀ, ਪੰਨਾ 794)*

ਸਰੀਰ ਅਤੇ ਸੰਬੰਧੀਆਂ ਦਾ ਮੋਹ ਤਿਆਗ ਕੇ ਮਨ ਵਿੱਚੋਂ ਹਉਮੈ ਨੂੰ ਕੱਢ ਦੇਵੀਏ ਤਾਂ ਉਸ ਵਿਚ ਨਾਮ ਦਾ ਵਾਸਾ ਹੁੰਦਾ ਹੈ। ਆਪ ਦਾ ਫ਼ੁਰਮਾਨ ਹੈ :

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥**

*(ਸੋਰਠਿ ਰਵਿਦਾਸ ਜੀ, ਪੰਨਾ 657)*

ਜਦੋਂ ਮਨ ਵਿਚ ਹਉਮੈ ਸੀ ਤਾਂ ਇਸ ਵਿਚ ਤੇਰਾ ਵਾਸ ਨਹੀਂ ਸੀ। ਹੁਣ ਜਦੋਂ ਤੇਰਾ ਵਾਸਾ ਹੋ ਗਿਆ ਹੈ, ਹਉਮੈ ਨਾਸ ਹੋ ਗਈ ਹੈ। ਹੁਣ :

**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥**

*(ਸੋਰਠਿ ਰਵਿਦਾਸ ਜੀ, ਪੰਨਾ 657)*

ਹਵਾ ਨਾਲ ਸਮੁੰਦਰ ਵਿਚ ਅਨੇਕ ਲਹਿਰਾਂ ਉੱਠਦੀਆਂ ਹਨ ਪਰ ਹਵਾ ਬੰਦ ਹੋਣ ਦੇ ਨਾਲ ਉਹ ਜਲ ਦਾ ਰੂਪ ਹੀ ਧਾਰ ਲੈਂਦੀਆਂ ਹਨ ਅਤੇ ਉਨ੍ਹਾਂ ਦਾ ਜਲ ਸਮੁੰਦਰ ਦੇ ਜਲ ਵਿਚ ਹੀ ਸਮਾ ਜਾਂਦਾ ਹੈ। ਹੁਣ ਹਉਮੈ ਦਾ ਪਰਦਾ ਜੋ ਭੰਬੀਰੀ ਦੇ ਖੰਭ ਵਰਗਾ ਮਹੀਨ ਸੀ, ਗੁਰੂ ਦੀ ਕਿਰਪਾ ਨਾਲ ਦੂਰ ਹੋ ਗਿਆ ਹੈ ਤੇ ਮੇਰੀ ਆਤਮਾ ਨੇ ਆਪਣਾ ਅਸਲਾ ਸਹੀ ਕਰ ਲਿਆ ਹੈ।

ਨਾਮ ਦੀ ਪ੍ਰਾਪਤੀ ਗਿਆਨ ਦੀਆਂ ਪੁਸਤਕਾਂ ਪੜ੍ਹਨ ਨਾਲ ਨਹੀਂ ਹੁੰਦੀ, ਸਗੋਂ ਅਹੰਕਾਰ ਵਧਦਾ ਹੈ ਤੇ ਅਸਲੀਅਤ ਸਾਖਿਆਤ ਨਹੀਂ ਹੁੰਦੀ :

**ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥੧॥**
**ਦੇਵ ਸੰਸੈ ਗਾਂਠਿ ਨ ਛੂਟੈ॥**
**ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ॥੧॥ਰਹਾਉ॥**
**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥**
**ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥**
**ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥੧॥**

*(ਰਾਮਕਲੀ ਰਵਿਦਾਸ ਜੀ, ਪੰਨਾ 973)*

ਜੋਤ ਤੋਂ ਜੋਤ ਜਗਦੀ ਹੈ। ਲੋਹਾ ਪਾਰਸ ਨਾਲ ਛੂਹੇ ਤਾਂ ਬਾਰ੍ਹਾਂ ਵੰਨੀ ਸੋਨਾ ਬਣਦਾ ਹੈ। ਨਾਮ ਦਾ ਅਭਿਆਸ ਨਾਮੀ ਨਾਲ ਛੋਹ ਦਾ ਕਾਰਨ ਬਣਦਾ ਹੈ। ਨਿਰਾ ਪੁਸਤਕਾਂ ਦਾ ਰਟਨ ਕਰਨ ਨਾਲ ਤਾਂ ਲੋਭ, ਮੋਹ, ਕ੍ਰੋਧ, ਈਰਖਾ ਤੇ ਅਹੰਕਾਰ ਹੀ ਵਧਦੇ ਹਨ। ਪ੍ਰੇਮਾ-ਭਗਤੀ ਹੀ ਪਰਮ ਪਦ ਦੀ ਪ੍ਰਾਪਤੀ ਦਾ ਹੇਤੂ ਹੈ। ਭਗਤ ਜੀ ਪ੍ਰੇਮ ਦੀ ਵਿਆਖਿਆ ਮੱਛੀ ਦਾ ਦ੍ਰਿਸ਼ਟਾਂਤ ਦੇ ਕੇ ਪ੍ਰਗਟਾਉਂਦੇ ਹਨ :

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥੨॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਜੋ ਮੱਛੀ ਖਾਂਦੇ ਹਨ, ਉਨ੍ਹਾਂ ਨੂੰ ਪਿਆਸ ਬਹੁਤੀ ਲੱਗਦੀ ਹੈ। ਚਿੱਥੀ ਖਾਧੀ ਜਾ

ਕੇ ਵੀ ਮੱਛੀ ਪਾਣੀ ਮੰਗਦੀ ਹੈ। ਭਗਤ ਜੀ ਆਖਦੇ ਹਨ ਕਿ ਹਰੀ ਕਿਸੇ ਖ਼ਾਸ ਮਨੁੱਖ ਜਾਂ ਕੌਮ ਦੀ ਮਲਕੀਅਤ ਨਹੀਂ। ਉਹ ਪ੍ਰੇਮ-ਵੱਸ ਹੈ:

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਆਪਣੀ ਪ੍ਰੀਤ ਨੂੰ ਜ਼ਾਹਰ ਕਰਨ ਲਈ ਹੋਰ ਮਿਸਾਲਾਂ ਦਿੰਦੇ ਹਨ:

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥**
**ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥**
**ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ਰਹਾਉ॥**
**ਜਉ ਤੁਮ ਦੀਵਰਾ ਤਉ ਹਮ ਬਾਤੀ ॥**
**ਜਉ ਤੁਮ ਤੀਰਥ ਤਉ ਹਮ ਜਾਤੀ ॥੨॥**
**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥**
**ਜਹ ਜਹ ਜਾਉ ਤਹਾ ਤੇਰੀ ਸੇਵਾ ॥**
**ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥**
**ਤੁਮਰੇ ਭਜਨ ਕਟਹਿ ਜਮ ਫਾਂਸਾ ॥**
**ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥**

*(ਸੋਰਠਿ ਰਵਿਦਾਸ ਜੀ, ਪੰਨੇ 658-59)*



ਇਹ ਪ੍ਰੀਤ ਮੈਂ ਮਹਿੰਗੇ ਮੁੱਲ ਲਈ ਹੈ:

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ਰਹਾਉ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਮੇਰੀ ਤਾਂ ਇਹ ਲਾਲਸਾ ਹੈ:

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥**
**ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਜਿਸ ਨਾਲ ਪ੍ਰੇਮ ਹੋਵੇ, ਉਸ ਦੀ ਯਾਦ ਮਨ ਵਿਚ ਸਦਾ ਰਹਿੰਦੀ ਹੈ। ਜਿਸ ਨੂੰ ਯਾਦ ਕਰਦੇ ਰਹੀਏ, ਉਸ ਨਾਲ ਪ੍ਰੇਮ ਉਗਮਦਾ ਹੈ। ਸਿਮਰਨ ਅਤੇ ਪ੍ਰੇਮ ਦੋਵੇਂ ਲਾਜ਼ਮ ਮਲਜ਼ੂਮ ਹਨ। ਇਸੇ ਲਈ ਭਗਤ ਜੀ ਨੇ ਸਿਮਰਨ ਉੱਤੇ ਜ਼ੋਰ ਦਿੱਤਾ ਤਾਂ ਜੁ ਮਨ ਰੱਬੀ ਪ੍ਰੇਮ ਵਿਚ ਰੰਗਿਆ ਜਾਏ। ਇਹੋ ਪ੍ਰਾਰਥਨਾ ਉਹ ਨਿਰੰਕਾਰ ਅੱਗੇ ਸਦਾ ਕਰਦੇ ਹਨ:

**ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥**
**ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥**
**ਰਾਮ ਗੁਸਈਆ ਜੀਅ ਕੇ ਜੀਵਨਾ ॥**
**ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ਰਹਾਉ॥**

**ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥**
**ਚਰਣ ਨ ਛਾਡਉ ਸਰੀਰ ਕਲ ਜਾਈ ॥੨॥**
**ਕਹੁ ਰਵਿਦਾਸ ਪਰਉ ਤੇਰੀ ਸਾਭਾ ॥**
**ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥**

*(ਗਉੜੀ ਰਵਿਦਾਸ ਜੀ, ਪੰਨਾ 345)*

ਮੈਂ ਤਾਂ ਹੇ ਨਿਰੰਕਾਰ! ਇਹ ਜਨਮ ਤੁਸਾਡੇ ਲੇਖੇ ਲਾ ਦਿੱਤਾ ਹੈ। ਹੁਣ ਹੋਰ ਪਰਤਾਵਾ ਕੀ ਕਰਦੇ ਹੋ:

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥**
**ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥**
**ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥**
**ਕਾਰਨ ਕਵਨ ਅਬੋਲ ॥ਰਹਾਉ॥**
**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥**

*(ਧਨਾਸਰੀ ਕਬੀਰ ਜੀ, ਪੰਨਾ 694)*

ਭਗਤ ਨਾਮਦੇਵ ਵਾਂਗ ਮੰਦਰ ਵਿੱਚੋਂ ਕੱਢੇ ਜਾਣਾ ਅਤੇ ਵਿਰਲਾਪ ਕਰਨਾ ਇਨ੍ਹਾਂ ਦੀ ਬਾਣੀ ਵਿਚ ਕਿਤੇ ਨਹੀਂ ਆਇਆ। ਉਹ ਮੁੱਢ ਤੋਂ ਨਿਰਗੁਣ ਧਾਰਾ ਦੇ ਸੰਤ ਸਨ। ਭਲਾ ਜਿਹੜੇ ਇਹ ਮੰਨਦੇ ਹੋਣ ਕਿ ਜੋ ਨਾਮ ਜਪਦੇ ਹੋਣ, ਉਨ੍ਹਾਂ ਦੇ ਤੁਲ ਨਾ ਵਿਸ਼ਨੂੰ ਹੈ, ਨਾ ਸ਼ਿਵ ਜੀ, ਉਨ੍ਹਾਂ ਦੀਆਂ ਮੂਰਤੀਆਂ ਪੂਜਣ ਕਾਹਨੂੰ ਜਾਣਾ ਸੀ ? ਆਪ ਦੇ ਸਿਧਾਂਤ ਸਿੱਖ ਸਿਧਾਂਤਾਂ ਦੇ ਬਿਲਕੁਲ ਅਨੁਕੂਲ ਹਨ, ਇਸੇ ਲਈ ਆਪ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਇਕ ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਭਗਤ ਕਬੀਰ ਅਤੇ ਭਗਤ ਰਵਿਦਾਸ ਦੋਵੇਂ ਸਮਕਾਲੀ ਸਨ। ਭਗਤ ਰਵਿਦਾਸ ਜੀ ਨੇ ਆਪਣੇ ਸ਼ਬਦਾਂ ਵਿਚ ਕਬੀਰ ਜੀ ਦਾ ਜ਼ਿਕਰ ਕੀਤਾ ਹੈ। ਨਾਲ ਹੀ ਭਗਤ ਨਾਮਦੇਵ, ਭਗਤ ਤ੍ਰਿਲੋਚਨ, ਭਗਤ ਸਧਨੇ ਅਤੇ ਭਗਤ ਸੈਣ ਦਾ ਵੀ ਜ਼ਿਕਰ ਹੈ, ਪ੍ਰੰਤੂ ਭਗਤ ਕਬੀਰ ਜੀ ਦੇ ਕਿਸੇ ਸ਼ਬਦ ਵਿਚ ਭਗਤ ਰਵਿਦਾਸ ਜੀ ਦਾ ਨਾਮ ਨਹੀਂ ਆਉਂਦਾ। ਭਗਤ ਜੈ ਦਿਉ, ਭਗਤ ਨਾਮੇ ਅਤੇ ਹੋਰ ਪੁਰਾਣੇ ਭਗਤਾਂ ਦਾ ਵਰਣਨ ਹੈ। ਹਾਲਾਂਕਿ ਇਹ ਦੋਵੇਂ ਕਾਸ਼ੀ ਵਿਚ ਹੀ ਵਿਚਰਦੇ ਰਹੇ ਹਨ।

# ਨੇੜਿਓਂ ਤੱਕੇ ਭਾਈ ਵੀਰ ਸਿੰਘ

1897-98 ਈ: ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ 'ਤੇ ਮੈਂ ਅੰਮ੍ਰਿਤ ਛਕਿਆ ਤੇ ਸਿੰਘ ਸਭਾ ਲਹਿਰ ਵਿਚ ਦਿਲਚਸਪੀ ਲੈਣੀ ਸ਼ੁਰੂ ਕੀਤੀ। ਮੈਂ ਚਾਰ ਸਾਲਾਂ ਤੋਂ ਵੱਧ ਸਮਾਂ ਰਾਵਲਪਿੰਡੀ ਵਿਖੇ ਰਿਹਾ। ਮਿਸ਼ਨ ਹਾਈ ਸਕੂਲ, ਰਾਵਲਪਿੰਡੀ ਤੋਂ 1898 ਈ: ਵਿਚ ਮੈਟ੍ਰਿਕ ਪਾਸ ਕਰਨ ਉਪਰੰਤ ਉਸੇ ਸੰਸਥਾ ਦੁਆਰਾ ਗੋਰਡਨ ਮਿਸ਼ਨ ਕਾਲਜ ਨਾਮ ਅਧੀਨ ਸ਼ੁਰੂ ਕੀਤੇ ਕਾਲਜ ਵਿਚ ਐਫ.ਏ. ਜਮਾਤ ਵਿਚ ਦਾਖ਼ਲ ਹੋ ਗਿਆ। ਜਮਾਤਾਂ ਉਸੇ ਸਕੂਲ ਦੀ ਇਮਾਰਤ ਵਿਚ ਲੱਗਦੀਆਂ ਸਨ। 'ਖ਼ਾਲਸਾ ਟ੍ਰੈਕਟ ਸੁਸਾਇਟੀ', ਅੰਮ੍ਰਿਤਸਰ ਦੇ ਕੁਝ ਟ੍ਰੈਕਟ ਅਤੇ *ਸੁੰਦਰੀ* ਨਾਵਲ ਪੜ੍ਹਨ ਉਪਰੰਤ ਮੈਂ ਇਨ੍ਹਾਂ ਦੇ ਲੇਖਕ ਵੱਲ ਖਿੱਚਿਆ ਗਿਆ, ਜਿਨ੍ਹਾਂ ਦਾ ਨਾਂ ਮੈਨੂੰ ਭਾਈ ਵੀਰ ਸਿੰਘ ਦੱਸਿਆ ਗਿਆ। ਨੌਜਵਾਨ ਹਮੇਸ਼ਾ ਆਦਰਸ਼ ਤੋਂ ਪ੍ਰਭਾਵਿਤ ਹੁੰਦਾ ਹੈ। ਮੈਂ ਵੀ ਅਪਵਾਦ ਨਹੀਂ ਸਾਂ। ਮੈਂ ਐਫ.ਏ. ਪਾਸ ਕਰਨ ਮਗਰੋਂ ਆਰਥਕ ਸਹਾਇਤਾ ਦੀ ਅਣਹੋਂਦ ਕਾਰਨ ਅਗਲੇਰੀ ਪੜ੍ਹਾਈ ਜਾਰੀ ਨਾ ਰੱਖ ਸਕਿਆ ਅਤੇ ਪਹਿਲਾਂ ਡਾਕ ਵਿਭਾਗ ਵਿਚ ਤੇ ਮਗਰੋਂ ਸਪਲਾਈ ਤੇ ਟਰਾਂਸਪੋਰਟ ਦਫ਼ਤਰ ਵਿਚ ਨੌਕਰੀ ਕਰ ਲਈ। ਅਰੰਭ ਵਿਚ ਸਿੰਘ ਸਭਾ ਲਹਿਰ ਨੇ ਮੁੱਖ ਰੂਪ ਵਿਚ ਬ੍ਰਾਹਮਣੀ ਕਰਮ-ਕਾਂਡ ਤੇ ਰਸਮ ਰਿਵਾਜਾਂ ਵਿਰੁੱਧ ਜਹਾਦ ਛੇੜਿਆ, ਜੋ ਸਿੱਖ ਪੰਥ ਵਿਚ ਪ੍ਰਚੱਲਤ ਸਨ। ਆਚਰਣ-ਉਸਾਰੀ 'ਤੇ ਬਹੁਤ ਘੱਟ ਬਲ ਸੀ। ਹੁਣ ਮੈਂ ਕੋਈ ਗੁਪਤ ਗੱਲ ਪ੍ਰਗਟ ਨਹੀਂ ਕਰ ਰਿਹਾ ਜਦੋਂ ਮੈਂ ਇਹ ਕਹਿੰਦਾ ਹਾਂ ਕਿ, ਸਿੰਘ ਸਭਾ ਕਾਰਜਕਾਰਨੀ ਕਮੇਟੀ ਦੀ ਮੀਟਿੰਗ ਸਮੇਂ ਮੈਂਬਰ ਇਕ ਵੱਖਰੇ ਰੱਖੇ ਗਏ ਕਮਰੇ ਵਿਚ ਸ਼ਰਾਬ ਪੀਣ ਤੋਂ ਨਹੀਂ ਸਨ ਹੱਟਦੇ। ਮੈਂ ਮੁਖ ਰੂਪ ਵਿਚ ਸਭਾ ਦੇ ਯੂਥ ਵਿੰਗ ਦੀ ਸਿੱਖ ਯੰਗਮੈਨ ਐਸੋਸੀਏਸ਼ਨ ਲਈ ਕੰਮ ਕਰਦਾ ਸਾਂ ਅਤੇ ਇਸ ਨਵੀਂ ਲਹਿਰ ਵਿਚ ਦਿਲਚਸਪੀ ਰੱਖਣ ਵਾਲੇ ਕਿਸੇ ਸਿੱਖ ਵਿਦਵਾਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਨ ਲਈ ਉਤਸੁਕ ਸਾਂ, ਪਰ ਮੈਂ ਸੋਚਿਆ ਕਿ ਰਾਵਲਪਿੰਡੀ ਵਿਖੇ ਇਸ ਤਰ੍ਹਾਂ ਦਾ ਮੌਕਾ ਨਹੀਂ ਮਿਲੇਗਾ। ਇਸ ਲਈ ਜਦੋਂ ਮੈਨੂੰ ਸਰ ਸੁੰਦਰ ਸਿੰਘ ਮਜੀਠੀਆ ਦੇ ਪੁੱਤਰਾਂ ਨੂੰ ਪੜ੍ਹਾਈ ਲਈ ਟੀਊਟਰ ਦੀ ਪ੍ਰਾਈਵੇਟ ਨੌਕਰੀ ਦੀ ਪੇਸ਼ਕਸ਼ ਹੋਈ ਤਾਂ ਮੈਂ ਸਰਕਾਰੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਨਵੀਂ ਨੌਕਰੀ ਕਰਨ ਲਈ 6 ਜੂਨ, 1902 ਨੂੰ ਅੰਮ੍ਰਿਤਸਰ ਪੁੱਜਿਆ। ਮੈਂ ਰੇਲਵੇ ਸਟੇਸ਼ਨ ਤੋਂ ਕਾਰ ਵਾਲੇ ਨੂੰ ਵਜ਼ੀਰ ਹਿੰਦ ਪ੍ਰੈੱਸ ਲੈ ਚੱਲਣ ਲਈ ਆਖਿਆ। ਮੈਂ ਪਹਿਲਾਂ ਭਾਈ ਵੀਰ ਸਿੰਘ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਸਾਂ। *ਖ਼ਾਲਸਾ ਸਮਾਚਾਰ* ਵਿਚ ਉਨ੍ਹਾਂ ਦੀ ਲੇਖਣੀ ਅਤੇ ਟ੍ਰੈਕਟਾਂ ਵਿਚ ਗੁਰਬਾਣੀ ਦੀ ਟੀਕਾਕਾਰੀ ਤੇ ਵਿਆਖਿਆ ਨੇ ਮੈਨੂੰ ਉਨ੍ਹਾਂ ਪਾਸ ਗੁਰਬਾਣੀ ਦੇ ਅਧਿਐਨ ਲਈ ਰਹਿਨੁਮਾਈ ਲੈਣ ਦੀ ਪ੍ਰੇਰਨਾ ਦਿੱਤੀ। ਮੈਂ ਜਦੋਂ

ਉਨ੍ਹਾਂ ਨੂੰ ਆਪਣੇ ਬਾਰੇ ਦੱਸਿਆ ਤਾਂ ਉਨ੍ਹਾਂ ਨੇ ਡਰਾਈਵਰ ਨੂੰ ਪੁੱਛਿਆ ਕਿ ਤੈਨੂੰ ਸ. ਸੁੰਦਰ ਸਿੰਘ ਦਾ ਘਰ ਨਹੀਂ ਪਤਾ ਸੀ ? ਤਾਂ ਮੈਂ ਭਾਈ ਸਾਹਿਬ ਨੂੰ ਆਖਿਆ ਕਿ ਮੈਂ ਹੀ ਇਸ ਨੂੰ ਪ੍ਰੈੱਸ ਵਿਖੇ ਆਉਣ ਲਈ ਆਖਿਆ ਸੀ। ਉਨ੍ਹਾਂ ਦਾ ਗੋਰੇ ਚਿੱਟੇ ਮੁਖੜੇ ਉਪਰ ਸੁਹਣੀ ਕਾਲੀ ਦਾੜ੍ਹੀ ਸੋਭ ਰਹੀ ਸੀ ਤੇ ਉਨ੍ਹਾਂ ਦੇ ਮਿੱਠ-ਬੋਲੜੇ ਵਰਤਾਉ ਨੇ ਮੇਰੇ 'ਤੇ ਉਨ੍ਹਾਂ ਦੀ ਕੁਲੀਨ ਸ਼ਖ਼ਸੀਅਤ ਦਾ ਡੂੰਘਾ ਪ੍ਰਭਾਵ ਪਾਇਆ ਤੇ ਕੁਝ ਮਿੰਟਾਂ ਮਗਰੋਂ ਮੈਂ ਮਜੀਠਾ ਹਾਊਸ ਜਾਣ ਲਈ ਚੱਲ ਪਿਆ। ਉਸ ਵੇਲੇ ਮੇਰੇ ਖ਼ਾਬੋ-ਖ਼ਿਆਲ ਵਿਚ ਵੀ ਨਹੀਂ ਸੀ ਕਿ ਮੈਨੂੰ ਖ਼ਾਲਸਾ ਕਾਲਜ ਵਿਖੇ ਬੀ.ਏ. ਵਿਚ ਦਾਖ਼ਲਾ ਲੈਣ ਦੀ ਪ੍ਰਵਾਨਗੀ ਮਿਲ ਜਾਵੇਗੀ ਅਤੇ ਮੇਰੇ ਗੁਰਬਾਣੀ ਦੇ ਗੰਭੀਰ ਅਧਿਐਨ ਵਿਚ ਹੋਰ ਤਿੰਨ ਵਰ੍ਹਿਆਂ ਲਈ ਵਿਘਨ ਪੈ ਜਾਵੇਗਾ। ਇਹ ਸ. ਹਰਬੰਸ ਸਿੰਘ ਅਟਾਰੀ ਵੱਲੋਂ ਸ. ਸੁੰਦਰ ਸਿੰਘ ਨੂੰ ਮਿਲਣ ਆਇਆਂ, ਸਹਿਜ ਸੁਭਾਅ ਦਿੱਤਾ ਗਿਆ ਸੁਝਾਉ ਸੀ, ਜਿਸ ਨੇ ਮੇਰੀ ਜ਼ਿੰਦਗੀ ਨੂੰ ਇਸ ਦਿਸ਼ਾ ਵੱਲ ਤੋਰ ਦਿੱਤਾ। ਪਰ ਮੈਂ ਦੋ ਵਰ੍ਹੇ ਅੰਮ੍ਰਿਤਸਰ ਰਿਹਾ ਤਾਂ ਮੈਂ ਭਾਈ ਵੀਰ ਸਿੰਘ ਜੀ ਨੂੰ ਹਫ਼ਤੇ ਵਿਚ ਘੱਟੋ-ਘੱਟ ਇਕ ਵਾਰ ਮਿਲਣ ਦਾ ਫ਼ੈਸਲਾ ਕੀਤਾ। ਅਕਤੂਬਰ 1902 ਵਿਚ ਚੀਫ਼ ਖ਼ਾਲਸਾ ਦੀਵਾਨ ਹੋਂਦ ਵਿਚ ਆਇਆ ਅਤੇ ਉਸੇ ਸਾਲ ਦੀਵਾਨ ਚਲਾਉਣ ਵਾਲਿਆਂ ਦੇ ਹੱਥ ਵਿਚ ਖ਼ਾਲਸਾ ਕਾਲਜ ਦਾ ਕੰਟਰੋਲ ਚਲਾ ਗਿਆ। ਆਪਣੇ ਪਿੰਡ ਦੀ ਸਿੰਘ ਸਭਾ ਦੇ ਪ੍ਰਤੀਨਿਧ ਵਜੋਂ ਮੈਂ ਮੁੱਢ ਤੋਂ ਹੀ ਦੀਵਾਨ ਦਾ ਮੈਂਬਰ ਬਣ ਗਿਆ। ਭਾਈ ਵੀਰ ਸਿੰਘ ਕਦੇ ਦੀਵਾਨ ਦੇ ਮੈਂਬਰ ਨਹੀਂ ਬਣੇ, ਪਰ ਉਨ੍ਹਾਂ ਨੇ ਆਪਣੇ ਅਖ਼ਬਾਰ ਵਿਚ *ਖ਼ਾਲਸਾ ਸਮਾਚਾਰ* ਦੁਆਰਾ ਇਸ ਦੇ ਮੰਤਵ ਤੇ ਨਿਸ਼ਾਨਿਆਂ ਬਾਰੇ ਖੋਲ੍ਹ ਕੇ ਜਨਤਾ ਨੂੰ ਦੱਸਿਆ ਤੇ ਕੇਂਦਰੀ ਖ਼ਾਲਸਾ ਯਤੀਮਖ਼ਾਨੇ ਅਤੇ ਦੀਵਾਨ ਦੁਆਰਾ ਚਲਾਈਆਂ ਜਾ ਰਹੀਆਂ ਸੰਸਥਾਵਾਂ ਲਈ ਪੈਸੇ ਨਾਲ ਮਦਦ ਕਰਨ ਲਈ ਬਹੁਤ ਵਾਰ ਅਪੀਲਾਂ ਕੀਤੀਆਂ। ਉਹ ਖ਼ਾਲਸਾ ਕਾਲਜ ਕੌਂਸਲ ਦੇ ਮੈਂਬਰ ਸਨ ਪਰ ਉਨ੍ਹਾਂ ਨੇ ਕਦੇ ਮੈਨੇਜਿੰਗ ਕਮੇਟੀ ਲਈ ਚੋਣ ਨਹੀਂ ਲੜੀ। 1908 ਵਿਚ ਸਿੱਖ ਵਿਦਿਅਕ ਕਾਨਫ਼ਰੰਸ ਸ਼ੁਰੂ ਹੋਈ ਅਤੇ ਭਾਈ ਜੀ ਨੇ *ਖ਼ਾਲਸਾ ਸਮਾਚਾਰ* ਰਾਹੀਂ ਇਸ ਸੰਸਥਾ ਦੀ ਜ਼ਬਰਦਸਤ ਹਮਾਇਤ ਕੀਤੀ। ਕਾਰਕੁੰਨਾਂ ਦੀ ਪ੍ਰਾਈਵੇਟ ਮੀਟਿੰਗ ਵਿਚ ਮੈਂ ਕਦੇ ਉਨ੍ਹਾਂ ਨੂੰ ਸਾਥੀ ਕਾਰਕੁੰਨਾਂ 'ਤੇ ਆਪਣੇ ਵਿਚਾਰ ਜਾਂ ਸੁਝਾਓ ਠੋਸਦਿਆਂ ਨਹੀਂ ਦੇਖਿਆ। ਉਹ ਬੜੇ ਨਰਮ ਲਹਿਜੇ ਵਿਚ ਉਨ੍ਹਾਂ ਨੂੰ ਕਹਿੰਦੇ ਕਿ ਦੇਖੋ ਜੋ ਵਿਚਾਰ ਮੈਂ ਪੇਸ਼ ਕਰ ਰਿਹਾ ਹਾਂ, ਉਨ੍ਹਾਂ ਨੂੰ ਅਪਣਾਉਣਾ ਵਧੇਰੇ ਠੀਕ ਨਹੀਂ ਰਹੇਗਾ ?

ਈਰਖਾਲੂ ਲੋਕ ਉਨ੍ਹਾਂ ਦੇ ਵਿਹਾਰ ਵਿਚ ਨੁਕਸ ਕੱਢਣੋਂ ਬਾਜ਼ ਨਹੀਂ ਸਨ ਆਉਂਦੇ। ਅਸੀਂ ਦੋਨੋਂ 1929 ਈ: ਵਿਚ ਗੁਲਮਰਗ (ਕਸ਼ਮੀਰ) ਵਿਖੇ ਇਕੱਠੇ ਹੋ ਗਏ। ਇਕ ਦਿਨ ਮੈਂ ਉਨ੍ਹਾਂ ਦੇ ਨਿਵਾਸ-ਸਥਾਨ ਨੂੰ ਜਾ ਰਿਹਾ ਸਾਂ ਕਿ ਇਕ ਸੱਜਣ ਮੈਨੂੰ ਰਾਹ ਵਿਚ ਮਿਲ ਗਏ ਤੇ ਪੁੱਛਣ ਲੱਗੇ ਕਿ ਕਿਧਰ ਜਾ ਰਹੇ ਹੋ ? ਜਦੋਂ ਮੈਂ ਉਨ੍ਹਾਂ ਨੂੰ ਦੱਸਿਆ ਕਿ ਮੈਂ ਭਾਈ ਵੀਰ ਸਿੰਘ ਨੂੰ ਮਿਲਣ ਜਾ ਰਿਹਾ ਹਾਂ ਤਾਂ ਉਹ ਕੁਝ ਪਰੇਸ਼ਾਨ ਜਿਹੇ ਹੋ ਗਏ ਤੇ ਕਹਿਣ ਲੱਗੇ, "ਤੁਸਾਂ ਪੜ੍ਹੇ-ਲਿਖੇ ਲੋਕਾਂ ਨੇ ਭੱਠਾ ਬਿਠਾ ਦਿੱਤਾ ਹੈ। ਉਹ ਗੁਰੂ ਦਾ ਢੌਂਗ ਰਚਦਾ ਹੈ ਤੇ ਉਸ ਦੇ ਸ਼ਰਧਾਲੂ ਉਸ ਨੂੰ ਗੁਰੂ ਹੀ ਮੰਨਦੇ

ਹਨ।" ਮੈਂ ਜੁਆਬ ਦਿੱਤਾ, "ਪਿਛਲੇ 27 ਵਰ੍ਹਿਆਂ ਤੋਂ ਭਾਈ ਵੀਰ ਸਿੰਘ ਨੂੰ ਮੈਂ ਜਾਣਦਾ ਹਾਂ। ਇਨ੍ਹਾਂ ਦਿਨਾਂ ਵਿਚ ਮੈਂ ਆਪਣੀ ਪੂਰੀ ਕੀਤੀ ਪੁਸਤਕ *ਗੁਰਮਤਿ ਨਿਰਣਯ* ਦੇ ਇਕੱਲੇ ਇਕੱਲੇ ਅਧਿਆਇ ਬਾਰੇ ਉਨ੍ਹਾਂ ਨਾਲ ਵਿਚਾਰ ਕਰਦਾ ਹਾਂ। ਉਨ੍ਹਾਂ ਨੇ ਕਦੇ ਮੈਨੂੰ ਅਜਿਹਾ ਇਸ਼ਾਰਾ ਨਹੀਂ ਕੀਤਾ ਕਿ ਮੈਨੂੰ ਗੁਰੂ ਵਾਂਗ ਮੰਨੋ। ਮੈਂ ਉਨ੍ਹਾਂ ਨੂੰ ਸਿੱਖਾਂ ਵਿਚ ਸਭ ਤੋਂ ਵੱਧ ਵਿਦਵਾਨ ਮੰਨਦਾ ਹਾਂ, ਜੋ ਮਿੱਠ ਬੋਲੜੇ ਤੇ ਨਿਮਰਤਾ ਵਾਲੇ ਸੁਭਾਅ ਦੇ ਹਨ। ਆਪਣੇ ਵੱਲੋਂ ਕੀਤੇ ਜਾ ਰਹੇ ਪ੍ਰਚਾਰ ਨੂੰ ਆਪਣੇ ਜੀਵਨ ਵਿਚ ਅਮਲੀ ਰੂਪ ਦੇਣ ਲਈ ਉਹ ਪੂਰੀ ਸੁਹਿਰਦਤਾ ਨਾਲ ਯਤਨ ਕਰ ਰਹੇ ਹਨ ਅਤੇ ਇਸੇ ਕਾਰਨ ਮੈਂ ਉਨ੍ਹਾਂ ਦੀ ਸੰਗਤ ਕਰਨੀ ਚਾਹੁੰਦਾ ਹਾਂ।" ਉਸ ਨੇ ਆਖਿਆ, "ਠੀਕ ਹੈ, ਪਰ ਬਹੁਤ ਸਾਰੇ ਲੋਕ ਉਨ੍ਹਾਂ ਦੀ ਗੁਰੂ ਵਾਂਗੂੰ ਪੂਜਾ ਕਰਦੇ ਹਨ।" ਮੈਂ ਮੁਸਕਰਾਇਆ ਤੇ ਉਨ੍ਹਾਂ ਨੂੰ ਦੱਸਿਆ, "ਜੇਕਰ ਕੁਝ ਵਿਅਕਤੀ ਕਿਸੇ ਨੂੰ ਆਪਣਾ ਗੁਰੂ ਕਹਿਣ ਤੋਂ ਬਿਨਾਂ ਰਹਿ ਨਹੀਂ ਸਕਦੇ ਤਾਂ ਮੈਂ ਖ਼ੁਸ਼ ਹਾਂ ਕਿ ਉਨ੍ਹਾਂ ਨੇ ਕਿਸੇ ਅਗਿਆਨੀ ਖ਼ੁਦਗ਼ਰਜ਼ ਵਿਅਕਤੀ ਨਾਲੋਂ ਭਾਈ ਵੀਰ ਸਿੰਘ ਨੂੰ ਚੁਣਿਆ ਹੈ। ਮੈਨੂੰ ਯਕੀਨ ਹੈ ਕਿ ਉਹ ਉਨ੍ਹਾਂ ਨੂੰ ਠੀਕ ਰਾਹ 'ਤੇ ਪਾਉਣਗੇ ਤੇ ਉਨ੍ਹਾਂ ਦੀਆਂ ਗ਼ਲਤ-ਫ਼ਹਿਮੀਆਂ ਦੂਰ ਕਰਨਗੇ ਅਤੇ ਅਯਾਸ਼ੀ ਭਰੀ ਜ਼ਿੰਦਗੀ ਬਸਰ ਕਰਨ ਲਈ ਉਨ੍ਹਾਂ ਨੂੰ ਲੁੱਟਣਗੇ ਨਹੀਂ।" ਫਿਰ ਅਸੀਂ ਵੱਖ ਹੋ ਗਏ ਤੇ ਵੱਖ-ਵੱਖ ਰਾਹਾਂ 'ਤੇ ਚੱਲ ਪਏ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਅਧਿਐਨ ਲਈ ਭਾਈ ਜੀ ਨੇ ਮੇਰੀ ਵਾਕਫ਼ੀਅਤ ਗਿਆਨੀ ਹਜ਼ਾਰਾ ਸਿੰਘ ਜੀ ਨਾਲ ਕਰਵਾਈ ਜੋ ਉਨ੍ਹਾਂ ਦੇ ਵਿਦਵਾਨ ਨਾਨਾ ਜੀ ਸਨ, ਪਰ ਬਿਰਧ ਹੋਣ ਕਾਰਨ ਕਈ ਵਾਰ ਉਹ ਚੁੱਪ ਹੋ ਜਾਂਦੇ ਜਾਂ ਅਸੰਗਤ ਗੱਲਾਂ ਕਰਨ ਲੱਗਦੇ। ਮੈਂ ਸਹਿਣਸ਼ੀਲ ਰਹਿਣ ਦਾ ਵਾਅਦਾ ਕੀਤਾ ਅਤੇ ਮੇਰੀ ਕਾਪੀ ਵਿਚ ਅਜੇ ਵੀ ਕੁਝ ਲਿਖੇ ਗਏ ਨੋਟ ਅਤੇ ਔਖੇ ਸ਼ਬਦਾਂ ਦੇ ਅਰਥ ਸਾਂਭੇ ਪਏ ਹਨ ਜੋ ਉਨ੍ਹਾਂ ਨੇ ਮੈਨੂੰ ਲਿਖਵਾਏ ਸਨ। ਜੋ ਸਮੱਸਿਆਵਾਂ ਉਨ੍ਹਾਂ ਦੀ ਬਿਰਧ ਅਵਸਥਾ ਕਾਰਨ ਹੱਲ ਨਹੀਂ ਸਨ ਹੋ ਸਕਦੀਆਂ, ਉਹ ਮੈਂ ਗਿਆਨੀ ਸਰਦੂਲ ਸਿੰਘ ਪਾਸੋਂ ਉਨ੍ਹਾਂ ਦੀ ਵਿਆਖਿਆ ਖ਼ੁਸ਼ਖ਼ਤ ਲਿਖਤ ਵਿਚ ਲਿਖਵਾ ਲੈਂਦਾ, ਜੋ ਅੱਜ ਵੀ ਮੇਰੇ ਪਾਸ ਸਾਂਭੀ ਪਈ ਹੈ।

# ਭਾਈ ਵੀਰ ਸਿੰਘ ਤੇ ਸਿੰਘ ਸਭਾ ਲਹਿਰ

ਸਿੱਖ ਰਾਜ ਦੇ ਸਮੇਂ ਬ੍ਰਾਹਮਣਵਾਦ ਸਿੱਖ ਜਨਤਾ ਵਿਚ ਕਾਫ਼ੀ ਹੱਦ ਤਕ ਮੁੜ ਆ ਘੁਸਿਆ ਸੀ। ਸਿੱਖ ਸਰਦਾਰਾਂ ਦੇ ਸਾਹਮਣੇ ਲਕਸ਼, ਸਿੱਖੀ ਆਚਰਨ ਨਹੀਂ ਸੀ ਰਿਹਾ। ਬਹੁਤ ਸਾਰੇ ਮੁਗ਼ਲ ਸੂਬਿਆਂ ਵਾਂਗ ਐਸ਼-ਇਸ਼ਰਤ ਵਿਚ ਫਸ ਗਏ ਸਨ। ਸਤੀ ਦੀ ਰਸਮ ਵਿਰੁੱਧ ਤੀਜੇ ਅਤੇ ਪੰਜਵੇਂ ਗੁਰੂ ਜੀ ਨੇ ਪ੍ਰਚਾਰ ਕੀਤਾ ਸੀ, ਪਰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਸਮੇਂ ਕੁਝ ਰਾਣੀਆਂ, ਭਾਵੇਂ ਉਹ ਪਹਾੜਨਾਂ ਹੀ ਸਨ, ਜਿਊਂਦੀਆਂ ਮਹਾਰਾਜੇ ਦੀ ਚਿਤਾ ਪੁਰ ਬੈਠ ਕੇ ਉਨ੍ਹਾਂ ਦੇ ਨਾਲ ਸੜ ਗਈਆਂ। ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਮਗਰੋਂ ਸਤੀ ਹੋਣ ਦਾ ਇਹ ਪਹਿਲਾ ਵਾਕਿਆ ਸਿੱਖ-ਇਤਿਹਾਸ ਵਿਚ ਦਰਜ ਹੈ। ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਪਰਿਕਰਮਾ ਵਿਚ ਪੰਡਿਤ ਠਾਕਰ ਲੈ ਕੇ ਬੈਠਦੇ ਸਨ। ਉਹ ਆਪ ਉਨ੍ਹਾਂ ਦੀ ਪੂਜਾ ਕਰਦੇ ਸਨ, ਨਾਲ ਹੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਏ ਹਿੰਦੂ ਅਤੇ ਸਿੱਖ ਉਨ੍ਹਾਂ ਅੱਗੇ ਸਿਰ ਨਿਵਾਂਦੇ ਅਤੇ ਚਰਨਾਮ੍ਰਤ ਲੈਂਦੇ ਸਨ। ਬ੍ਰਹਮ ਬੂਟਾ ਅਖਾੜਾ ਦੇ ਸਾਹਮਣੇ ਇਕ ਬੋਹੜ ਦਾ ਰੁੱਖ ਹੈ। ਉਸ ਦੇ ਇਰਦ-ਗਿਰਦ ਇਕ ਪੱਕਾ ਥੜ੍ਹਾ ਬਣਿਆ ਹੋਇਆ ਸੀ, ਜਿਸ ਪੁਰ ਇਕ ਸ਼ਿਵਲਿੰਗ ਸਥਾਪਿਤ ਸੀ। ਸਿੱਖਾਂ ਦੇ ਜਨਮ ਮਰਨ, ਵਿਆਹ-ਢੰਗਾਂ ਉੱਤੇ ਫਿਰ ਮੁੜ ਉਸੇ ਤਰ੍ਹਾਂ ਬ੍ਰਾਹਮਣਾਂ ਪਾਸੋਂ ਗ੍ਰਹਿ ਪੂਜਣ, ਕਿਰਿਆ ਕਰਮ ਕਰਨ ਅਤੇ ਚੌਕ ਪੂਰਨ ਦਾ ਰਿਵਾਜ ਚੱਲ ਪਿਆ ਸੀ। ਗੁਰਮਰਿਆਦਾ ਤਾਂ ਸਭ ਨੂੰ ਵਿਸਰ ਗਈ ਸੀ। ਫ਼ੌਜਾਂ ਵਿਚ ਉਹ ਆਚਰਨ ਨਹੀਂ ਸੀ ਰਿਹਾ ਜਿਸ ਦਾ ਜ਼ਿਕਰ ਕਾਜ਼ੀ ਨੂਰ ਮੁਹੰਮਦ ਨੇ, ਜੋ ਅਹਿਮਦ ਸ਼ਾਹ ਦੁਰਾਨੀ ਨਾਲ ਆਇਆ ਸੀ, ਆਪਣੀ ਲਿਖਤ ਵਿਚ ਕੀਤਾ ਹੈ। ਉਹ ਕਾਫ਼ੀ ਮੁਤਅੱਸਬ ਸ਼ਾਇਰ ਸੀ। ਸਿੰਘ ਦੀ ਥਾਂ ਆਪਣੀ ਕਵਿਤਾ ਵਿਚ ਉਸ ਨੇ ਫ਼ਾਰਸੀ ਸ਼ਬਦ 'ਸੱਗ', ਜਿਸ ਦਾ ਅਰਥ ਕੁੱਤਾ ਹੈ, ਵਰਤਿਆ ਹੈ। ਪਰ ਇਕ ਅਧਿਆਇ ਵਿਚ ਇਨ੍ਹਾਂ ਦੀ ਬਹਾਦਰੀ ਵੇਖ ਕੇ ਉਹ ਇਨ੍ਹਾਂ ਦੀ ਉਸਤਤ ਕਰਨੋਂ ਨਾ ਰਹਿ ਸਕਿਆ। ਜੰਗ ਵਿਚ ਦਲੇਰੀ ਅਤੇ ਬੰਦੂਕ ਨਾਲ ਨਿਸ਼ਾਨਾ ਫੁੰਡਣ ਤੋਂ ਬਿਨਾਂ ਉਹ ਲਿਖਦਾ ਹੈ ਕਿ ਇਹ 'ਕੁੱਤੇ' ਕਿਸੇ ਤੀਵੀਂ ਉੱਤੇ ਭਾਵੇਂ ਉਹ ਗੋਲੀ ਹੋਵੇ ਜਾਂ ਰਾਣੀ, ਹੱਥ ਨਹੀਂ ਚੁੱਕਦੇ, ਨਾ ਨੱਠਦਿਆਂ ਨੂੰ ਰੋਕ ਕੇ ਮਾਰਦੇ ਹਨ। ਕੋਈ ਤੀਵੀਂ ਸਾਹਮਣੇ ਆ ਜਾਏ ਤਾਂ ਉਸ ਨੂੰ ਆਖਦੇ ਹਨ, 'ਬੁੱਢੀਏ, ਰਾਹ ਵਿੱਚੋਂ ਪਰ੍ਹੇ ਹੋ ਜਾ।' ਇਨ੍ਹਾਂ ਵਿਚ ਚੋਰ ਅਤੇ ਜ਼ਨਾਕਾਰ ਕੋਈ ਨਹੀਂ ਹੁੰਦਾ। ਪਰ ਕਵੀ ਸ਼ਾਹ ਮੁਹੰਮਦ, ਜਦੋਂ ਫ਼ੌਜਾਂ ਅੰਗਰੇਜ਼ਾਂ ਨਾਲ ਜੰਗ ਕਰਨ ਲਈ ਤਿਆਰ ਹੋਈਆਂ ਤਾਂ ਸਿਪਾਹੀਆਂ ਬਾਬਤ ਲਿਖਦਾ ਹੈ: 'ਅਸੀਂ ਲੰਡਨ ਮਾਰ ਕੇ ਉਨ੍ਹਾਂ ਦੇ ਸਤਰਖ਼ਾਨਿਆਂ ਵਿਚ ਵੜ ਕੇ ਉਨ੍ਹਾਂ

ਦੀਆਂ ਗੋਰੀਆਂ ਬੰਨ੍ਹ ਲਿਆਵਾਂਗੇ।' ਇਹ ਆਚਰਨ ਦੀ ਗਿਰਾਵਟ ਹੀ ਸੀ ਜਿਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਮਗਰੋਂ ਸਿੱਖ ਰਾਜ ਨੂੰ ਨਸ਼ਟ ਕੀਤਾ।

"ਅਠਾਰ੍ਹਵੀਂ ਸਦੀ ਦੇ ਆਖ਼ਰੀ ਸਾਲਾਂ ਵਿਚ ਜਦ ਕੁਝ ਕੁ ਸਿੱਖ ਸਰਦਾਰ ਚੋਖੇ ਸਮੇਂ ਆਪਣੇ ਦੇਸ਼, ਆਪਣੇ ਬਜ਼ੁਰਗਾਂ, ਸੰਬੰਧੀਆਂ ਤੇ ਆਪਣੇ ਆਪ ਨਾਲ ਹੁੰਦੀ ਚਲੀ ਆ ਰਹੀ ਸਖ਼ਤੀ ਦੀ ਤਾਜ਼ਾ ਯਾਦ 'ਤੇ ਅਸਰ ਹੇਠਾਂ ਕਾਇਮ ਹੋਈ ਹਕੂਮਤ ਤੇ ਤਾਕਤ ਦੇ ਨਸ਼ੇ ਵਿਚ ਵਾਹਿਗੁਰੂ ਅਤੇ ਗੁਰੂ ਨੂੰ ਭੁੱਲਦੇ ਦਿੱਸੇ ਤਾਂ ਆਮ ਸਿੱਖ ਸੰਗਤਾਂ ਵਿਚ ਇਸ ਨੂੰ ਮਹਿਸੂਸ ਕੀਤਾ ਜਾਣ ਲੱਗ ਪਿਆ ਤੇ ਵਿਚਾਰਵਾਨਾਂ ਵਿਚ ਇਸ ਦੀ ਚਰਚਾ ਚੱਲ ਪਈ। ਇਸ ਸਮੇਂ ਕੇਵਲ ਗੁਰਦੁਆਰੇ ਅਤੇ ਧਰਮਸ਼ਾਲਾ ਹੀ ਸੰਗਤ-ਅਸਥਾਨ ਹੁੰਦੇ ਸਨ, ਜਿਥੇ ਕਿ ਲੋਕ ਵਿਚਾਰ-ਵਟਾਂਦਰਾ ਕਰਦੇ ਤੇ ਜ਼ਰੂਰੀ ਸੋਚਾਂ ਸੋਚਿਆ ਕਰਦੇ ਸਨ। ਧਾਰਮਿਕ ਜੀਵਨ ਵੱਲ ਪੈਦਾ ਹੋ ਰਹੀ ਅਰੁੱਚੀ ਨੂੰ ਦੇਖ ਕੇ ਥਾਉਂ ਥਾਈਂ ਬੈਠੇ ਕਈ ਵਾਹਿਗੁਰੂ-ਨਾਮ-ਆਧਾਰੀ ਮਹਾਂ ਪੁਰਖ ਸੰਤਾਂ ਨੇ ਗੁਰਸਿੱਖੀ ਜੀਵਨ ਨੂੰ ਸੁਰਜੀਤ ਰੱਖਣ ਲਈ ਸੁਭਾਵਕ ਹੀ ਇਸ ਨਵੀਂ ਅਸਿੱਖ ਰੌਂਅ ਦੀ ਮਿੱਠੀ ਮਿੱਠੀ ਨਿਖੇਧੀ ਨਾਲ ਇਸ ਦੇ ਮੰਦੇ ਅਸਰਾਂ ਨੂੰ ਪਰ੍ਹੇ ਰੱਖਣ ਲਈ ਯਤਨ ਅਰੰਭੇ ਅਤੇ ਲੋਕਾਂ ਨੂੰ ਸਿੱਖੀ ਜੀਵਨ ਵੱਲ ਜ਼ਰਾ ਕੁ ਜ਼ਿਆਦਾ ਉਤਸ਼ਾਹ ਨਾਲ ਪ੍ਰੇਰਨਾ ਸ਼ੁਰੂ ਕੀਤਾ, ਤਾਂ ਕਿ ਉਨ੍ਹਾਂ ਦੀ ਰੁਚੀ ਸਿੱਖੀ ਆਦਰਸ਼ ਵੱਲ ਝੁਕਦੀ ਜਾਏ ਅਤੇ ਸਿੱਖ ਸਰਦਾਰ ਆਪਣੇ ਦੇਸ ਦੇ ਪੂਰਵਾਧਿਕਾਰੀ ਮੁਗ਼ਲ ਤੇ ਪਠਾਣ ਹਾਕਮਾਂ ਦੀ ਤਰ੍ਹਾਂ ਪਰਜਾ-ਪਾੜਕ ਬਘਿਆੜਾਂ ਦੀ ਥਾਂ ਪਰਜਾ-ਪਾਲਕ ਜਥੇਦਾਰ ਬਣਨ।"[1]



ਡਾ. ਗੰਡਾ ਸਿੰਘ ਫਿਰ ਕੁਝ ਉੱਘੇ ਸੱਜਣਾਂ ਦੇ ਨਾਮ ਲਿਖਦੇ ਹਨ, ਜਿਨ੍ਹਾਂ ਸਿੱਖ ਰਾਜ ਸਮੇਂ ਇਸ ਪਾਸੇ ਜਤਨ ਕੀਤੇ। "ਅਨੰਦਪੁਰ ਵਿਚ ਬਾਬਾ ਨੈਣਾ ਸਿੰਘ ਨਿਹੰਗ ਜਿਨ੍ਹਾਂ ਦੇ ਅਨੁਸਾਰੀ ਬਾਬਾ ਫੂਲਾ ਸਿੰਘ ਨਿਹੰਗ ਹੋਏ। ਮਾਝੇ ਵਿਚ ਡੇਰਾ ਬਾਬਾ ਬੰਦਾ ਸਿੰਘ (ਰਿਆਸਤ ਜੰਮੂ) ਦੇ ਮਹੰਤ ਬਾਬਾ ਜੁਝਾਰ ਸਿੰਘ ਨੇ ਲੋਕਾਂ ਨੂੰ ਸਿੱਖੀ ਵੱਲ ਪ੍ਰੇਰਿਤ ਕੀਤਾ ਅਤੇ ਬਾਬਾ ਸਾਹਿਬ ਸਿੰਘ ਬੇਦੀ ਦਾ ਸਿੱਖ ਸਰਦਾਰਾਂ ਅਤੇ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਉੱਪਰ ਬੜਾ ਅਸਰ ਸੀ। ਮਾਲਵੇ ਵਿਚ ਨਿਰਮਲੇ ਸੰਤ ਸਨ, ਲਹਿੰਦੇ ਵਿਚ ਅੱਡਣ ਸ਼ਾਹੀ ਸੰਤਾਂ ਦਾ ਬੜਾ ਪ੍ਰਚਾਰ ਸੀ।"

ਪ੍ਰੰਤੂ ਬ੍ਰਾਹਮਣਵਾਦ ਅਤੇ ਦੇਵੀ-ਦੇਵਤਿਆਂ ਅਤੇ ਬੁੱਤ-ਪੂਜਾ ਤੋਂ ਸਿੱਖਾਂ ਨੂੰ ਹਟਾਉਣ ਲਈ ਪਹਿਲਾ ਜਥੇਬੰਦ ਕੰਮ ਬਾਬਾ ਦਇਆਲ ਜੀ ਨੇ, ਜੋ ਨਿਰੰਕਾਰੀ ਲਹਿਰ ਦੇ ਮੋਢੀ ਸਨ, ਰਾਵਲਪਿੰਡੀ ਵਿਚ ਅਰੰਭਿਆ। ਬਾਬਾ ਦਇਆਲ ਜੀ ਦਾ ਜਨਮ 17 ਮਈ, 1783 ਵਿਚ ਮਹੱਲਾ ਆਸੀਆਂ, ਕੱਕੜਾਂ ਦੀ ਗਲੀ ਵਿਚ ਹੋਇਆ। ਇਨ੍ਹਾਂ ਦੇ ਵੱਡੇ-ਵਡੇਰੇ ਕਾਬਲੋਂ ਆ ਕੇ ਪਸ਼ੌਰ ਵਿਚ ਵੱਸੇ ਸਨ ਅਤੇ ਸਰਾਫ਼ੀ ਦਾ ਕੰਮ ਕਰਦੇ ਸਨ। ਇਹ ਟੱਬਰ ਕਈ ਪੀੜ੍ਹੀਆਂ ਤੋਂ ਗੁਰੂ-ਭਗਤੀ ਵਿਚ ਉੱਘਾ ਸੀ। ਇਕੇਰਾਂ ਉਨ੍ਹਾਂ ਦਾ ਪੜਦਾਦਾ, ਦੇਵੀ ਸਹਾਇ, ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਸਾਹਿਬ ਗਿਆ, ਜਿਥੇ ਉਸ ਨੂੰ ਦੋ ਸਿੱਖ—ਭਾਈ ਭਗਵਾਨ ਸਿੰਘ, ਜੋ ਦਸਮ ਗੁਰੂ

---

1. *ਕੂਕਿਆਂ ਦੀ ਵਿਥਿਆ*, ਕ੍ਰਿਤ ਡਾ. ਗੰਡਾ ਸਿੰਘ, 1944 ਦੀ ਛਾਪ, ਪੰਨੇ 9-10.

ਜੀ ਦਾ ਖ਼ਜ਼ਾਨਚੀ ਸੀ ਅਤੇ ਉਸ ਦਾ ਪੁੱਤਰ ਵਸਾਖਾ ਸਿੰਘ ਮਿਲੇ। ਦੇਵੀ ਸਹਾਇ ਅਤੇ ਭਗਵਾਨ ਸਿੰਘ ਵਿਚ ਬਹੁਤ ਮਿੱਤ੍ਰਤਾ ਹੋ ਗਈ। ਵਸਾਖਾ ਸਿੰਘ ਦਾ ਇਕ ਪੁੱਤਰ ਮਿਲਖਾ ਸਿੰਘ ਅਤੇ ਇਕ ਧੀ 'ਲਡਿੱਕੀ' ਸੀ, ਜੋ ਦੇਵੀ ਸਹਾਇ ਦੇ ਪੋਤੇ, ਭਾਈ ਰਾਮ ਸਹਾਇ ਨਾਲ ਵਿਆਹੀ ਗਈ। ਵਸਾਖਾ ਸਿੰਘ, ਜੋ ਗੁਰਬਾਣੀ ਦਾ ਬਹੁਤ ਪ੍ਰੇਮੀ ਸੀ, ਨੇ ਦਾਜ ਵਿਚ ਇਕ ਲਿਖਤੀ ਬੀੜ ਗੁਰੂ ਗ੍ਰੰਥ ਸਾਹਿਬ ਦੀ ਆਪਣੀ ਧੀ ਨੂੰ ਦਿੱਤੀ। ਇਹ ਬੀੜ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰੇ (ਪਿਸ਼ਾਵਰ) ਵਿਚ ਰੱਖੀ ਗਈ। ਬਾਬਾ ਜੀ ਅਜੇ ਬੱਚੇ ਹੀ ਸਨ ਕਿ ਉਨ੍ਹਾਂ ਦੇ ਪਿਤਾ ਜੀ ਗੁਜ਼ਰ ਗਏ। ਬੀਬੀ ਲਡਿੱਕੀ ਰੋਜ਼ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਅੰਮ੍ਰਿਤ ਵੇਲੇ ਜਾਂਦੀ, ਜਿਥੇ ਉਹ ਬੁਹਾਰੀ ਆਦਿ ਦੇ ਕੇ ਕੀਰਤਨ ਸੁਣਦੀ ਅਤੇ ਨਾਲ ਹੀ ਆਪਣੇ ਪੁੱਤਰ ਬਾਬਾ ਦਇਆਲ ਜੀ ਨੂੰ ਲੈ ਜਾਂਦੀ। ਨਾਨਕਿਆਂ-ਦਾਦਕਿਆਂ ਦੋਹਾਂ ਟੱਬਰਾਂ ਤੋਂ ਸਿੱਖੀ ਦੀ ਦਾਤ ਬਾਬਾ ਜੀ ਨੂੰ ਮਿਲੀ। ਮਾਂ ਦੇ ਗੁਜ਼ਰ ਜਾਣ ਬਾਅਦ ਬਾਬਾ ਜੀ ਆਪਣਾ ਕਾਰੋਬਾਰ ਚਾਚਿਆਂ, ਤਾਇਆਂ ਅਤੇ ਉਨ੍ਹਾਂ ਦੇ ਸਪੁੱਤਰਾਂ ਨਾਲ ਲੇਖਾ-ਜੋਖਾ ਕਰ ਕੇ ਜੋ ਕੁਝ ਮਿਲਿਆ, ਨਾਲ ਲੈ ਕੇ ਸੰਨ 1808 ਵਿਚ ਰਾਵਲਪਿੰਡੀ ਆਏ ਅਤੇ ਉਥੇ ਪੰਸਾਰੀ ਦੀ ਦੁਕਾਨ ਖੋਲ੍ਹ ਲਈ। ਉਸ ਵਕਤ ਤੀਕ ਉਨ੍ਹਾਂ ਨੂੰ ਸਿੱਖ ਧਰਮ ਦਾ ਕਾਫ਼ੀ ਗਿਆਨ ਹੋ ਗਿਆ ਸੀ। ਉਹ ਰੋਜ਼ ਪਸ਼ੌਰੀਆਂ ਦੀ ਧਰਮਸ਼ਾਲ ਵਿਚ ਅੰਮ੍ਰਿਤ ਵੇਲੇ ਜਾਂਦੇ, ਕੀਰਤਨ ਸੁਣਦੇ ਅਤੇ ਸੰਧਿਆ ਸਮੇਂ ਰਹਰਾਸਿ ਦੇ ਪਾਠ ਲਈ ਵੀ ਹਾਜ਼ਰ ਹੁੰਦੇ। ਉਥੇ ਹੀ ਉਨ੍ਹਾਂ ਨੇ ਮਨਮਤ ਦੇ ਵਿਰੁੱਧ ਪ੍ਰਚਾਰ ਅਰੰਭਿਆ ਅਤੇ ਸਿੱਖਾਂ ਨੂੰ ਬ੍ਰਾਹਮਣਵਾਦ ਤੋਂ ਮੁਕਤ ਹੋਣ ਲਈ ਉਪਦੇਸ਼ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਭਾਈ ਚਰਨ ਦਾਸ ਭੇਰਾ ਨਿਵਾਸੀ ਦੀ ਲੜਕੀ ਮੂਲਾ ਦੇਵੀ ਨਾਲ ਆਪਣੀ ਸ਼ਾਦੀ ਵੇਲੇ ਗੁਰਬਾਣੀ ਅਤੇ ਅਰਦਾਸ ਤੋਂ ਕੰਮ ਲਿਆ ਅਤੇ ਚੇਤ੍ਰ ਦੇ ਮਹੀਨੇ ਵਿਚ ਜਿਸ ਨੂੰ ਬ੍ਰਾਹਮਣ ਅਭਾਗਾ ਸਮਝਦੇ ਹਨ, ਇਹ ਕਾਜ ਨਿਬਾਹਿਆ। ਕਹਿੰਦੇ ਹਨ, ਬਾਬਾ ਦਇਆਲ ਜੀ ਦੀ ਮਹਿਮਾ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਜਦੋਂ ਉਹ ਇਕੇਰਾਂ ਰਾਵਲਪਿੰਡੀ ਗਏ, ਉਨ੍ਹਾਂ ਦੇ ਦਰਸ਼ਨ ਲਈ ਹਾਜ਼ਰ ਹੋਏ। ਬ੍ਰਾਹਮਣਾਂ ਅਤੇ ਬ੍ਰਾਹਮਣਵਾਦੀ ਸਿੱਖਾਂ ਅਤੇ ਹਿੰਦੂਆਂ ਵੱਲੋਂ ਇਨ੍ਹਾਂ ਦਾ ਤਕੜਾ ਵਿਰੋਧ ਹੋਇਆ। ਖੂਹਾਂ ਤੋਂ ਪਾਣੀ ਭਰਨਾ ਬੰਦ ਕੀਤਾ ਗਿਆ, ਨਿਰੰਕਾਰੀ ਬ੍ਰਾਦਰੀਆਂ ਵਿੱਚੋਂ ਛੇਕੇ ਗਏ। ਇਥੋਂ ਤੀਕ ਕਿ ਰਾਵਲਪਿੰਡੀ ਸ਼ਹਿਰ ਦੀ ਸ਼ਮਸ਼ਾਨ ਭੂਮੀ ਵਿਚ ਇਨ੍ਹਾਂ ਦੇ ਮੁਰਦੇ ਸਾੜਨ ਪੁਰ ਵੀ ਰੋਕ ਲਾਈ ਗਈ। ਪ੍ਰੰਤੂ ਬਾਬਾ ਜੀ ਅਤੇ ਮਗਰੋਂ ਉਨ੍ਹਾਂ ਦੇ ਸਪੁੱਤਰ ਬਾਬਾ ਦਰਬਾਰਾ ਸਿੰਘ ਨੇ ਇਸ ਦੀ ਕੱਖ ਪ੍ਰਵਾਹ ਨਾ ਕੀਤੀ ਅਤੇ ਗੁਰਮਤ ਦੇ ਪ੍ਰਚਾਰ ਅਤੇ ਮਨਮਤ ਦੇ ਪ੍ਰਹਾਰ ਵਿਚ ਜੁਟੇ ਰਹੇ। ਪੋਠੋਹਾਰ, ਧੰਨੀ, ਪਸ਼ੌਰ ਅਤੇ ਉੱਤਰ-ਪੱਛਮੀ ਸੂਬੇ ਵਿਚ ਬਹੁਤ ਲੋਕ ਇਨ੍ਹਾਂ ਦੇ ਅਨੁਯਾਈ ਹੋ ਗਏ। 1855 ਈ: ਵਿਚ ਪੰਜਾਬ ਵਿਚ ਪਹਿਲਾ 'ਅਨੰਦ ਵਿਆਹ' ਭਾਈ ਭੋਲਾ ਸਿੰਘ ਸਪੁੱਤਰ ਨਿਹਾਲ ਸਿੰਘ ਦਾ ਬੀਬੀ ਨਿਹਾਲੀ, ਸਪੁੱਤਰੀ ਭਾਈ ਵਾਹਿਗੁਰੂ ਸਿੰਘ ਨਾਲ ਹੋਇਆ। ਬਾਬਾ ਦਰਬਾਰਾ ਸਿੰਘ ਜੀ ਦੇ ਮਗਰੋਂ ਉਨ੍ਹਾਂ ਦੇ ਛੋਟੇ ਭਰਾ ਬਾਬਾ ਰੱਤਾ ਜੀ ਇਸ ਲਹਿਰ ਦੇ ਸੰਚਾਲਕ ਬਣੇ। ਉਨ੍ਹਾਂ ਮਗਰੋਂ ਬਾਬਾ ਗੁਰਦਿੱਤ ਸਿੰਘ ਜੀ ਅਤੇ ਫਿਰ ਬਾਬਾ ਹਰਾ ਸਿੰਘ ਜੀ ਨੇ ਇਹ ਕੰਮ ਸੰਭਾਲਿਆ। ਅੱਜ-ਕੱਲ੍ਹ ਬਾਬਾ ਗੁਰਬਖ਼ਸ਼ ਸਿੰਘ ਜੀ ਇਸ

ਕੰਮ ਨੂੰ ਚਲਾ ਰਹੇ ਹਨ। ਦੇਸ਼ ਦੀ ਵੰਡ ਮਗਰੋਂ ਨਿਰੰਕਾਰੀ ਦਰਬਾਰ ਦੀ ਸਥਾਪਨਾ ਚੰਡੀਗੜ੍ਹ ਸੈਕਟਰ 21 ਵਿਚ ਕੀਤੀ ਗਈ ਹੈ। ਦੇਸ ਦੀ ਵੰਡ ਮਗਰੋਂ ਨਿਰੰਕਾਰੀ ਦਰਬਾਰ ਦੀ ਸਥਾਪਨਾ ਦਾ ਪ੍ਰਚਾਰ ਜਾਰੀ ਹੈ। ਬਾਬਾ ਦਰਬਾਰਾ ਸਿੰਘ ਜੀ ਨੇ ਚਾਰ ਅਸੂਲ ਇਸ ਲਹਿਰ ਦੇ ਥਾਪੇ ਸਨ—1. ਇਕ ਨਿਰੰਕਾਰ ਤੋਂ ਬਿਨਾਂ ਹੋਰ ਕਿਸੇ ਦੀ ਪੂਜਾ ਨਾ ਕਰਨੀ; 2. ਮਾਤਾ ਪਿਤਾ ਦੀ ਇੱਜ਼ਤ ਅਤੇ ਸੇਵਾ ਕਰਨੀ; 3. ਆਪਣੀ ਉਪਜੀਵਕਾ ਨਿਰਮਲ ਵਿਹਾਰ ਤੋਂ ਤੋਰਨੀ, ਅਤੇ 4. ਵਿਕਾਰਾਂ ਤੋ ਬਚਣਾ।[2]

ਹੈਰਾਨੀ ਦੀ ਗੱਲ ਹੈ ਕਿ ਦੂਜੀ ਸੁਧਾਰਕ ਲਹਿਰ ਅਰਥਾਤ ਨਾਮਧਾਰੀ (ਕੂਕਾ) ਦਾ ਅਰੰਭ ਵੀ ਇਕ ਸਹਿਜਧਾਰੀ ਦੇ ਉਪਦੇਸ਼ਾਂ ਤੋਂ ਹੋਇਆ। ਇਹ ਭਗਤ ਜਵਾਹਰ ਮਲ ਉਰਫ਼ ਸਾਈਂ ਸਾਹਿਬ ਸਨ। ਇਹ ਪਿੰਡ ਸਰਾਏ ਸਲਾਹ ਵਿਚ, ਜੋ ਹਰੀਪੁਰ (ਪਾਕਿ) ਦੇ ਨੇੜੇ ਹੈ, ਜਨਮੇ। ਇਨ੍ਹਾਂ ਦੇ ਪਿਤਾ ਦਿਆਲ ਚੰਦ, ਪ੍ਰਸਿੱਧ ਦਿਆਲ-ਭਗਤ, ਸੰਸਕ੍ਰਿਤ ਦੇ ਬੜੇ ਵਿਦਵਾਨ ਪੰਡਿਤ ਸਨ ਅਤੇ ਵੈਦ ਦਾ ਕੰਮ ਕਰਦੇ ਸਨ। ਨਿੱਜੀ ਜੀਵਨ ਇਨ੍ਹਾਂ ਦਾ ਇਤਨਾ ਸੁੱਚਾ, ਨਿਰਛਲ ਤੇ ਉੱਚਾ ਸੀ ਕਿ ਉਨ੍ਹਾਂ ਨੂੰ ਲੋਕੀਂ ਭਗਤ ਕਰ ਕੇ ਸੱਦਦੇ ਸਨ। ਪਹਿਲਾਂ ਇਹ ਵੈਸ਼ਨੋ ਮਤ ਦੇ ਅਨੁਯਾਈ ਸਨ। ਦਾਣੇ ਧੋ ਕੇ ਪਿਹਾਉਂਦੇ, ਲੱਕੜਾਂ ਧੋ ਕੇ ਬਾਲਦੇ ਅਤੇ ਪ੍ਰਸ਼ਾਦ ਆਪਣੇ ਹੱਥੀਂ ਤਿਆਰ ਕਰ ਕੇ ਛਕਦੇ ਸਨ।

ਆਪਣੇ ਸਾਹੁਰੇ ਦੀ ਮੌਤ ਮਗਰੋਂ ਭਗਤ ਦਿਆਲ ਜੀ ਦੀ ਵਿਧਵਾ ਨੂੰਹ ਮਹਾਂ ਦੇਵੀ, ਆਪਣੇ ਛੇ ਦੇਵਰਾਂ ਨੂੰ ਨਾਲ ਲੈ ਕੇ ਰਾਵਲਪਿੰਡੀ ਆ ਗਈ। ਇਨ੍ਹਾਂ ਛਿਆਂ ਵਿੱਚੋਂ ਤਿੰਨ ਤਾਂ ਬਿਨਾਂ ਸੰਤਾਨ ਹੀ ਮਰ ਗਏ। ਬਾਕੀ ਤਿੰਨਾਂ—ਭਗਤ ਜਵਾਹਰ ਮਲ, ਭਗਤ ਹੁਸ਼ਨਾਕ ਸਿੰਘ ਅਤੇ ਭਗਤ ਸੋਹਣਾ ਮਲ—ਵਿੱਚੋਂ ਸਭ ਤੋਂ ਵੱਡੇ ਭਗਤ ਜਵਾਹਰ ਮਲ ਹੀ ਬਹੁਤ ਮਸ਼ਹੂਰ ਹੋਏ। ਭਗਤ ਜਵਾਹਰ ਮਲ ਛੋਟੀ ਉਮਰ ਤੋਂ ਹੀ ਧਾਰਮਿਕ ਬਿਰਤੀ ਵਾਲੇ ਸਨ ਅਤੇ ਭਗਤੀ ਦੀ ਲਗਨ ਉਨ੍ਹਾਂ ਨੂੰ ਵਿਰਸੇ ਵਿਚ ਮਿਲੀ ਸੀ। ਰਾਵਲਪਿੰਡੀ ਦੀ ਸਿੱਖ ਸੰਗਤ ਨੇ ਆਪ ਨੂੰ ਗੁਰਬਾਣੀ ਵੱਲ ਹੋਰ ਪ੍ਰੇਰਿਤ ਕਰ ਦਿੱਤਾ। ਨਾਮ-ਅਭਿਆਸ ਦੀ ਰੰਗਤ ਚੜ੍ਹ ਗਈ ਅਤੇ ਉਹ ਸ਼ਬਦ ਕੀਰਤਨ ਵਿਚ ਮਗਨ ਰਹਿਣ ਲੱਗ ਪਏ, ਇਸ ਲਈ ਜਨਤਾ ਵਿਚ ਉਹ ਸਾਈਂ ਜੀ ਦੇ ਨਾਮ ਨਾਲ ਪ੍ਰਸਿੱਧ ਹੋ ਗਏ। ਕਾਰ-ਵਿਹਾਰ ਲਈ ਜਦੋਂ ਉਹ ਰਾਵਲਪਿੰਡੀ ਤੋਂ ਹਜ਼ਰੋ ਚਲੇ ਗਏ ਤਾਂ ਉਥੇ ਇਕ ਸਤਿਸੰਗ ਮੰਡਲ ਕਾਇਮ ਹੋ ਗਿਆ। ਇਸ ਮੰਡਲ ਦੇ ਇਕ ਉੱਘੇ ਅਧਿਕਾਰੀ ਭਾਈ ਬਾਲਕ ਸਿੰਘ ਸਨ।

ਭਾਈ ਬਾਲਕ ਸਿੰਘ ਦਾ ਜਨਮ ਸੰਨ 1799 ਈ: ਵਿਚ ਜ਼ਿਲ੍ਹਾ ਅਟਕ ਦੇ ਇਕ ਪਿੰਡ ਛੋਈ ਵਿਚ ਭਾਈ ਦਿਆਲ ਸਿੰਘ ਦੇ ਘਰ ਹੋਇਆ। ਆਪ ਦੇ ਪਿਤਾ ਹੱਟੀ ਕਰਿਆ ਕਰਦੇ ਸਨ। ਜਦੋਂ ਆਪ ਦੇ ਪਿਤਾ ਤੇ ਵੱਡੇ ਭਰਾਤਾ, ਭਾਈ ਮੰਨਾ ਸਿੰਘ, ਆਪਣੀ ਦੁਕਾਨ ਹਜ਼ਰੋ ਲੈ ਆਏ ਤਾਂ ਇਹ ਵੀ ਉਨ੍ਹਾਂ ਨਾਲ ਉਥੇ ਆ ਗਏ। ਹਜ਼ਰੋ

2. ਨਿਰੰਕਾਰੀ ਲਹਿਰ ਸੰਬੰਧੀ ਇਹ ਤੱਥ ਇਕ ਅੰਗਰੇਜ਼ੀ ਪੁਸਤਕ ਵਿੱਚੋਂ ਲਏ ਗਏ ਹਨ, ਜੋ ਪ੍ਰੋਫ਼ੈਸਰ ਸ਼ੇਰ ਸਿੰਘ ਕ੍ਰਿਤ 'ਨਿਰੰਕਾਰੀ ਯੁਵਕ ਸਭਾ' ਨੇ 31 ਜਨਵਰੀ, 1972 ਨੂੰ ਪ੍ਰਕਾਸ਼ਿਤ ਕੀਤੀ ਹੈ।

ਵਿਚ ਭਗਤ ਜਵਾਹਰ ਮਲ ਦੀ ਸੰਗਤ ਨੇ ਇਨ੍ਹਾਂ ਨੂੰ ਚੋਖੀ ਰੰਗਤ ਚਾੜ੍ਹ ਦਿੱਤੀ ਅਤੇ ਇਹ ਹੌਲੀ ਹੌਲੀ ਸਿੱਖੀ ਪ੍ਰਚਾਰ ਅਤੇ ਨਾਮ ਅਭਿਆਸ ਕਾਰਨ ਸੰਗਤ ਵਿਚ ਮੁਖੀ ਗਿਣੇ ਜਾਣ ਲੱਗੇ। ਜੀਵਨ ਦੇ ਅੰਤ ਤੀਕ ਸਾਈਂ ਜੀ ਲਈ ਇਨ੍ਹਾਂ ਦੀ ਸ਼ਰਧਾ-ਭਗਤੀ ਅਟੁੱਟ ਰਹੀ। ਆਪ 6 ਦਸੰਬਰ, 1892 ਨੂੰ ਗੁਰਪੁਰੀ ਸਿਧਾਰ ਗਏ। ਮੁਫ਼ਤੀ ਗ਼ੁਲਾਮ ਸਰਵਰ ਕੁਰੇਸ਼ੀ, ਲਾਹੌਰੀ ਨੇ ਆਪਣੀ ਪੁਸਤਕ *ਤਾਰੀਖ਼ ਮਖ਼ਜ਼ਨਿ-ਪੰਜਾਬ* ਵਿਚ ਲਿਖਿਆ ਹੈ ਕਿ ਅੰਤ ਸਮੇਂ ਉਨ੍ਹਾਂ ਆਪਣੇ ਸੇਵਕਾਂ ਨੂੰ ਇਹ ਤੇਰ੍ਹਾਂ ਹੁਕਮ ਦਿੱਤੇ[3]:

1. ਬਹਿੰਦੇ ਉੱਠਦੇ, ਸੌਂਦੇ ਜਾਗਦੇ ਵਾਹਿਗੁਰੂ ਦਾ ਭਜਨ ਕਰਿਆ ਕਰੇ ਅਤੇ ਅੱਠ ਪਹਿਰਾਂ ਵਿਚ ਤਿੰਨ ਵਾਰੀ ਅਸ਼ਨਾਨ ਕਰਿਆ ਕਰੇ।
2. ਚਮੜੇ ਦੇ ਡੋਲ ਵਿੱਚੋਂ ਪਾਣੀ ਨਾ ਪੀਏ।
3. ਆਪਣੇ ਗੁਰ-ਭਾਈਆਂ ਤੋਂ ਬਿਨਾਂ ਹੋਰ ਕਿਸੇ ਦੇ ਹੱਥ ਦਾ ਪੱਕਾ ਪ੍ਰਸ਼ਾਦ ਨਾ ਛਕੇ।
4. ਵਿਆਹ ਸ਼ਾਦੀ ਅਨੰਦ ਰੀਤੀ ਨਾਲ ਕਰੇ ਅਤੇ ਖ਼ਰਚ ਕੁਝ ਨਾ ਕਰੇ।
5. ਹਰ ਮਹੀਨੇ ਸਵਾ ਰੁਪਈਏ ਦਾ ਕੜਾਹ ਪ੍ਰਸ਼ਾਦ ਗੁਰੂ ਦੇ ਨਾਮ ਵੰਡੇ।
6. ਲੜਕੀ ਦੇ ਸੋਹੁਰਿਆਂ ਪਾਸੋਂ ਕੁਝ ਨਾ ਲਵੇ।
7. ਲੜਕੀ ਨੂੰ ਦਾਜ ਵਿਚ ਕੁਝ ਨਾ ਦੇਵੇ।
8. ਮਾਸ ਨਾ ਖਾਏ, ਸ਼ਰਾਬ ਨਾ ਪੀਏ, ਤਮਾਕੂ ਨਾ ਵਰਤੇ।
9. ਭਿੱਖ ਨਾ ਮੰਗੇ, ਕਿਰਤ ਕਮਾਈ ਕਰ ਕੇ ਗੁਜ਼ਰਾਨ ਕਰੇ।
10. ਆਪਣੇ ਗੁਰ-ਭਾਈਆਂ ਦੀ ਸਹਾਇਤਾ, ਹਮਾਇਤ ਤੇ ਖ਼ਬਰਗੀਰੀ ਕਰੇ।
11. ਸਿਰ ਦੀ ਦਸਤਾਰ ਵਿਚ ਇਕ ਛੋਟੀ ਕਿਰਪਾਨ ਰੱਖੇ।
12. ਝੂਠ ਨਾ ਬੋਲੇ।
13. ਵਿਭਚਾਰ (ਪਰ-ਇਸਤਰੀ ਸੰਗਤ) ਨਾ ਕਰੇ।



ਭਾਈ ਬਾਲਕ ਸਿੰਘ ਦੇ ਤਿੰਨ ਪ੍ਰਸਿੱਧ ਚੇਲੇ ਸਨ। ਉਨ੍ਹਾਂ ਦੇ ਵੱਡੇ ਭਰਾ ਭਾਈ ਮੰਨਾ ਸਿੰਘ ਦਾ ਪੁੱਤਰ ਭਾਈ ਕਾਨ੍ਹ ਸਿੰਘ, ਜੋ ਹਜ਼ਰੋ ਵਿਚ ਉਨ੍ਹਾਂ ਦੀ ਗੱਦੀ ਪੁਰ ਬੈਠਾ, ਦੂਜਾ ਭਾਈ ਲਾਲ ਸਿੰਘ, ਜੋ ਅੰਮ੍ਰਿਤਸਰ ਵਿਚ ਪ੍ਰਚਾਰ ਕਰਦਾ ਸੀ, ਤੀਜੇ ਭਾਈ ਰਾਮ ਸਿੰਘ ਭੈਣੀ ਸਾਹਿਬ ਵਾਲੇ, ਜਿਨ੍ਹਾਂ ਤੋਂ ਨਾਮਧਾਰੀ ਸੰਪਰਦਾ ਦਾ ਅਰੰਭ ਹੋਇਆ। ਭਾਈ ਬਾਲਕ ਸਿੰਘ ਜੀ ਦੀ ਦੱਸੀ ਰਹਿਤ ਵਿਚ ਭਗਤ ਦਿਆਲਾ ਜੀ ਦੀ ਵੈਸ਼ਨੋ ਬਿਰਤੀ ਦਾ ਕਾਫ਼ੀ ਪ੍ਰਭਾਵ ਮਲੂਮ ਹੁੰਦਾ ਹੈ।

ਭਾਈ ਰਾਮ ਸਿੰਘ ਜੀ ਦਾ ਜਨਮ 3 ਫ਼ਰਵਰੀ, 1816 ਨੂੰ ਭਾਈ ਜੋਧਾ ਸਿੰਘ ਦੇ ਘਰ ਮਾਤਾ ਸਦਾ ਕੌਰ ਦੇ ਪੇਟੋਂ ਪਿੰਡ ਭੈਣੀ (ਲੁਧਿਆਣਾ) ਵਿਚ ਹੋਇਆ। ਪਿਤਾ ਜੀ ਤਰਖਾਣਾ ਕੰਮ ਕਰ ਕੇ ਆਪਣੀ ਗੁਜ਼ਰਾਨ ਕਰਦੇ ਸਨ। ਵਡੇਰੇ ਹੋ ਕੇ ਭਾਈ ਰਾਮ ਸਿੰਘ ਜੀ ਵੀ ਉਹੀ ਕੰਮ ਪਿਤਾ ਜੀ ਨਾਲ ਕਰਨ ਲੱਗ ਪਏ। ਜਦੋਂ ਜਵਾਨ ਹੋਏ ਤਾਂ ਆਪਣੇ ਭਣਵਈਏ ਦੀ ਪ੍ਰੇਰਨਾ ਅਨੁਸਾਰ ਲਾਹੌਰ ਖ਼ਾਲਸਾ ਫ਼ੌਜ ਵਿਚ ਭਰਤੀ ਹੋ ਗਏ।

3. *ਕੂਕਿਆਂ ਦੀ ਵਿਥਿਆ*, ਕ੍ਰਿਤ ਡਾ. ਗੰਡਾ ਸਿੰਘ, ਜਿਲਦ ਪਹਿਲੀ 1944 ਛਾਪ, ਪੰਨੇ 16-17.

ਇਕੇਰਾਂ ਇਨ੍ਹਾਂ ਦੀ ਫ਼ੌਜ ਨੂੰ ਕਿਸੇ ਸਰਕਾਰੀ ਕੰਮ ਲਈ ਹਜ਼ਰੋ ਜਾਣਾ ਪਿਆ, ਜਿਥੇ ਭਾਈ ਬਾਲਕ ਸਿੰਘ ਜੀ ਪਾਸੋਂ ਗੁਰ-ਮੰਤਰ ਲੈ ਕੇ ਨਾਮ-ਅਭਿਆਸ ਦੀ ਵਿਧੀ ਸਿੱਖੀ। ਜਦ ਅੰਗਰੇਜ਼ ਲਾਹੌਰ ਆ ਗਏ ਤਾਂ ਭਾਈ ਰਾਮ ਸਿੰਘ ਜੀ ਨੌਕਰੀ ਛੱਡ ਕੇ ਹਜ਼ਰੋ ਨਾਮ-ਅਭਿਆਸ ਵਿਚ ਲੱਗ ਪਏ ਅਤੇ ਫਿਰ ਭੈਣੀ ਆ ਕੇ ਪ੍ਰਚਾਰ ਆਰੰਭ ਦਿੱਤਾ। ਆਪ ਜਿਸ ਨੂੰ ਨਾਮ ਦਿੰਦੇ ਸਨ, ਉਸ ਨੂੰ ਪਹਿਲੋਂ ਅੰਮ੍ਰਿਤ ਛਕਾਂਦੇ ਅਤੇ ਜੋ ਰਹਿਤ ਭਾਈ ਬਾਲਕ ਸਿੰਘ ਜੀ ਦੀ ਦੱਸੀ ਉੱਪਰ ਲਿਖੀ ਹੈ, ਉਸ ’ਤੇ ਦ੍ਰਿੜ੍ਹ ਰਹਿਣ ਦਾ ਉਪਦੇਸ਼ ਕਰਦੇ। ਕਿਰਤ ਕਰ ਕੇ ਸਾਦਾ ਜੀਵਨ ਗੁਜ਼ਾਰਨਾ ਅਤੇ ਗੁਰਬਾਣੀ ਦਾ ਪਾਠ ਅਤੇ ਨਾਮ ਦਾ ਅਭਿਆਸ ਹਰ ਇਕ ਲਈ ਜੋ ਇਨ੍ਹਾਂ ਪਾਸੋਂ ਉਪਦੇਸ਼ ਲੈਂਦਾ, ਜ਼ਰੂਰੀ ਸੀ। ਬ੍ਰਾਹਮਣਵਾਦ ਦੇ ਉਲਟ ਪ੍ਰਚਾਰ ਕਰਦਿਆਂ ਪਤਾ ਨਹੀਂ ਹਵਨ ਕਰਨ ਦੀ ਪਰਪਾਟੀ ਨੂੰ ਕਿਉਂ ਜਾਰੀ ਰੱਖਿਆ ? ਇਹ ਜਾਤ-ਪਾਤ ਦੇ ਵਿਰੋਧੀ ਅਤੇ ਸਭ ਸਿੱਖਾਂ ਨੂੰ ਆਪੋ ਵਿਚ ਰੋਟੀ-ਬੇਟੀ ਦੀ ਸਾਂਝ ਲਈ ਪ੍ਰੇਰਦੇ ਸਨ। ਇਹ ਸੁਧਾਰਕ ਲਹਿਰ ਅਜੇ ਵੀ ਉਨ੍ਹਾਂ ਦੇ ਗੱਦੀ-ਨਸ਼ੀਨਾਂ ਰਾਹੀਂ ਚੱਲ ਰਹੀ ਹੈ। ਆਪ ਦੇ ਮਗਰੋਂ ਆਪ ਦੇ ਭਰਾ, ਬੁੱਧ ਸਿੰਘ ਜੀ, ਇਸ ਲਹਿਰ ਦੇ ਸੰਚਾਲਕ ਬਣੇ ਅਤੇ ਭਾਈ ਰਾਮ ਸਿੰਘ ਜੀ ਦੀ ਲਿਖਤ ਅਨੁਸਾਰ ਉਨ੍ਹਾਂ ਆਪਣਾ ਨਾਮ ਹਰੀ ਸਿੰਘ ਰੱਖ ਲਿਆ। ਆਪ 1906 ਈ: ਵਿਚ ਗੁਰਪੁਰੀ ਸਿਧਾਰ ਗਏ ਅਤੇ ਉਨ੍ਹਾਂ ਦੇ ਮਗਰੋਂ ਮਹਾਰਾਜਾ ਪ੍ਰਤਾਪ ਸਿੰਘ ਜੀ ਗੱਦੀ ’ਤੇ ਬੈਠੇ। ਇਸ ਨਿਬੰਧ ਦੇ ਲੇਖਕ ਨੂੰ ਉਨ੍ਹਾਂ ਨਾਲ ਜ਼ਾਤੀ ਵਾਕਫ਼ੀ ਹੋਣ ਦਾ ਮਾਣ ਹੈ। ਆਪ ਬੜੇ ਮਿੱਠੇ ਸੁਭਾਅ ਦੇ ਮਿਲਣਸਾਰ ਸੱਜਣ ਸਨ। ਉਨ੍ਹਾਂ ਦੀ ਇਕ ਤੀਬਰ ਚਾਅ ਇਹ ਸੀ ਕਿ ਸਾਰੀਆਂ ਸਿੱਖ ਸੰਪ੍ਰਦਾਵਾਂ ਆਪੋ ਵਿਚ ਖਹਿ-ਬਖਹਿ ਛੱਡ ਕੇ ਆਪੋ-ਆਪਣੀ ਜਥੇਬੰਦੀ ਰਾਹੀਂ ਗੁਰਬਾਣੀ ਅਤੇ ਗੁਰੂਆਂ ਦੇ ਮਿਸ਼ਨ ਦਾ ਪ੍ਰਚਾਰ ਕਰਨ। ਆਪ ਦੇ ਗੁਰਪੁਰੀ ਸਿਧਾਰ ਜਾਣ ਮਗਰੋਂ ਅੱਜ-ਕੱਲ੍ਹ ਮਹਾਰਾਜ ਜਗਜੀਤ ਸਿੰਘ ਨੇ ਉਨ੍ਹਾਂ ਦੀ ਥਾਂ ਸੰਭਾਲੀ ਹੈ।



ਇਨ੍ਹਾਂ ਦੋਹਾਂ ਲਹਿਰਾਂ ਨੇ ਸੁਧਾਰ ਦਾ ਕਾਫ਼ੀ ਕੰਮ ਕੀਤਾ, ਪਰ ਇਹ ਸਾਰੇ ਸਿੱਖ ਜਗਤ ਨੂੰ ਆਪਣੇ ਘੇਰੇ ਵਿਚ ਨਾ ਲੈ ਸਕੀਆਂ ਅਤੇ ਨਿਰਾ ਸੰਪ੍ਰਦਾਵਾਂ ਬਣ ਕੇ ਰਹਿ ਗਈਆਂ। ਨਿਰਮਲਿਆਂ ਅਤੇ ਨਿਹੰਗਾਂ ਵਿਚ ਇਹ ਪਰਪਾਟੀ ਸੀ ਕਿ ਜਿਸ ਪਾਸੋਂ ਅੰਮ੍ਰਿਤ ਛਕ ਕੇ ਪੰਥ ਵਿਚ ਦਾਖ਼ਲ ਹੁੰਦੇ, ਉਸ ਨੂੰ ਆਪਣਾ ਗੁਰੂ ਮੰਨਦੇ। ਇਹੋ ਹਾਲ ਉਦਾਸੀਆਂ ਦਾ ਸੀ। ਇਸ ਲਈ ਇਨ੍ਹਾਂ ਲਹਿਰਾਂ ਦੇ ਅਨੁਯਾਈਆਂ ਦਾ ਆਪਣੇ ਉਪਦੇਸ਼ ਕਰਨ ਵਾਲਿਆਂ ਨੂੰ ਗੁਰੂ ਮੰਨਣਾ ਕੋਈ ਅਨੋਖੀ ਗੱਲ ਨਹੀਂ ਸੀ। ਪਰ ਚੌਹਾਂ ਤਖ਼ਤਾਂ ’ਤੇ ਅਰਦਾਸ ਵਿਚ ਦਸਾਂ ਗੁਰੂਆਂ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਹੋਰ ਵਿਅਕਤੀ ਦਾ ਗੁਰੂ ਦੇ ਤੌਰ ਪੁਰ ਨਾਮ ਲੈਣਾ ਵਰਜਿਤ ਸੀ, ਇਸ ਲਈ ਇਹ ਗੱਲ ਸਿੱਖਾਂ ਵਿਚ ਇਤਰਾਜ਼-ਯੋਗ ਗਿਣੀ ਗਈ ਅਤੇ ਆਮ ਸਿੱਖ ਜਨਤਾ ਨੇ ਇਸ ਨੂੰ ਕਬੂਲ ਨਾ ਕੀਤਾ। ਨਾਮਧਾਰੀ ਮਸਤਾਨਿਆਂ ਦਾ ਦੀਵਾਨਾਂ ਵਿਚ ਗੁਰੂ ਗ੍ਰੰਥ ਸਾਹਿਬ ਦੀ ਮੌਜੂਦਗੀ ਵਿਚ ਸ਼ਬਦ ਕੀਰਤਨ ਹੁੰਦਿਆਂ ਦਸਤਾਰ ਉਤਾਰ ਕੇ ਨੱਚਣ ਲੱਗ ਪੈਣਾ ਅਤੇ ਕੂਕਾਂ ਮਾਰਨੀਆਂ ਵੀ ਸਿੱਖ ਸੰਗਤਾਂ ਨੂੰ ਪਸੰਦ ਨਹੀਂ ਸੀ।

ਸਿੱਖਾਂ ਵਿਚ ਜਾਗ੍ਰਤੀ ਲਿਆਉਣ ਦਾ ਕਾਰਨ ਈਸਾਈ ਪਾਦਰੀ ਅਤੇ ਪੰਡਿਤ

ਸ਼ਰਧਾ ਰਾਮ ਫ਼ਿਲੌਰੀ ਵੀ ਬਣੇ। ਸਿੱਖ ਰਾਜ ਦੇ ਖ਼ਤਮ ਹੋ ਜਾਣ ਨਾਲ ਜਦੋਂ ਅੰਗਰੇਜ਼ੀ ਰਾਜ ਲਾਹੌਰ ਵਿਚ ਕਾਇਮ ਹੋਇਆ ਤਾਂ ਕਈ ਥਾਂ ਮਿਸ਼ਨ ਸਕੂਲ ਖੁੱਲ੍ਹ ਗਏ। ਇਕ ਸਕੂਲ 1854 ਈ: ਵਿਚ ਸ੍ਰੀ ਅੰਮ੍ਰਿਤਸਰ ਵਿਚ ਵੀ ਜਾਰੀ ਕੀਤਾ ਗਿਆ। ਸਰ ਜਾਨ ਲਾਰੰਸ, ਜੋ ਸ਼ਾਸਨ ਕਰਨ ਵਾਲੀ ਤ੍ਰਿਕੜੀ ਦਾ ਮੈਂਬਰ ਸੀ, ਉਹ ਆਪਣੇ ਪੱਲਿਓਂ 500/- ਮਹੀਨਾ ਈਸਾਈ ਮਿਸ਼ਨ ਨੂੰ ਪ੍ਰਦਾਨ ਕਰਦਾ ਸੀ। ਪੰਡਿਤ ਸ਼ਰਧਾ ਰਾਮ ਫ਼ਿਲੌਰੀ ਨੂੰ ਅੰਗਰੇਜ਼ਾਂ ਨੇ ਸਿੱਖਾਂ ਦਾ ਇਤਿਹਾਸ ਲਿਖਣ ਦਾ ਕੰਮ ਸੌਂਪਿਆ ਸੀ। ਇਹ ਸੱਜਣ ਸ਼ਾਮ ਨੂੰ ਗੁਰੂ ਕੇ ਬਾਗ਼, ਅੰਮ੍ਰਿਤਸਰ ਵਿਚ ਇਕ ਇਕੱਠ ਕਰ ਲੈਂਦਾ ਅਤੇ ਸਿੱਖਾਂ ਅਤੇ ਸਿੱਖੀ ਵਿਰੁੱਧ ਵਖਿਆਨ ਕਰਦਾ ਸੀ। ਪਰ ਜਦੋਂ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ—ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ—ਨੇ ਈਸਾਈ ਹੋ ਜਾਣ ਦਾ ਇਰਾਦਾ ਪ੍ਰਗਟ ਕੀਤਾ ਤਾਂ ਅੰਮ੍ਰਿਤਸਰ ਦੇ ਸਿੱਖਾਂ ਵਿਚ ਹਲਚਲ ਮੱਚ ਗਈ। ਮੁੰਡਿਆਂ ਨੂੰ ਤਾਂ ਸਮਝਾ ਬੁਝਾ ਕੇ ਈਸਾਈ ਹੋਣੋਂ ਰੋਕ ਲੀਤਾ ਗਿਆ, ਪਰ ਇਸ ਢਾਹ ਦੇ ਰੋਕਣ ਦਾ ਕੀ ਪ੍ਰਬੰਧ ਹੋਣਾ ਚਾਹੀਦਾ ਹੈ, ਇਸ ਵਿਚਾਰ ਲਈ ਕੁਝ ਪੜ੍ਹੇ-ਲਿਖੇ ਵਿਚਾਰਵਾਨ ਸੱਜਣਾਂ ਦਾ ਇਕੱਠ ਮਜੀਠੀਏ ਸਰਦਾਰਾਂ ਦੇ ਬੁੰਗੇ ਵਿਚ ਅੱਸੂ ਸੁਦੀ 10, ਸੰਮਤ 1930 ਨੂੰ ਹੋਇਆ। ਸੋਚ ਵਿਚਾਰ ਮਗਰੋਂ ਸਿੰਘ ਸਭਾ ਕਾਇਮ ਕਰਨ ਦੀ ਵਿਉਂਤ ਕੱਢੀ ਗਈ, ਜਿਸ ਦੇ ਮੰਤਵ ਇਹ ਥਾਪੇ ਗਏ:

1. ਸਿੱਖ ਧਰਮ ਨੂੰ ਆਪਣੇ ਅਸਲੀ ਰੂਪ ਵਿਚ ਮੁੜ ਪ੍ਰਗਟ ਕਰਨਾ।



2. ਧਾਰਮਿਕ ਅਤੇ ਇਤਿਹਾਸਕ ਪੁਸਤਕਾਂ ਸੰਪਾਦਨ ਕਰ ਕੇ ਪ੍ਰਕਾਸ਼ਤ ਕਰਨੀਆਂ।
3. ਪੰਜਾਬੀ ਬੋਲੀ ਦੇ ਮਾਧਿਅਮ ਰਾਹੀਂ ਵਰਤਮਾਨ ਵਿੱਦਿਆ ਦਾ ਪ੍ਰਚਾਰ ਕਰਨਾ ਅਤੇ ਅਖ਼ਬਾਰਾਂ ਅਤੇ ਰਸਾਲੇ ਜਾਰੀ ਕਰਨੇ।
4. ਕੁਰਾਹੇ ਜਾਂਦਿਆਂ ਨੂੰ ਮੁੜ ਸਿੱਖ ਧਰਮ ਵਿਚ ਸ਼ਾਮਲ ਕਰਨਾ।
5. ਸਿੱਖਾਂ ਦੇ ਵਿੱਦਿਅਕ ਪ੍ਰੋਗਰਾਮ ਵਿਚ ਉੱਚੀਆਂ ਪਦਵੀਆਂ ਪੁਰ ਅਸਥਾਪਿਤ ਅੰਗਰੇਜ਼ਾਂ ਦੀ ਦਿਲਚਸਪੀ ਅਤੇ ਸਹਿਕਾਰਤਾ ਪ੍ਰਾਪਤ ਕਰਨੀ।

ਭਾਈ ਵੀਰ ਸਿੰਘ ਜੀ ਦਾ ਜਨਮ ਮਾਨੋ ਇਸ ਲਹਿਰ ਦੇ ਅਰੰਭ ਵਿਚ ਹੀ ਹੋਇਆ। ਆਪ ਨੇ 5 ਦਸੰਬਰ, 1872 ਈ: ਵਿਚ ਜਨਮ ਲਿਆ ਅਤੇ ਇਹ ਲਹਿਰ 1803 ਈ: ਵਿਚ ਅੰਮ੍ਰਿਤਸਰ ਸਿੰਘ ਸਭਾ ਦੀ ਕਾਇਮੀ ਨਾਲ ਅਰੰਭ ਹੋਈ ਸੀ, ਆਪ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਇਸ ਸਭਾ ਦੇ ਮੋਢੀਆਂ ਵਿੱਚੋਂ ਸਨ। ਆਪ ਦੇ ਪਿਤਾ ਡਾਕਟਰ ਚਰਨ ਸਿੰਘ ਜੀ ਵੀ ਇਸ ਦੇ ਪ੍ਰੋੜ੍ਹਤਾਕਾਰ ਸਨ। ਇਸ ਲਈ ਉਨ੍ਹਾਂ ਦਾ ਪਾਲਨ-ਪੋਸ਼ਨ ਨਵੇਂ ਖ਼ਿਆਲਾਂ ਦੇ ਪ੍ਰਸਾਰ ਦੇ ਸਮੇਂ ਵਿਚ ਹੀ ਹੋਇਆ। ਆਪ ਨੇ ਮਿਸ਼ਨ ਸਕੂਲ ਤੋਂ ਹੀ 1891 ਈ: ਵਿਚ ਮੈਟ੍ਰਿਕ ਦਾ ਇਮਤਿਹਾਨ ਪਾਸ ਕੀਤਾ ਤੇ ਡਿਸਟ੍ਰਿਕਟ ਬੋਰਡ ਦਾ ਸੋਨੇ ਦਾ ਤਮਗਾ ਪ੍ਰਾਪਤ ਕੀਤਾ। ਸ੍ਰੀ ਅੰਮ੍ਰਿਤਸਰ ਵਿਚ ਗੁਰਮੁਖੀ ਲਿਪੀ ਵਿਚ ਪੰਜਾਬੀ ਦੀਆਂ ਪੁਸਤਕਾਂ ਛਾਪਣ ਵਾਲਾ ਕੋਈ ਵੱਡਾ ਛਾਪੇਖ਼ਾਨਾ ਨਹੀਂ ਸੀ। ਆਪ ਨੇ ਭਾਈ ਵਜ਼ੀਰ ਸਿੰਘ ਨਾਲ ਰਲ ਕੇ 'ਵਜ਼ੀਰ ਹਿੰਦ ਪ੍ਰੈੱਸ' ਦੀ ਬੁਨਿਆਦ ਰੱਖੀ। ਪੰਥ ਵਿਚ ਸੁਧਾਰਕ ਲਹਿਰ ਅਨੁਸਾਰ ਸਿੱਖ ਆਦਰਸ਼ਾਂ

ਦਾ ਪ੍ਰਚਾਰ ਕਰਨ ਲਈ ਖ਼ਾਲਸਾ ਟ੍ਰੈਕਟ ਸੁਸਾਇਟੀ ਦੀ ਅਸਥਾਪਨਾ ਵਿਚ ਬਹੁਤ ਵੱਡਾ ਭਾਗ ਇਨ੍ਹਾਂ ਦਾ ਹੀ ਸੀ। ਸਕੱਤਰ ਤਾਂ ਭਾਈ ਕੌਰ ਸਿੰਘ ਜੀ ਸਪੁੱਤਰ ਸ. ਸਾਧੂ ਸਿੰਘ ਜੀ ਧੂਪੀਆ ਅਫ਼ਸਰ ਮਹਿਕਮਾ ਜੰਗਲਾਤ ਬਣਾਏ ਗਏ, ਪਰ ਟ੍ਰੈਕਟਾਂ ਦੇ ਲਿਖਾਰੀ ਬਹੁਤ ਸਾਰਿਆਂ ਦੇ ਇਹੋ ਸਨ। ਪੰਥ ਵਿਚ ਆ ਵੜੀਆਂ ਭਾਈਚਾਰਕ ਕੁਰੀਤੀਆਂ ਨੂੰ ਦੂਰ ਕਰਨਾ ਵੀ ਇਨ੍ਹਾਂ ਦਾ ਪ੍ਰਯੋਜਨ ਸੀ। ਗੁਰਬਾਣੀ ਦੇ ਕਈ ਟੀਕੇ ਵੀ ਸੁਸਾਇਟੀ ਨੇ ਛਾਪੇ, ਜਿਨ੍ਹਾਂ ਦੀ ਬੋਲੀ ਸੌਖੀ ਸੀ ਅਤੇ ਅੱਖਰੀ ਅਰਥ ਅਤੇ ਭਾਵ-ਅਰਥ ਅਜਿਹੀ ਤਰ੍ਹਾਂ ਲਿਖੇ ਗਏ ਕਿ ਸਾਧਾਰਨ ਸਮਝ ਵਾਲੇ ਸੱਜਣ ਵੀ ਇਨ੍ਹਾਂ ਨੂੰ ਸਮਝ ਸਕਣ। ਟ੍ਰੈਕਟਾਂ ਰਾਹੀਂ ਪ੍ਰਚਾਰ ਦਾ ਅੰਦਾਜ਼ਾ ਇਸ ਗਿਣਤੀ ਤੋਂ ਲਾਇਆ ਜਾ ਸਕਦਾ ਹੈ ਕਿ 1901 ਤੋਂ 1905 ਤਕ 601, 837 ਟ੍ਰੈਕਟ ਛਾਪ ਕੇ ਵੰਡੇ ਗਏ।[4]

ਭਾਈ ਸਾਹਿਬ ਅਤੇ ਸ. ਮਹਿੰਦਰ ਸਿੰਘ ਦੀ ਪ੍ਰੇਰਨਾ ਨਾਲ ਸ. ਤ੍ਰਿਲੋਚਨ ਸਿੰਘ ਐਮ.ਏ., ਐਲ.ਐਲ.ਬੀ., ਜੋ ਸ. ਮਹਿੰਦਰ ਸਿੰਘ ਜੀ ਦੇ ਚਾਚੇ ਦੇ ਪੁੱਤਰ ਸਨ, ਸੁਸਾਇਟੀ ਦੇ ਪ੍ਰਬੰਧਕਾਂ ਵਿਚ ਸ਼ਾਮਲ ਹੋ ਗਏ। ਇਨ੍ਹਾਂ ਨੇ ਸੁਸਾਇਟੀ ਦੇ ਪ੍ਰਬੰਧ ਨੂੰ ਅਜਿਹੀਆਂ ਲੀਹਾਂ 'ਤੇ ਚਲਾਇਆ ਕਿ ਨਾ ਕੇਵਲ ਉਸ ਵੇਲੇ ਇਸ ਦਾ ਕੰਮ ਤਿਖੇਰੀ ਚਾਲ 'ਤੇ ਚੱਲ ਪਿਆ, ਸਗੋਂ ਹੁਣ ਤੀਕ ਦੋਹਾਂ ਮਿੱਤਰਾਂ ਦੇ ਗੁਰਪੁਰੀ ਪਧਾਰਣ ਮਗਰੋਂ ਵੀ ਜਾਰੀ ਹੈ।

1896 ਈ: ਵਿਚ *ਸੁੰਦਰੀ* ਇਕ ਇਤਿਹਾਸਕ ਨਾਵਲ ਇਨ੍ਹਾਂ ਦੀ ਕਲਮ ਵਿੱਚੋਂ ਨਿਕਲਿਆ। ਇਸ ਨਾਵਲ ਵਿਚ ਪੁਰਾਣੇ ਸਮੇਂ ਦੇ ਸਿੱਖਾਂ ਦੀ ਧਾਰਮਿਕ ਦ੍ਰਿੜ੍ਹਤਾ, ਇਕ ਦੂਜੇ ਨਾਲ ਪਿਆਰ ਅਤੇ ਅਸਹਿ ਕਸ਼ਟਾਂ ਨੂੰ ਸਹਾਰਨ ਦਾ ਵੇਰਵਾ ਅਜਿਹੇ ਸ਼ਬਦਾਂ ਵਿਚ ਉਲੀਕਿਆ ਹੈ ਕਿ ਪਾਠਕ ਉਸ ਸਮੇਂ ਦੇ ਖ਼ਾਲਸਾ ਦੇ ਉੱਚੇ ਆਚਰਨ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਮਾਸਟਰ ਤਾਰਾ ਸਿੰਘ ਨੇ ਲੇਖਕ ਨੂੰ ਦੱਸਿਆ ਸੀ ਕਿ *ਸੁੰਦਰੀ* ਪੜ੍ਹ ਕੇ ਹੀ ਉਹ ਨਾਨਕ ਚੰਦ ਤੋਂ ਤਾਰਾ ਸਿੰਘ ਬਣਨ ਨੂੰ ਉਤਸ਼ਾਹਤ ਹੋ ਗਏ ਸਨ। ਇਸੇ ਸਾਲ ਉਨ੍ਹਾਂ ਨੇ ਵਜ਼ੀਰ ਹਿੰਦ ਪ੍ਰੈੱਸ ਦਾ ਵਿਸਤਾਰ ਕੀਤਾ।

1899 ਈ: ਵਿਚ *ਖ਼ਾਲਸਾ ਸਮਾਚਾਰ* ਜਾਰੀ ਕੀਤਾ ਗਿਆ, ਜਿਸ ਦੇ ਸੰਪਾਦਕ ਆਪ ਸਨ, ਪਰ ਆਪਣਾ ਨਾਮ ਉਨ੍ਹਾਂ ਗੁੱਝਾ ਰੱਖਿਆ। ਇਸ ਤੋਂ ਪਹਿਲੇ ਗਿਆਨੀ ਦਿੱਤ ਸਿੰਘ ਜੀ ਨੇ ਲਾਹੌਰ ਵਿੱਚੋਂ ਜਾਰੀ ਕੀਤੇ *ਖ਼ਾਲਸਾ ਅਖ਼ਬਾਰ* ਦੁਆਰਾ ਸਿੱਖ ਜਨਤਾ ਨੂੰ ਹਲੂਣ ਕੇ ਜਗਾਉਣ ਦਾ ਚੋਖਾ ਕੰਮ ਕੀਤਾ ਸੀ, ਪਰ ਉਨ੍ਹਾਂ ਦੀ ਸ਼ੈਲੀ ਕਈ ਵਾਰ ਕਾਫ਼ੀ ਕੁਰੱਖਤ ਹੁੰਦੀ ਸੀ। ਲੇਖਕ ਨੂੰ ਇਕ ਕੁੰਡਲੀ ਉਨ੍ਹਾਂ ਦੀ ਯਾਦ ਹੈ, ਜੋ ਹੇਠਾਂ ਦਿੱਤੀ ਜਾਂਦੀ ਹੈ:

*ਬਾਹਮਣ ਮੱਥੇ ਲਗਿਆਂ ਹੁੰਦਾ ਕੰਮ ਖੁਆਰ,*
*ਸਨਮੁਖ ਆਏ ਚੰਡਾਲ ਜੋ ਆਵੇ ਕੰਮ ਸੰਵਾਰ।*
*ਆਵੇ ਕੰਮ ਸੰਵਾਰ ਲੋਕ ਇਹ ਸਦਾ ਵਿਚਾਰਨ,*
*ਸਨਮੁਖ ਮਿਲੇ ਪੋਪ ਪੈਰ ਨ ਅਗੇ ਧਾਰਨ।*

---

4. *ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ*, ਪੰਨਾ 66-67.

*ਕਹੇ ਦਿੱਤ ਮ੍ਰਿਗਿੰਦ ਰੰਚ ਨਹ ਕਰੋ ਭੁਲੇਖਾ,*
*ਸਭ ਪਾਪਨ ਕੋ ਮੂਲ ਠੀਕ ਮੈਂ ਪੰਮਾ ਦੇਖਾ।*[5]

ਭਾਈ ਦਿੱਤ ਸਿੰਘ ਦੀ ਇਹ ਸ਼ੈਲੀ ਬ੍ਰਾਹਮਣ ਵਰਗ ਦੇ ਉਸ ਸਲੂਕ ਦਾ ਪ੍ਰਤਿਕ੍ਰਮ ਹੋ ਸਕਦਾ ਹੈ, ਜੋ ਬ੍ਰਾਹਮਣਾਂ ਵੱਲੋਂ ਉਸ ਸ਼੍ਰੇਣੀ ਨਾਲ ਕੀਤਾ ਜਾਂਦਾ ਸੀ ਜਿਸ ਵਿਚ ਗਿਆਨੀ ਜੀ ਨੇ ਜਨਮ ਲਿਆ ਸੀ। ਭਾਈ ਵੀਰ ਸਿੰਘ ਦੀਆਂ ਸਾਰੀਆਂ ਲਿਖਤਾਂ ਵਿਚ ਮੈਂ ਕੋਈ ਐਹੋ ਜਿਹੀ ਕੁਰੱਖ਼ਤ ਲਿਖਤ ਨਹੀਂ ਵੇਖੀ।

*ਖ਼ਾਲਸਾ ਸਮਾਚਾਰ* ਸਿੱਖੀ ਆਦਰਸ਼ਾਂ ਦੀ ਇਕ ਮੂੰਹ-ਬੋਲਦੀ ਤਸਵੀਰ ਬਣ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ਪੁਰ ਆਪ ਨੇ ਇਕ ਗੀਤ ਤਾਂਘ ਭਰਿਆ 'ਹੁਣ ਆ ਮਿਲ ਕਲਗ਼ੀ ਵਾਲਿਆ' ਸਿਰਲੇਖ ਹੇਠਾਂ ਲਿਖਿਆ, ਜਿਸ ਨੂੰ ਸਿੰਘ ਸਭਾ ਦੇ ਦੀਵਾਨਾਂ ਵਿਚ ਗਾਂਵਿਆ ਗਿਆ। ਲੇਖਕ ਨੂੰ ਉਸ ਦੀਆਂ ਕੁਝ ਪੰਗਤੀਆਂ ਅਜੇ ਵੀ ਯਾਦ ਹਨ:

*ਮੈਂ ਤੱਕਦੀ ਰਾਹਾਂ ਤੇਰੀਆਂ, ਪਾ ਜੋਗੀ ਵਾਲੀ ਫੇਰੀਆਂ,*
*ਮੈਂ ਲੁਛ ਲੁਛ ਹਾਲ ਵੰਞਾ ਲਿਆ; ਹੁਣ ਆ ਮਿਲ ਕਲਗ਼ੀ ਵਾਲਿਆ!*
*ਮੈਂ ਦਿਨ ਨੂੰ ਆਹਾਂ ਮਾਰਦੀ, ਗਿਣ ਤਾਰੇ ਰਾਤ ਗੁਜ਼ਾਰਦੀ,*
*ਮੈਂ ਬਣ ਦੁਖਾਂ ਦਾ ਝਾਲਿਆ; ਹੁਣ ਆ ਮਿਲ ਕਲਗ਼ੀ ਵਾਲਿਆ!*
*ਔਹ ਕਲਗ਼ੀ ਵਾਲਾ ਆ ਗਿਆ; ਮੈਨੂੰ ਚਰਨਾਂ ਵਿਚ ਸਮਾ ਗਿਆ,*
*ਹੁਣ ਵਿਛੜ ਨਾ ਮੇਲਣ ਵਾਲਿਆ; ਰਹੁ ਮਿਲਿਆ ਕਲਗ਼ੀ ਵਾਲਿਆ!*



ਦੂਜੇ ਗੁਰਪੁਰਬ ਪੁਰ 'ਮੈਂ ਬੇਟੀ ਕਲਗ਼ੀਆਂ ਵਾਲੇ ਦੀ ਕਿਵੇਂ ਬਣਾਂ?' ਸਿਰਲੇਖ ਵਾਲਾ ਗੀਤ ਵੀ ਬਹੁਤ ਪਸੰਦ ਕੀਤਾ ਗਿਆ।

ਆਪ ਦੀਆਂ ਲਿਖਤਾਂ ਦਾ ਪ੍ਰਯੋਜਨ ਸਿੱਖ ਆਦਰਸ਼ਾਂ ਨੂੰ ਸੌਖੀ ਬੋਲੀ ਵਿਚ ਗੱਦ ਅਤੇ ਪੱਦ ਰਾਹੀਂ ਪ੍ਰਗਟ ਕਰਨਾ ਸੀ। ਉਨ੍ਹਾਂ ਕਿਸੇ ਨਵੀਨ ਫਿਲਾਸਫੀ ਦੀ ਨੀਂਹ ਨਹੀਂ ਰੱਖੀ। ਗੁਰਮਤਿ-ਦਰਸ਼ਨ ਨੂੰ ਨਵੇਂ ਰੂਪ ਵਿਚ ਬਿਆਨ ਕਰਨਾ ਹੀ ਉਨ੍ਹਾਂ ਦੀਆਂ ਸਾਰੀਆਂ ਲਿਖਤਾਂ ਦਾ ਮੁਖ ਪ੍ਰਯੋਜਨ ਸੀ। ਉਨ੍ਹਾਂ ਦੇ ਦੋ ਹੋਰ ਇਤਿਹਾਸਕ ਨਾਵਲ, ***ਬਿਜੈ ਸਿੰਘ*** ਭਾਗ ਪਹਿਲਾ ਅਤੇ ਦੂਜਾ ਅਤੇ *ਸਤਵੰਤ ਕੌਰ* ਭਾਗ ਪਹਿਲਾ, ਪ੍ਰਕਾਸ਼ਤ ਹੋਏ। ਸਿੰਘ ਸਭਾ ਲਹਿਰ ਨੂੰ ਜਥੇਬੰਦ ਕਰਨ ਲਈ 1902 ਈ: ਵਿਚ ਚੀਫ਼ ਖ਼ਾਲਸਾ ਦੀਵਾਨ ਸਾਜਿਆ ਗਿਆ। ਇਸ ਆਰਟੀਕਲ ਦਾ ਲੇਖਕ ਉਦੋਂ ਸ੍ਰੀ ਅੰਮ੍ਰਿਤਸਰ ਆ ਚੁੱਕਿਆ ਸੀ। ਸ. ਸੁੰਦਰ ਸਿੰਘ ਜੀ ਮਜੀਠੀਆ ਨੇ, ਜੋ ਅਸਥਾਪਨ ਕਮੇਟੀ ਦੇ ਮੈਂਬਰ ਸਨ, ਆਪਣੀ ਤਬੀਅਤ ਕੁਝ ਢਿੱਲੀ ਹੋਣ ਕਰਕੇ ਨਿਯਮ ਉਪ-ਨਿਯਮ ਬਣਾਉਣ ਵਾਲੀ ਕਮੇਟੀ ਦੀ ਕਾਰਵਾਈ ਨਿਬਾਹੁਣ ਲਈ ਲੇਖਕ ਨੂੰ ਭੇਜਿਆ। ਗਿਆਨੀਆਂ ਦੇ ਬੁਰਜ ਵਿਚਲੀ ਆਖ਼ਰੀ ਮੀਟਿੰਗ ਵਿਚ ਸ. ਬਚਨ ਸਿੰਘ ਵਕੀਲ ਆਦਿ ਸੱਜਣਾਂ ਨੇ ਇਸ ਗੱਲ ਪੁਰ ਜ਼ੋਰ ਦਿੱਤਾ ਕਿ ਦੀਵਾਨ ਦਾ ਮੈਂਬਰ ਉਹ ਬਣੇ ਜੋ ਅੰਮ੍ਰਿਤ ਸਮੇਂ

5. ਇਹ ਕੁੰਡਲੀ ਮੈਂ ਯਾਦੋਂ ਲਿਖ ਰਿਹਾ ਹਾਂ। ਹੋ ਸਕਦਾ ਹੈ ਕਿ ਕੋਈ ਸ਼ਬਦ ਬਦਲ ਕੇ ਲਿਖਿਆ ਗਿਆ ਹੋਵੇ।

ਦੀ ਦੱਸੀ ਰਹਿਤ ਦਾ ਪੂਰਾ ਧਾਰਨੀ ਹੋਵੇ। ਇਸ ਕਰੜੇ ਨਿਯਮ ਨੇ ਕਈ ਢਿੱਲੜ ਸੱਜਣਾਂ ਦੀਆਂ ਆਸ਼ਾਵਾਂ ਪੁਰ ਪਾਣੀ ਫੇਰ ਦਿੱਤਾ। ਸ. ਸੁੰਦਰ ਸਿੰਘ ਮਜੀਠੀਆ ਇਸ ਦੇ ਸਕੱਤਰ ਥਾਪੇ ਗਏ ਅਤੇ ਭਾਈ ਅਰਜਨ ਸਿੰਘ ਬਾਗੜੀਆ ਪ੍ਰਧਾਨ। ਭਾਈ ਵੀਰ ਸਿੰਘ ਦੀਵਾਨ ਦੇ ਮੈਂਬਰ ਕਦੀ ਨਹੀਂ ਬਣੇ, ਪਰ ਦੀਵਾਨ ਦੇ ਫ਼ੈਸਲਿਆਂ ਨੂੰ ਸਿੱਖ ਜਨਤਾ ਵਿਚ ਆਪਣੀ ਪ੍ਰੇਰਨਾ ਭਰੀ ਬੋਲੀ ਵਿਚ ਪ੍ਰਸਾਰਿਤ ਕਰਨਾ ਉਨ੍ਹਾਂ ਦਾ ਕੰਮ ਸੀ। ਸਿੰਘ ਸਭਾ ਦੇ ਦੋ ਆਦਰਸ਼ਾਂ, ਨਿਰੋਲ ਗੁਰਮਤਿ ਦਾ ਪ੍ਰਚਾਰ ਅਤੇ ਪੰਜਾਬੀ ਬੋਲੀ ਦੀ ਉੱਨਤੀ ਲਈ ਜਿਤਨਾ ਕੰਮ ਭਾਈ ਸਾਹਿਬ ਨੇ ਕੀਤਾ, ਉਤਨਾ ਸ਼ਾਇਦ ਹੀ ਕਿਸੇ ਇਕ ਲਿਖਾਰੀ ਨੇ ਵੀਹਵੀਂ ਸਦੀ ਵਿਚ ਕੀਤਾ ਹੋਵੇ। ਆਪਣੀਆਂ ਨਿੱਕੀਆਂ ਕਵਿਤਾਵਾਂ ਰਾਹੀਂ ਨਵੀਨ ਉਪਮਾਵਾਂ ਦੁਆਰਾ, ਗੁਰਮਤਿ ਅਤੇ ਰਹੱਸਵਾਦ ਦਾ ਪ੍ਰਗਟਾਅ ਇਕ ਅਨੂਪਮ ਸੁਹਣੱਪ ਨੂੰ ਹੋਂਦ ਵਿਚ ਲੈ ਆਇਆ।

ਚੀਫ਼ ਖ਼ਾਲਸਾ ਦੀਵਾਨ ਦੀ ਅਸਥਾਪਨਾ ਦੇ ਦੋ ਸਾਲ ਮਗਰੋਂ ਸੈਂਟਰਲ ਖ਼ਾਲਸਾ ਯਤੀਮਖ਼ਾਨਾ, ਅੰਮ੍ਰਿਤਸਰ 1904 ਈ: ਵਿਚ ਕਾਇਮ ਕੀਤਾ ਗਿਆ। ਇਸ ਨੂੰ ਪੱਕੇ ਪੈਰਾਂ 'ਤੇ ਚੱਲਦਾ ਰੱਖਣ ਲਈ ਭਾਈ ਸਾਹਿਬ ਨੇ ਪੱਕੇ ਲੰਗਰਾਂ ਦੀ ਸਕੀਮ ਆਪਣੇ ਅਖ਼ਬਾਰ ਰਾਹੀਂ ਪੰਥ ਮੂਹਰੇ ਰੱਖੀ, ਜਿਸ ਦਾ ਫਲਸਰੂਪ ਇਹ ਯਤੀਮਖ਼ਾਨਾ ਅੱਜ 68 ਸਾਲ ਮਗਰੋਂ ਵੀ ਚੰਗੀ ਤਰ੍ਹਾਂ ਚੱਲ ਰਿਹਾ ਹੈ। ਮਗਰੋਂ 1935 ਈ: ਵਿਚ ਯਤੀਮਖ਼ਾਨੇ ਨਾਲ ਸੂਰਮਾ ਸਿੰਘ ਆਸ਼ਰਮ ਜੋੜਿਆ ਗਿਆ। ਕਈ ਅਨਾਥਾਂ ਨੂੰ ਰੋਜ਼ੀ ਕਮਾਉਣ ਜੋਗਾ ਕਰਨ ਤੋਂ ਛੁੱਟ ਦੋ ਮਸ਼ਹੂਰ ਰਾਗੀ ਜਥੇ—ਭਾਈ ਸੰਤਾ ਸਿੰਘ ਅਤੇ ਭਾਈ ਸੁਰਜਨ ਸਿੰਘ ਵਰਗੇ, ਇਥੋਂ ਸਿੱਖਿਆ ਪ੍ਰਾਪਤ ਕਰ ਕੇ ਕੀਰਤਨ ਦੁਆਰਾ ਪੰਥ ਦੀ ਸੇਵਾ ਯੋਗ ਬਣੇ। ਭਾਈ ਸਾਹਿਬ ਦੀਆਂ ਲਿਖੀਆਂ ਹੋਰ ਪੁਸਤਕਾਂ ਦਾ ਵੇਰਵਾ ਦੇਣ ਦੀ ਲੋੜ ਨਹੀਂ ਭਾਸਦੀ, ਸਿਵਾਏ *ਰਾਣਾ ਸੂਰਤ ਸਿੰਘ* ਦੇ ਜੋ ਉਨ੍ਹਾਂ ਦਾ ਸ਼ਾਹਕਾਰ ਸੀ ਅਤੇ *ਬਾਬਾ ਨੌਧ ਸਿੰਘ* ਜਿਸ ਵਿਚ ਸਿੱਖੀ ਜੀਵਨ ਦਾ ਇਕ ਨਮੂਨਾ ਉਲੀਕਿਆ ਗਿਆ।

ਸਿੱਖਾਂ ਵਿਚ ਵਰਤਮਾਨ ਵਿੱਦਿਆ ਦਾ ਪ੍ਰਚਾਰ ਵੀ ਸਿੰਘ ਸਭਾ ਦਾ ਇਕ ਆਦਰਸ਼ ਸੀ। 1902 ਈ: ਵਿਚ ਖ਼ਾਲਸਾ ਕਾਲਜ ਉਨ੍ਹਾਂ ਸੱਜਣਾਂ ਦੇ ਪ੍ਰਬੰਧ ਵਿਚ ਆ ਗਿਆ ਜੋ ਚੀਫ਼ ਖ਼ਾਲਸਾ ਦੀਵਾਨ ਨੂੰ ਚਲਾ ਰਹੇ ਸਨ। 1907 ਈ: ਦੀਆਂ ਵੱਡੇ ਦਿਨਾਂ ਦੀਆਂ ਛੁੱਟੀਆਂ ਵਿਚ ਦੀਵਾਨ ਦਾ ਇਕ ਜਥਾ ਪ੍ਰਚਾਰ ਲਈ ਕਰਾਚੀ ਗਿਆ। ਉਥੇ ਮੁਸਲਿਮ ਐਜੂਕੇਸ਼ਨਲ ਕਾਨਫ਼ਰੰਸ ਦਾ ਵਾਰਸ਼ਿਕ ਜਲਸਾ ਹੋ ਰਿਹਾ ਸੀ। ਉਸ ਨੂੰ ਵੇਖ ਕੇ ਇਹ ਖ਼ਿਆਲ ਪੈਦਾ ਹੋ ਗਿਆ ਕਿ ਕਿਉਂ ਨਾ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦੀ ਨੀਂਹ ਰੱਖੀ ਜਾਵੇ। ਇਹ ਵਿਚਾਰ ਫੁਰਦਿਆਂ ਹੀ ਨਿਯਮ ਉਪ-ਨਿਯਮ ਬਣਾਉਣ ਲਈ ਇਕ ਕਮੇਟੀ ਬਣਾਈ ਗਈ ਅਤੇ ਸਿੱਖ ਐਜੂਕੇਸ਼ਨਲ ਕਮੇਟੀ ਦੀਵਾਨ ਦਾ ਇਕ ਵੱਖਰਾ ਭਾਗ ਬਣਾ ਕੇ ਕਾਇਮ ਕੀਤੀ ਗਈ। ਪਹਿਲੀ ਕਾਨਫ਼ਰੰਸ ਗੁਜਰਾਂਵਾਲੇ ਵਿਚ ਹੋਈ। ਸਮਾਚਾਰ ਰਾਹੀਂ ਕਾਨਫ਼ਰੰਸ ਦੇ ਡੈਲੀਗੇਟ ਅਤੇ ਵਿਜ਼ਿਟਰ ਬਣਨ ਲਈ ਸਿੱਖਾਂ ਨੂੰ ਮਜ਼ਮੂਨਾਂ ਅਤੇ ਕਵਿਤਾਵਾਂ ਦੁਆਰਾ ਉਤਸ਼ਾਹਤ ਕੀਤਾ ਜਾਂਦਾ। ਭਾਈ ਸਾਹਿਬ ਆਪਣੇ ਨਿੱਜੀ ਪ੍ਰੇਮੀਆਂ ਨੂੰ ਵੀ ਇਸ ਦੀ ਕਾਮਯਾਬੀ ਲਈ ਕੰਮ ਕਰਨ ਲਈ ਪ੍ਰੇਰਦੇ। ਇਹ ਵਾਰਸ਼ਿਕ ਇਕੱਠ ਜਿਥੇ ਵੀ ਹੁੰਦਾ, ਉਥੇ ਇਕ ਖ਼ਾਲਸਾ ਹਾਈ ਸਕੂਲ ਖੁੱਲ੍ਹ ਜਾਂਦਾ।

ਥੋੜੇ ਚਿਰ ਵਿਚ ਹੀ ਸਿੱਖਾਂ ਨੇ ਵਿੱਦਿਆ ਦੇ ਮੈਦਾਨ ਵਿਚ ਵੀ ਘਾਟਾ ਪੂਰਾ ਕਰ ਲਿਆ। ਸਿੰਘ ਸਭਾ ਲਹਿਰ ਦਾ ਇਕ ਹੋਰ ਉਦੇਸ਼ ਸਿੱਖ-ਇਤਿਹਾਸ ਦੀ ਖੋਜ ਸੀ। ਪਹਿਲੋਂ ਆਪ ਨੇ ਚੋਣਵੇਂ ਸਿੱਖਾਂ ਦੇ ਕਰਤੱਵਾਂ ਦੇ ਪ੍ਰਸੰਗ ਕਵਿਤਾ ਵਿਚ ਪੇਸ਼ ਕਰਨੇ ਅਰੰਭ ਕੀਤੇ। ਕਈ ਸਿੱਖ ਉਪਦੇਸ਼ਕ ਉਨ੍ਹਾਂ ਨੂੰ ਗਾ ਕੇ ਸਿੱਖ ਸੰਗਤਾਂ ਨੂੰ ਸਿੱਖੀ ਆਦਰਸ਼ਾਂ ਵੱਲ ਪ੍ਰੇਰਦੇ ਸਨ। *ਗੁਰਸਿੱਖ ਵਾੜੀ* ਨਾਮ ਦੀ ਪੁਸਤਕ ਵਿਚ ਇਹ ਪ੍ਰਸੰਗ ਇਕੱਠੇ ਕੀਤੇ ਗਏ। ਗੁਰੂਆਂ ਦੇ ਜੀਵਨ *ਗੁਰੂ ਨਾਨਕ ਚਮਤਕਾਰ*, *ਗੁਰੂ ਕਲਗੀਧਰ ਚਮਤਕਾਰ* ਅਤੇ *ਅਸ਼ਟ ਗੁਰੂ ਚਮਤਕਾਰ* ਦੇ ਰੂਪ ਵਿਚ ਪੰਥ ਦੇ ਸਾਹਮਣੇ ਪੇਸ਼ ਕੀਤੇ ਗਏ। ਫਿਰ ਗੁਰੂ ਨਾਨਕ ਦੇਵ ਜੀ ਦੀ 'ਪੁਰਾਤਨ ਜਨਮਸਾਖੀ' ਪੁਰਾਣੇ ਨੁਸਖ਼ਿਆਂ ਨਾਲ ਮੇਲ ਕੇ ਸੰਪਾਦਿਤ ਕੀਤੀ। ਪਰ ਸਭ ਤੋਂ ਵੱਡਾ ਕਦਮ ਸਿੱਖ-ਇਤਿਹਾਸਕ ਖੋਜ ਵੱਲ ਉਨ੍ਹਾਂ ਦਾ ਕਵਿਰਾਜ ਭਾਈ ਸੰਤੋਖ ਸਿੰਘ ਕ੍ਰਿਤ 'ਨਾਨਕ ਪ੍ਰਕਾਸ਼' ਅਤੇ ਗੁਰੁ ਪ੍ਰਤਾਪ ਸੂਰਜ ਗ੍ਰੰਥ' ਨੂੰ ਸੰਪਾਦਿਤ ਕਰਨਾ ਹੈ। ਇਨ੍ਹਾਂ ਪੁਸਤਕਾਂ ਦੇ ਪਾਠ ਤੋਂ ਉਨ੍ਹਾਂ ਦੀ ਇਤਿਹਾਸਕ ਸੂਝ ਬੂਝ ਅਤੇ ਨਵੀਨ ਖੋਜ-ਢੰਗਾਂ ਦੀ ਜਾਣਕਾਰੀ ਦਾ ਪ੍ਰਭਾਵ ਪਾਠਕ ਪੁਰ ਪੈਣੋਂ ਨਹੀਂ ਰਹਿ ਸਕਦਾ। ਕੋਸ਼ਕਾਰੀ ਦੀ ਇਕ ਉਦਾਹਰਣ *ਗੁਰੂ ਗ੍ਰੰਥ ਕੋਸ਼* ਜੋ ਉਨ੍ਹਾਂ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਨੇ ਮੁਰੱਤਬ (ਵਿਉਂਤ-ਬੱਧ) ਕੀਤਾ ਸੀ, ਉਸ ਨੂੰ ਮੁੜ ਸੰਪਾਦਿਤ ਕਰਨਾ ਹੈ।

ਮੁੱਕਦੀ ਗੱਲ ਇਹ ਹੈ ਕਿ ਸਿੰਘ ਸਭਾ ਲਹਿਰ ਦੇ ਸਾਰੇ ਪੱਖਾਂ ਵਿਚ ਜਿਤਨੀ ਸੇਵਾ ਭਾਈ ਸਾਹਿਬ ਨੇ ਕੀਤੀ ਹੈ, ਉਤਨੀ ਇਕੱਲੇ ਦਮ ਸ਼ਾਇਦ ਹੀ ਕਿਸੇ ਇਕ ਵਿਅਕਤੀ ਨੇ ਵੀਹਵੀਂ ਸਦੀ ਵਿਚ ਕੀਤੀ ਹੋਵੇ ਜਾਂ ਅਗੋਂ ਕਰ ਸਕੇ। ਪੰਜਾਬੀ ਕਵਿਤਾ ਨੂੰ ਕਿੱਸਾਕਾਰੀ ਵਿੱਚੋਂ ਕੱਢ ਕੇ ਨਵੀਆਂ ਲੀਹਾਂ 'ਤੇ ਤੋਰਨ ਵਾਲੇ ਇਹ ਪਹਿਲੇ ਕਵੀ ਸਨ। 'ਗ੍ਰਾਮੀਣ ਭਾਸ਼ਾ' ਨੂੰ ਹੋਰ ਬੋਲੀਆਂ ਦੇ ਬਰਾਬਰ ਤਖ਼ਤ 'ਤੇ ਬਿਠਾਉਣਾ ਇਨ੍ਹਾਂ ਦੀ ਹੀ ਲੇਖਣੀ ਤੋਂ ਸਰਿਆ। ਸਿੰਘ ਸਭਾ ਲਹਿਰ ਦੇ ਸਾਰੇ ਆਦਰਸ਼ਾਂ ਦੀ ਪੂਰਨਤਾ ਵਿਚ ਭਰਪੂਰ ਹਿੱਸਾ ਪਾਉਣਾ, ਇਹ ਕੇਵਲ ਭਾਈ ਵੀਰ ਸਿੰਘ ਜੀ ਦਾ ਕੰਮ ਸੀ।

# ਭਾਈ ਵੀਰ ਸਿੰਘ ਦੀ ਕਵਿਤਾ

ਸੁਹਣੱਪ ਕੋਈ ਪ੍ਰਾਕ੍ਰਿਤਕ ਵਸਤੂ ਨਹੀਂ। ਅਸੀਂ ਇਕ ਪਹਾੜ ਦਾ ਦ੍ਰਿਸ਼ ਵੇਖਦੇ ਹਾਂ। ਚੋਟੀ ਉੱਤੇ ਬਰਫ਼ ਹੈ। ਕੁਝ ਦੂਰ ਤੀਕ ਨੰਗੀਆਂ ਚਟਾਨਾਂ ਹਨ। ਫਿਰ ਟਾਵੇਂ-ਟਾਵੇਂ ਬ੍ਰਿਛ, ਹੇਠਾਂ ਆ ਕੇ ਸੰਘਣਾ ਬਨ ਅਰੰਭ ਹੋ ਜਾਂਦਾ ਹੈ। ਇਕ ਛੋਟਾ ਜਿਹਾ ਨਾਲਾ, ਜਿਸ ਨੂੰ ਢਲਦੀ ਬਰਫ਼ ਦਾ ਪਾਣੀ ਜਨਮ ਦੇ ਰਿਹਾ ਹੈ, ਚੋਟੀਓਂ ਹੇਠਾਂ ਬੇਮਲੂਮਾ ਉਤਰ ਕੇ ਫਿਰ ਉਛਲਣ-ਕੁੱਦਣ ਲੱਗ ਪੈਂਦਾ ਹੈ। ਅਸੀਂ ਅਜਿਹਾ ਦ੍ਰਿਸ਼ ਵੇਖ ਕੇ ਮੋਹਤ ਹੋ ਜਾਂਦੇ ਹਾਂ ਅਤੇ ਪੁਕਾਰ ਉੱਠਦੇ ਹਾਂ : "ਉਹੋ! ਕੇਹਾ ਸੁਹਣਾ ਨਜ਼ਾਰਾ ਹੈ।" ਜੋ ਪਾਣੀ ਨਾਲੇ ਵਿਚ ਵਗਦਾ ਹੈ, ਉਹ ਦੂਜੇ ਪਾਣੀਆਂ ਨਾਲੋਂ ਵੱਖਰਾ ਨਹੀਂ। ਰੁੱਖ ਵੀ ਹੋਰਨਾਂ ਦਰੱਖ਼ਤਾਂ ਵਰਗੇ ਹਨ। ਮਿੱਟੀ ਤੇ ਪੱਥਰ ਰਸਾਇਣਕ ਨਿਗਾਹ ਨਾਲ ਵੇਖਿਆਂ ਉਨ੍ਹਾਂ ਤੱਤਾਂ ਦੇ ਹੀ ਬਣੇ ਹੋਏ ਸਨ, ਜਿਨ੍ਹਾਂ ਤੋਂ ਆਮ ਮੈਦਾਨਾਂ ਵਿਚ ਮਿੱਟੀ ਤੇ ਪੱਥਰ ਬਣਦੇ ਹਨ। ਫਿਰ ਸੁਹਣੱਪ ਕਾਹਦੇ ਵਿਚ ਹੈ ? ਇਹ ਬਾਹਰਲੇ ਦ੍ਰਿਸ਼ ਵਿਚ ਨਹੀਂ, ਇਹ ਤਾਂ ਅੰਦਰਲੀ ਇਕ-ਸੁਰਤਾ ਵਿਚ ਹੈ ਜੋ ਬਾਹਰਲੀਆਂ ਵਸਤੂਆਂ ਦੀ ਖ਼ਾਸ ਤਰਤੀਬ ਨੂੰ ਵੇਖ ਕੇ ਸਾਡੇ ਮਨ ਵਿਚ ਉਪਜ ਪਈ ਹੈ। ਮਨ ਦਾ ਕੁਦਰਤ ਨਾਲ ਇਕ-ਮਿਕ ਹੋ ਜਾਣਾ ਸੁੰਦਰਤਾ ਦਾ ਉਪਜਾਊ ਹੈ।

ਕਵੀ ਇਸ ਇਕ-ਸੁਰਤਾ ਦਾ ਮਾਲਕ ਹੈ। ਉਸ ਦਾ ਮਨ ਝੱਟ ਟੁੰਭਿਆ ਜਾਂਦਾ ਹੈ। ਛੋਟੇ ਹੁੰਦੇ ਅੰਗਰੇਜ਼ੀ ਵਿਚ ਇਕ ਕਹਾਣੀ ਪੜ੍ਹੀ ਸੀ : 'ਅੱਖਾਂ ਅਤੇ ਨਾ ਅੱਖਾਂ', ਕਈ ਮਨੁੱਖ ਵੇਖਦੇ ਹੋਏ ਵੀ ਨਹੀਂ ਵੇਖਦੇ। ਉਹ ਅੱਖਾਂ ਉਨ੍ਹਾਂ ਨੂੰ ਪ੍ਰਾਪਤ ਨਹੀਂ, ਜਿਨ੍ਹਾਂ ਦੁਆਰਾ ਉਹ ਹਰ ਥਾਂ ਸੁੰਦਰਤਾ ਤੱਕਣ। ਫਿਰ ਸੁਹਣੱਪ ਸਾਡੇ ਅੰਦਰ ਇਕ ਖ਼ਾਸ ਭਾਵ ਪੈਦਾ ਕਰਦੀ ਹੈ। ਬਹੁਤਿਆਂ ਵਿਚ ਇਹ ਸਮਰੱਥਾ ਨਹੀਂ ਹੁੰਦੀ ਕਿ ਉਸ ਭਾਵ ਨੂੰ ਇੰਨ-ਬਿੰਨ ਸ਼ਬਦਾਂ ਵਿਚ ਚਿੱਤਰ ਕੇ ਦੂਜਿਆਂ ਤੀਕ ਇਸ ਤਰ੍ਹਾਂ ਪੁਚਾਉਣ ਕਿ ਉਨ੍ਹਾਂ ਦੇ ਮਨ ਵਿਚ ਵੀ ਉਹੋ ਭਾਵ ਲਹਿਰਾਉਣ ਲੱਗ ਪਵੇ, ਉਹ ਸੁਹਣੱਪ ਲੱਗ ਪਵੇ। ਉਹ ਸੁਹਣੱਪ ਵੇਖਦੇ ਤੇ ਮਾਣਦੇ ਹਨ ਪਰ ਅਬੋਲ ਰਹਿੰਦੇ ਹਨ। ਕਿਸੇ ਕਿਸੇ ਮਨੁੱਖ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ ਕਿ ਉਹ ਆਪਣੇ ਭਾਵਾਂ ਨੂੰ ਬੋਲੀ ਦੇ ਰਾਹੀਂ ਇਸ ਤਰ੍ਹਾਂ ਬਿਆਨ ਕਰੇ ਤਾਂ ਜੋ ਸਰੋਤੇ ਵੀ ਉਸੇ ਇਕ-ਸੁਰਤਾ ਵਿਚ ਚਲੇ ਜਾਣ ਜੋ ਉਸ ਦੇ ਮਨ ਵਿਚ ਵਿਦਮਾਨ ਹੈ। ਅਜਿਹਾ ਸੱਜਣ ਹੀ ਅਸਲੀ ਕਵੀ ਅਖਵਾ ਸਕਦਾ ਹੈ।

ਕਵਿਤਾ ਲਈ ਆਮ ਤੌਰ 'ਤੇ ਛੰਦ ਵਰਤੇ ਜਾਂਦੇ ਹਨ, ਪ੍ਰੰਤੂ ਇਹ ਕਵਿਤਾ ਦਾ ਅਤੁੱਟ ਅੰਗ ਨਹੀਂ। ਛੰਦਾਂ ਵਿਚ ਸ਼ਬਦਾਂ ਦੀ ਗੋਂਦ ਮਾਨਸਿਕ ਇਕ-ਸੁਰਤਾ ਉਪਜਾਉਣ ਵਿਚ ਸਹਾਈ ਹੁੰਦੀ ਹੈ; ਇਸ ਲਈ ਕਵੀ ਜਨ ਛੰਦਾ-ਬੰਦੀ ਦੀ ਸਹਾਇਤਾ ਲੈ ਲੈਂਦੇ ਹਨ। ਪਰ ਕਵਿਤਾ ਵਾਰਤਕ ਵੀ ਹੋ ਸਕਦੀ ਹੈ। ਛੰਦਾਂ ਤੋਂ ਬਿਨਾਂ ਵੀ ਬੋਲੀ

ਅਜਿਹਾ ਚਿੱਤਰ ਖਿੱਚ ਸਕਦੀ ਹੈ ਜੋ ਉਹੋ ਭਾਵ ਸ੍ਰੋਤਿਆਂ ਦੇ ਮਨ ਵਿਚ ਪੈਦਾ ਕਰ ਦੇਣ, ਜੋ ਵਕਤਾ ਦੇ ਮਨ ਵਿਚ ਉੱਠ ਰਹੇ ਹਨ। ਤੁਸਾਂ ਕਈ ਭਾਸ਼ਣ ਸੁਣੇ ਹੋਣੇ ਹਨ, ਜਿਨ੍ਹਾਂ ਨੇ ਤੁਹਾਡੇ ਮਨ ਵਿਚ ਕਈ ਉਛਾਲ ਪੈਦਾ ਕਰ ਦਿੱਤੇ ਹੋਣ। ਉਹ ਭਾਸ਼ਣ ਭਾਵੇਂ ਛੰਦਾ-ਬੰਦੀ ਵਿਚ ਨਹੀਂ ਸਨ, ਪ੍ਰੰਤੂ ਹੈਸਨ ਕਵਿਤਾ ਹੀ। ਨਿਰਾ ਛੰਦਾ-ਬੰਦੀ ਦਾ ਗਿਆਨ ਸਿੱਖ ਕੇ ਮਨੁੱਖ ਕਵੀ ਨਹੀਂ ਹੋ ਸਕਦਾ। ਹਾਂ, 'ਤੁਕ-ਬੰਦੀ' ਵਿਚ ਭਾਵੇਂ ਨਾਉਂ ਲਿਖਾ ਲਵੇ।

ਸ੍ਰੀ ਯੁਤ ਐਂਡਰੀਊਜ਼ ਨੇ ਇਕੇਰਾਂ 'ਮਾਡਰਨ ਰੀਵੀਊ' ਵਿਚ ਲਿਖਿਆ ਸੀ ਕਿ ਪੰਜਾਬੀਆਂ ਵਿਚ ਇਕ ਖ਼ਾਸ ਗੁਣ ਹੈ। ਉਹ ਬੜੇ ਸਾਦੇ ਸ਼ਬਦਾਂ ਵਿਚ ਸਿੱਧੀ ਠੋਕਣ ਵਾਲੇ ਹਨ। ਕਈ ਵਾਰੀ ਉਹ ਰੁੱਖੇ ਜੇਹੇ ਮਲੂਮ ਹੁੰਦੇ ਹਨ, ਪਰ ਜਾਣਕਾਰ ਜਾਣਦੇ ਹਨ ਕਿ ਉਹ ਹੈਨ ਸਾਦਿਕ। ਪੰਜਾਬੀਆਂ ਦਾ ਇਹ ਗੁਣ ਉਨ੍ਹਾਂ ਦੀ ਬੋਲੀ ਤੋਂ ਵੀ ਡੁੱਲ੍ਹ ਡੁੱਲ੍ਹ ਪੈਂਦਾ ਹੈ। ਪੰਜਾਬੀ ਕਵੀ ਵੀ ਇਸੇ ਗੁਣ ਦੇ ਮਾਲਕ ਹਨ। ਸ਼ਬਦ ਸਾਦੇ ਤੇ ਥੋੜੇ ਵਰਤਦੇ ਹਨ, ਪ੍ਰੰਤੂ ਜੋ ਗੱਲ ਆਖਣੀ ਹੈ, ਉਹ ਸੁਚੱਜੇ ਢੰਗ ਨਾਲ ਸਹਿਜੇ ਹੀ ਕਹੀ ਜਾਂਦੀ ਹੈ ਤੇ ਜੋ ਭਾਵ ਚਾਹੁੰਦੇ ਹਨ, ਉਹ ਪੈਦਾ ਕਰ ਜਾਂਦੇ ਹਨ। ਗੋਰੀ ਦੀਆਂ ਜ਼ੁਲਫ਼ਾਂ ਨੂੰ ਨਾਗਾਂ ਨਾਲ ਉਪਮਾ ਦਿੱਤੀ ਹੋਈ ਤੁਸਾਂ ਕਈ ਵਾਰੀ ਸੁਣੀ ਹੋਣੀ ਹੈ, ਪ੍ਰੰਤੂ ਇਸ ਪੰਜਾਬੀ ਟੱਪੇ ਵਰਗਾ ਥੋੜੇ ਲਫ਼ਜ਼ਾਂ ਵਿਚ ਬਹੁਤ ਸਾਰਾ ਅਰਥ ਭਰ ਦੇਣ ਵਾਲਾ ਟੱਪਾ ਤੁਸਾਂ ਸ਼ਾਇਦ ਹੀ ਕਿਸੇ ਹੋਰ ਬੋਲੀ ਦੀ ਕਵਿਤਾ ਵਿਚ ਸੁਣਿਆ ਹੋਵੇ :

*ਵਾਲ ਗੋਰੀ ਦੇ ਬਿਸੀਅਰ ਕਾਲੇ, ਡਰਦਿਆਂ ਕੋਈ ਨ ਗੁੰਦੇ।*

ਕਵੀ ਸ਼ਿਰੋਮਣੀ ਭਾਈ ਵੀਰ ਸਿੰਘ ਜੀ, ਜੋ ਵਰਤਮਾਨ ਪੰਜਾਬੀ ਕਵਿਤਾ ਤੇ ਗੱਦ ਦੇ ਜਨਮਦਾਤਾ ਹਨ, ਉਪਰ ਲਿਖੇ ਸਾਰੇ ਗੁਣਾਂ ਦੇ ਮਾਲਕ ਹਨ। ਕਵਿਤਾ ਕੀ ਹੈ ? ਉਹ ਆਪ 'ਕਵਿ-ਰੰਗ ਸੁੰਦਰਤਾ' ਦੇ ਸਿਰਲੇਖ ਹੇਠਾਂ ਲਿਖਦੇ ਹਨ। ਕਵਿਤਾ ਦੀ ਦੇਵੀ ਆਕਾਸ਼ੋਂ ਉਤਰ ਕੇ ਆਈ ਹੈ ਤੇ ਕਵੀ ਪੁੱਛਦਾ ਹੈ :

*ਪੁੱਛਿਆ ਅਸਾਂ, "ਹੇ ਸੁਹਣੀ ! ਤੂੰ ਆਪ ਸੁੰਦਰਤਾ ਹੈਂ,*
*ਹੀਰੇ ਜਵਾਹਰ ਵਾਂਙੂ, ਟਿਕਦੀ ਹੈਂ ਕਿਉਂ ਤੂੰ ਨਾਹੀਂ ?*
*ਪਰਬਤ ਖੜੇ ਸੁਹਾਵੇ, ਝੀਲਾਂ ਤੇ ਬਨ ਸਮੁੰਦਰ,*
*ਕਾਇਮ ਇਨ੍ਹਾਂ ਦੀ ਸ਼ੋਭਾ, ਦਾਇਮ ਰਹੇ ਹੈ ਛਾਈ।"*

ਅੱਗੋਂ ਦੇਵੀ ਉੱਤਰ ਦੇਂਦੀ ਹੈ :

*ਬੋਲੀ ਓ ਥਰਥਰਾਂਦੀ ਲਰਜ਼ੇ ਵਜੂਦ ਵਾਲੀ :*
*"ਬਿਜਲੀ ਦੀ ਕੂੰਦ ਦਸ ਤੂੰ ਟਿਕਦੀ ਕਿਵੇਂ ਟਿਕਾਈ ?*
*ਲਸ ਦੇ ਕੇ ਕਿਰਨ ਸੂਰਜ ਲਰਜ਼ੇ ਦੇ ਦੇਸ਼ ਜਾਵੇ,*
*ਸੁਰ ਰਾਗ ਦੀ ਥਰਾਂਦੀ, ਕਿਸ ਨੇ ਹੈ ਬੰਨ੍ਹ ਬਹਾਈ ?*
*ਉਲਕਾ ਅਕਾਸ਼ ਲਿਸ਼ਕੇ, ਚਮਕਾਰ ਮਾਰ ਖਿਸਕੇ,*
*ਜੁੱਸਾ ਧਨੁੱਖ ਅਕਾਸ਼ੀ, ਕਿਸ ਨੇ ਟਿਕਾ ਲਿਆ ਈ ?*

*ਚੰਦੋਂ ਰਿਸ਼ਮ ਜੁ ਤਿਲਕੇ, ਤਾਰਿਜੋਂ ਜੁ ਡਲ੍ਹਕ ਪਲਮੇਂ,*
*ਦੇ ਕੇ ਮਟੱਕਾ ਖਿਸਕੇ, ਟਿਕਦੀ ਨਜ਼ਰ ਨ ਆਈ।*
*ਚਾਤ੍ਰਿਕ ਦੀ ਪਯਾਰ ਚਿਤਵਨ, ਕੋਇਲ ਦੀ ਕੂਕ ਕੁਹਣੀ,*
*ਗਮਕਾਰ ਦੇ ਨਸਾਵੇ, ਕਾਬੂ ਕਦੋਂ ਹੈ ਆਈ ?*
*ਲਰਜ਼ਾ ਵਤਨ ਜਿਨ੍ਹਾਂ ਦਾ, ਲਰਜ਼ਾ ਵਜੂਦ ਉਨ੍ਹਾਂ ਦਾ,*
*ਚੱਕਰ ਅਨੰਤ ਅਟਿਕਵੇਂ, ਓਨ੍ਹਾਂ ਦੀ ਚਾਲ ਪਾਈ।*
*ਵਿੱਥਾਂ ਅਮਿਣਵੀਆਂ ਵਿਚ, ਸਿਰ ਚੀਰਦੇ ਥਰਾਂਦੇ,*
*ਜਾਂਦੇ ਅਨੰਤ ਚਾਲੀਂ, ਚਮਕਾਂ ਦੇ ਹਨ ਓਹ ਸਾਈਂ।"*

ਇਸ ਦਾ ਭਾਵ ਇਹ ਹੈ ਕਿ ਉੱਤਮ ਕਵਿਤਾ ਉਦੋਂ ਜਨਮ ਲੈਂਦੀ ਹੈ ਜਦੋਂ ਕਵੀ ਦੀ ਤਰਬ ਕੁਦਰਤ ਦੇ ਦਿਲ ਦੀ ਤਰਬ ਨਾਲ ਇਕਸਾਰ ਥਰ੍ਹਾ ਰਹੀ ਹੁੰਦੀ ਹੈ। ਉਹ ਹਾਲਤ ਸਦਾ-ਥਿਰ ਨਹੀਂ ਰਹਿੰਦੀ। ਇਸ ਲਈ ਉੱਤਮ ਕਵਿਤਾ ਓਸ ਇਕ-ਸੁਰਤਾ ਤੋਂ ਬਿਨਾਂ ਨਹੀਂ ਉਪਜ ਸਕਦੀ।

ਤੁਸਾਂ ਮਖਿਆਰੀ ਫੁੱਲਾਂ 'ਤੇ ਬਹਿੰਦੀ ਕਈ ਵੇਰ ਵੇਖੀ ਹੋਣੀ ਹੈ। ਫੁੱਲ ਕਈ ਰੰਗਾਂ ਤੇ ਭਾਂਤਾਂ ਦੇ ਹੁੰਦੇ ਹਨ। ਪ੍ਰੰਤੂ ਮਖਿਆਰੀ ਨੂੰ ਇਹ ਜਾਚ ਕਰਤਾਰ ਨੇ ਸਿਖਾ ਦਿੱਤੀ ਹੈ ਕਿ ਉਹ ਥੋਹਰ ਦੇ ਫੁੱਲ ਵਿੱਚੋਂ ਵੀ ਮਿਠਾਸ ਚੂੰਘ ਲੈਂਦੀ ਹੈ। ਸੱਚੇ ਕਵੀ ਵਿਚ ਇਹੋ ਗੁਣ ਹੈ ਕਿ ਉਹ ਸੁੰਦਰਤਾ ਨੂੰ ਹਰ ਥਾਂ ਭਰਪੂਰ ਵੇਖਦਾ ਹੈ। ਗੁਰੂ ਅਮਰਦਾਸ ਜੀ ਨੇ ਅਨੰਦੁ ਸਾਹਿਬ ਵਿਚ ਫ਼ੁਰਮਾਇਆ ਹੈ:



**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥**
**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**
**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥**
**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥**

*(ਰਾਮਕਲੀ ਮ: ੩ ਅਨੰਦੁ, ਪੰਨਾ 922)*

ਸਦਾ ਰਹਿਣ ਵਾਲੀ ਤੇ ਢੇਰ ਚਿਰ ਤੀਕ ਰਹਿਣ ਵਾਲੀ ਕਵਿਤਾ ਇਸੇ ਦ੍ਰਿਸ਼ਟੀ ਦਾ ਫਲ ਹੁੰਦੀ ਹੈ। ਆਪਣੇ ਮਹਾ-ਕਾਵਯ 'ਰਾਣਾ ਸੂਰਤ ਸਿੰਘ' ਦੇ ਮੰਗਲਾਚਰਣ ਵਜੋਂ ਭਾਈ ਵੀਰ ਸਿੰਘ ਜੀ ਨੇ ਜਾਪੁ ਸਾਹਿਬ ਦੀ ਇਹ ਤੁਕ ਲਿਖੀ ਹੈ:

**ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ॥**

ਉਸ ਪਿਆਰ ਨੂੰ, ਜੋ ਹਰ ਥਾਂ ਭਰਪੂਰ ਹੈ, ਸਹੀ ਕਰਨਾ ਹੀ ਆਪ ਦੀ ਕਵਿਤਾ ਦਾ ਉਦੇਸ਼ ਹੈ। ਆਪ ਦਾ ਖ਼ਿਆਲ ਹੈ ਕਿ ਮਨੁੱਖਾ ਜਨਮ ਮਿਲਿਆ ਹੀ ਉਸ ਭਰਪੂਰ ਪਿਆਰ ਨੂੰ ਅਪਣਾਉਣ ਲਈ ਹੈ। ਪਿਆਰ ਭਰੀ ਆਤਮਾ ਸਦਾ ਖੇੜੇ ਵਿਚ ਰਹਿੰਦੀ ਹੈ। "ਨਾਨਕ ਭਗਤਾ ਸਦਾ ਵਿਗਾਸੁ"। ਇਸ ਮਨੋਰਥ ਨੂੰ ਕਵੀ ਜੀ 'ਫੁੱਲ ਤੇ ਯੋਗੀ' ਸਿਰਲੇਖ ਵਾਲੀ ਕਵਿਤਾ ਹੇਠ ਇਸ ਤਰ੍ਹਾਂ ਵਰਣਨ ਕਰਦੇ ਹਨ:

*ਖਿੜੇ ਫੁੱਲ ਨੂੰ ਧਯਾਨੀ ਸੀ ਇਕ,*
*ਧਯਾਨ ਨਾਲ ਪਿਆ ਭਰਦਾ,*

*ਅਸਾਂ ਪੁੱਛਿਆ : "ਜੁੜੇ ਮਨਾਂ! ਤੂੰ*
*ਕਿਉਂ ਪਜਾ ਇਸ 'ਤੇ ਮਰਦਾ ?"*
*ਕਹਿਣ ਲੱਗਾ : "ਮੈਂ ਸੁਣਨੀਆਂ ਚਾਹਾਂ*
*ਇਸ ਦੇ ਦਿਲ ਦੀਆਂ ਗੱਲਾਂ,*
*ਇਸ ਲਈ ਇਸ ਨੂੰ ਜੀਭ ਲਾਣ ਦਾ*
*ਜਤਨ ਪਿਆ ਹਾਂ ਕਰਦਾ।"*
*ਯੋਗੀ ਧਜਾਨ ਧਰੇਂਦਾ ਹੁੱਟਾ,*
*ਪਰ ਫੁੱਲ ਜੀਭ ਨ ਪਾਈ,*
*'ਜੀਭ-ਚੁੱਪ' ਤਾਂ ਬੋਲ ਰਹੀ ਸੀ*
*ਜੋਗੀ ਨੂੰ ਨ ਦਿਸਾਈ।*
*ਕੂਕ ਕੂਕ ਸੁਹਣਾ ਪਿਆ ਆਖੇ :*
*"ਤਨ ਮਨ ਮੇਰਾ ਖੇੜਾ,*
*ਖਿੜਨ ਖਿੜਾਵਨ ਬਾਝੋਂ ਸਾਨੂੰ,*
*ਹੋਰ ਸੁਰਤਿ ਨਹਿ ਕਾਈ।"*

ਪਾਤੰਜਲ ਮੁਨੀ ਜੀ ਨੇ ਕਿਸੇ ਸ਼ੈਅ ਦੀ ਅਸਲੀਅਤ ਜਾਣਨ ਲਈ ਉਸ ਉਪਰ ਧਿਆਨ ਜਮਾਉਣ ਦੀ ਵਿਧੀ ਲਿਖੀ ਹੈ। ਜੋਗੀ ਧਿਆਨ ਨੂੰ ਜਮਾ ਕੇ ਫੁੱਲ ਦੀ ਹੋਂਦ ਦੀ ਅਸਲੀਅਤ ਨੂੰ ਸਮਝਣਾ ਚਾਹੁੰਦਾ ਹੈ। ਉਹ ਫੁੱਲ ਦੇ ਜੀਵਨ ਨੂੰ ਵਿਚਾਰਦਾ ਹੈ, ਜੋ ਆਪ ਖਿੜ ਕੇ ਦੂਜਿਆਂ ਵੇਖਣ ਵਾਲਿਆਂ ਦੇ ਚਿੱਤ ਨੂੰ ਵਿਗਸਾਂਦਾ ਹੈ, ਇਹ ਵਿਗਾਸ ਹੀ ਮਨੁੱਖ ਨੇ ਆਪਣੇ ਜੀਵਨ ਵਿਚ ਹਾਸਲ ਕਰਨਾ ਹੈ।



ਪਿਆਰ ਅੰਤ ਵਿਚ ਖੇੜੇ ਦਾ ਕਾਰਨ ਬਣਦਾ ਹੈ, ਪਰ ਆਰੰਭ ਵਿਚ ਇਹ ਬਿਰਹੁੰ ਦਾ ਰੂਪ ਧਾਰਦਾ ਹੈ। ਬਿਰਹੁੰ ਦੀ ਉਦਾਸੀ ਜਦੋਂ ਚਿਤ ਵਿਚ ਆ ਕੇ ਵੱਸਦੀ ਹੈ ਤਾਂ ਕੁਝ ਵੀ ਚੰਗਾ ਨਹੀਂ ਲੱਗਦਾ :

*ਜੀ ਮੇਰੇ ਕੁਛ ਹੁੰਦਾ ਸਹੀਓ ਉੱਡਦਾ ਹੱਥ ਨ ਆਵੇ,*
*ਕੱਤਣ, ਤੁੰਮਣ, ਹੱਸਣ, ਖੇਡਣ, ਖਾਵਣ ਮੂਲ ਨ ਭਾਵੇ,*
*ਨੈਣ ਭਰਨ, ਖਿੱਚ ਚੜ੍ਹੇ ਕਾਲਜੇ, ਬਉਰਾਨੀ ਹੋ ਜਾਵਾਂ,*
*ਤ੍ਰਿੰਞਣ ਦੇਸ਼ ਬਿਗਾਨਾ ਦਿੱਸੇ, ਘਰ ਖਾਵਣ ਨੂੰ ਆਵੇ।*

ਕੇਹੇ ਸਾਦੇ ਸ਼ਬਦਾਂ ਦੁਆਰਾ ਇਕ ਬਿਰਹੀ ਦਿਲ ਦੀ ਦਸ਼ਾ ਹੂ-ਬ-ਹੂ ਵਰਣਨ ਕਰ ਦਿੱਤੀ ਹੈ। ਜਿਹੜੀਆਂ ਵਸਤਾਂ ਸਾਨੂੰ ਮਨ-ਭਾਉਂਦੀਆਂ ਲੱਗਦੀਆਂ ਸਨ, ਉਨ੍ਹਾਂ ਤੋਂ ਅਤਿ ਦਰਜੇ ਦੀ ਉਦਾਸੀਨਤਾ ਹੈ, ਪਰ ਅਸਲੀਅਤ ਨਾਲ ਪਿਆਰ ਕੋਈ ਸੌਖਾ ਕੰਮ ਨਹੀਂ। ਹਾਫ਼ਜ਼ ਸ਼ੀਰਾਜ਼ੀ ਹੋਰਾਂ ਆਖਿਆ ਹੈ :

*ਕਿ ਇਸ਼ਕ ਆਸਾਂ ਨਮੂਦ ਅੱਵਲ ਵਲੇ ਉਫ਼ਤਾਦ ਮੁਸ਼ਕਲਹਾ।*

ਪਿਆਰ ਪਹਿਲੋਂ ਸੌਖਾ ਦਿੱਸਦਾ ਸੀ ਪਰ ਇਸ ਉੱਤੇ ਤੁਰਦਿਆਂ ਪਤਾ ਲੱਗਾ ਕਿ ਇਸ ਰਾਹ ਵਿਚ ਤਾਂ ਬੇਅੰਤ ਔਕੜਾਂ ਹਨ। ਸਾਈਂ ਬੁੱਲ੍ਹਾ ਜੀ ਆਖਦੇ ਹਨ :

*ਅੱਲਾਹ ਦੀ ਸਹੁੰ, ਅੱਲਾਹ ਜਾਣੇ; ਹੱਸਦਿਆਂ ਗਲ ਵਿਚ ਪੈ ਗਈ ਫਾਹੀ।*

ਭਾਈ ਸਾਹਿਬ ਆਪ ਇਸ ਔਖ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।*
*ਨੇਹੁੰ ਵਾਲੇ ਨੈਣਾਂ ਕੀ ਨੀਂਦਰ? ਓ ਦਿਨੇ ਰਾਤ ਪਏ ਵਹਿੰਦੇ।*
*ਇੱਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ,*
*ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿਤ ਰਹਿੰਦੇ।*

ਇਨ੍ਹਾਂ ਕਠਿਨਾਈਆਂ ਵਿਚ ਪ੍ਰੀਤ ਨਿਭੇ ਕਿਸ ਤਰ੍ਹਾਂ? ਮਲੂਮ ਹੁੰਦਾ ਹੈ ਅਸੀਂ ਤਾਂ ਪਿਆਰ ਕਰ ਰਹੇ ਹਾਂ ਪਰ ਅੱਗੋਂ ਕੋਈ ਪ੍ਰਤਿਕ੍ਰਮ ਹੀ ਨਹੀਂ। ਇਨ੍ਹਾਂ ਰਾਹਾਂ ਵਿਚ ਰਜ਼ਾ ਨੂੰ ਮੰਨਣਾ ਹੀ ਸਿਦਕ ਨੂੰ ਕਾਇਮ ਰੱਖ ਸਕਦਾ ਹੈ। ਕਵੀ ਜੀ ਵੀ ਇਸੇ ਸਿੱਟੇ 'ਤੇ ਅੱਪੜੇ ਹਨ:

*ਪੱਥਰ ਨਾਲ ਨੇਹੁੰ ਲਾ ਬੈਠੀ, ਨਾ ਹੱਸੇ ਨਾ ਬੋਲੇ,*
*ਸੁਹਣਾ ਲੱਗੇ ਮਨ ਨੂੰ ਮੋਹੇ, ਘੁੰਡੀ ਦਿਲੋਂ ਨ ਖੁਹਲੇ।*
*ਛੱਡਿਆਂ ਛੱਡਿਆ ਜਾਂਦਾ ਨਾਹੀਂ, ਮਿਲਿਆਂ ਨਿੱਘ ਨ ਕੋਈ,*
*ਹੱਛਾ ਜਿਵੇਂ ਰਜ਼ਾ ਹੈ ਤੇਰੀ, ਅਖੀਅਹੁੰ ਹੋਹੁ ਨ ਉਹਲੇ।*

ਸਾਡੇ ਮਨ ਵਿਚ ਪਿਆਰ ਦਾ ਉਪਜਣਾ ਪ੍ਰੀਤਮ ਦੀ ਆਪਣੀ ਖਿੱਚ ਦਾ ਸਿੱਟਾ ਸੀ। ਇਹ ਪਿਆਰ ਹਰ ਕਿਸੇ ਨੂੰ ਹੱਥ ਨਹੀਂ ਆਉਂਦਾ। ਇਹ ਪ੍ਰੇਮ ਪਿਆਲਾ ਤਾਂ ਉਸੇ ਨੂੰ ਨਸੀਬ ਹੁੰਦਾ ਹੈ ਜਿਸ 'ਤੇ ਉਹ ਆਪ ਮਿਹਰ ਦੀ ਨਜ਼ਰ ਕਰੇ। ਕਵੀ ਜੀ ਇਸ ਭੇਤ ਨੂੰ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਕਰਦੇ ਹਨ:



*'ਅਸੀਂ ਸਿਕਦੇ, ਤੁਸੀਂ ਸਿਕਦੇ ਨਾਹੀਂ'*
*ਅਸਾਂ ਇਹ ਗੱਲ ਸੀ ਸਹੀ ਕੀਤੀ;*
*ਇਕ ਦਿਨ ਸਿਕਦਿਆਂ ਲੜ ਤੇਰੇ ਦੀ*
*ਅਸਾਂ ਛੁਹ ਜੋ ਪ੍ਰਾਪਤ ਕੀਤੀ:*
*'ਸਿੱਕਣ ਸਾਡਾ ਸੀ ਖਿੱਚ ਤੁਸਾਡੀ'*
*ਸਾਨੂੰ ਇਹ ਗੱਲ ਨਜ਼ਰੀਂ ਆਈ,*
*ਤੁਸੀਂ ਚੁੰਬਕ ਸ਼ਹੁ ਖਿੱਚਾਂ ਵਾਲੇ*
*ਤੁਸਾਂ ਸਿੱਕ ਅਸਾਂ ਦਿਲ ਸੀਤੀ।*

ਇਸ ਸਰਬ ਪਿਆਰ ਦੇ ਬਿਰਹੁੰ ਦੀ ਅੱਗ ਵਿਚ ਪਾਪ ਸੜ ਜਾਂਦੇ ਹਨ:

**ਸਾਚੇ ਨਾਮ ਕੀ ਲਾਗੈ ਭੂਖ॥**
**ਉਤੁ ਭੂਖੈ ਖਾਇ ਚਲੀਅਹਿ ਦੂਖ॥** *(ਆਸਾ ਮ: ੧, ਪੰਨਾ 9)*

ਮਨ ਨੂੰ ਨਿਰਮਲ ਕਰਨ ਲਈ ਤੇ ਪਿਆਰ ਦਾ ਪਾਤਰ ਬਣਾਉਣ ਲਈ ਹੋਰ ਕੋਈ ਵਸੀਲਾ ਨਹੀਂ ਹੋ ਸਕਦਾ:

**ਭਰੀਐ ਹਥੁ ਪੈਰੁ ਤਨੁ ਦੇਹ॥**
**ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥**

**ਭਰੀਐ ਮਤਿ ਪਾਪਾ ਕੈ ਸੰਗਿ ॥**
**ਓਹੁ ਧੋਪੈ ਨਾਵੈ ਕੈ ਰੰਗਿ ॥** *(ਜਪੁ ਜੀ, ਪੰਨਾ 4)*

ਨਾਮ ਦਾ ਪਿਆਰ ਹੀ ਸਾਡੀ ਮੈਲ ਲਾਹ ਸਕਦਾ ਹੈ। ਇਸ ਤੁੱਲ ਹੋਰ ਕੋਈ ਕਰਮ ਵੀ ਨਹੀਂ ਪੁੱਜ ਸਕਦਾ:

**ਜਾਪ ਤਾਪ ਗਿਆਨ ਸਭਿ ਧਿਆਨ ॥**
**ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥**
**ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥**
**ਸਗਲ ਤਿਆਗਿ ਬਨ ਮਧੇ ਫਿਰਿਆ ॥**
**ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥**
**ਪੁੰਨ ਦਾਨ ਹੋਮੇ ਬਹੁ ਰਤਨਾ ॥**
**ਸਰੀਰੁ ਕਟਾਇ ਹੋਮੈ ਕਰਿ ਰਾਤੀ ॥**
**ਵਰਤ ਨੇਮ ਕਰੈ ਬਹੁ ਭਾਤੀ ॥**
**ਨਹੀ ਤੁਲਿ ਰਾਮ ਨਾਮ ਬੀਚਾਰ ॥**
**ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥**

*(ਗਉੜੀ ਸੁਖਮਨੀ ਮ: ੫, ਪੰਨਾ 265)*

ਜਿਸ ਨੂੰ ਅਸੀਂ ਪਿਆਰ ਕਰਦੇ ਹਾਂ, ਉਹ ਘੜੀ ਘੜੀ ਯਾਦ ਆਉਂਦਾ ਹੈ। ਜਿਸ ਨੂੰ ਬਾਰ ਬਾਰ ਚਿਤਵੀਏ, ਉਸ ਵਿਚ ਪਿਆਰ ਪੈ ਜਾਂਦਾ ਹੈ। ਸਿਮਰਨ ਤੇ ਪਿਆਰ ਵਾਸਤਵ ਵਿਚ ਇੱਕੋ ਹਨ। ਕਵੀ ਜੀ ਇਸ ਮੈਲ ਦੂਰ ਕਰਨ ਵਾਲੇ ਪਿਆਰ ਦੇ ਗੁਣ ਨੂੰ ਇਸ ਪ੍ਰਕਾਰ ਚਿਤਰਦੇ ਹਨ:

*ਸਾਬਣ ਲਾ ਲਾ ਧੋਤਾ ਕੋਲਾ, ਦੁੱਧ ਦਹੀਂ ਵਿਚ ਪਾਇਆ।*
*ਖੁੰਬ ਚਾੜ੍ਹ, ਰੰਗਣ ਭੀ ਧਰਿਆ, ਰੰਗ ਨ ਏਸ ਵਟਾਇਆ।*
*ਵਿੱਛੁੜ ਕੇ ਕਾਲਕ ਸੀ ਆਈ, ਬਿਨ ਮਲਿਆਂ ਨਹੀਂ ਲਹਿੰਦੀ।*
*ਅੰਗ ਅੱਗ ਦੇ ਲਾ ਕੇ ਦੇਖੋ, ਚੜ੍ਹਦਾ ਰੂਪ ਸਵਾਇਆ।*

ਪਿਆਰ ਨੇ ਸਾਰਾ ਰੰਗ ਹੀ ਬਦਲ ਦਿੱਤਾ। ਪਹਿਲੇ ਦੁੱਖਾਂ ਦਾ ਘਰ ਸੀ, ਜਣੇ-ਖਣੇ ਨੂੰ ਅਸੀਂ ਆਪਣਾ ਵੈਰੀ ਸਮਝਦੇ ਸਾਂ। 'ਥਿਰਤਾ ਲਈ ਪ੍ਰਯਤਨ', ਇਹ ਨਿਯਮ ਸਾਨੂੰ ਇਕ ਦੂਜੇ ਦਾ ਵਿਰੋਧੀ ਬਣਾ ਰਿਹਾ ਸੀ। ਸਾਨੂੰ ਹੁਣ ਸੁਰਤ ਆਈ ਕਿ ਸਰੀਰ ਤਾਂ ਕਦਾਚਿਤ ਥਿਰ ਨਹੀਂ ਰਹਿ ਸਕਦਾ, ਪਰ ਆਤਮਾ ਕਦੀ ਨਾਸ਼ ਨਹੀਂ ਹੁੰਦਾ। ਸਾਰੀ ਹਾਂਡ ਮੁੱਕ ਗਈ। ਅਸੀਂ ਸਭ ਦੇ ਮਿੱਤਰ ਬਣ ਗਏ ਤੇ ਓਹ ਸਾਡੇ ਮਿੱਤਰ। ਸੰਸਾਰ ਸੁੰਦਰ ਤੇ ਸੁੱਖ ਦਾ ਅਸਥਾਨ ਦਿੱਸਣ ਲੱਗ ਪਿਆ। ਜਣੇ-ਖਣੇ ਦੇ ਅੱਗੇ ਲਿਲਕੜੀਆਂ ਕੱਢਣੋਂ ਤੇ ਜਣੇ-ਖਣੇ ਦੀ ਆਸ ਰੱਖਣੋਂ ਅਸੀਂ ਹਟ ਗਏ:

*ਮੈਂ ਸੁੰਡੀ ਸਾਂ ਭੁੰਞੇ ਰੁਲਦੀ ਕੀੜਿਓਂ ਵੱਧ ਨਿਕਾਰੀ,*
*ਮੈਨੂੰ ਗਜ਼ਾਤ ਫੁਰੀ ਹਾਂ ਮੈਂ ਭੀ, ਜੋਤ ਸੁੰਦ੍ਰਤਾ ਸਾਰੀ।*
*ਏਸ ਖ਼ੁਸ਼ੀ ਬੇਹੋਸ਼ ਹੋ ਗਈ, ਮੁੜੀ ਹੋਸ਼ ਕੀ ਵੇਖਾਂ?*
*ਨਿਕਲ ਪਏ ਪਰ ਮੀਨਾਕਾਰੀ, ਵਾਸ ਫੁੱਲਾਂ ਦੀ ਵਾੜੀ।*

ਪਰ ਏਥੇ ਆ ਕੇ ਇਕ ਨੁਕਤਾਚੀਨੀ ਕੰਨਾਂ ਵਿਚ ਪੈਂਦੀ ਹੈ। ਇਹ ਕਵਿਤਾ ਭਾਈ ਵੀਰ ਸਿੰਘ ਜੀ ਦੀ ਪੁਰਾਣੀਆਂ ਕੀਮਤਾਂ ਨਾਲ ਭਰੀ ਹੋਈ ਹੈ। ਜ਼ਮਾਨਾ ਬਦਲ ਰਿਹਾ ਹੈ, ਨੌਜਵਾਨ ਦਿਲਾਂ ਨੂੰ ਹੋਰ ਜਜ਼ਬੇ ਖਿੱਚ ਰਹੇ ਹਨ। ਨਾਲੇ ਤੁਸੀਂ ਆਧੁਨਿਕ ਮਨੋਵਿਗਿਆਨ ਤੋਂ ਅਨਜਾਣ ਹੋ। ਲਿੰਗ-ਖਿੱਚ ਸਭ ਤੋਂ ਪ੍ਰਬਲ ਖਿੱਚ ਹੈ। ਓਸ ਨੂੰ ਦਬਾਇਆ ਨਹੀਂ ਜਾ ਸਕਦਾ।

ਸਾਡਾ ਪਹਿਲਾ ਉੱਤਰ ਤਾਂ ਇਹ ਹੈ ਕਿ ਮਨੁੱਖਾਂ ਨੂੰ ਕੋਈ ਕੀਮਤਾਂ ਅਜਿਹੀਆਂ ਵੀ ਲੱਭੀਆਂ ਹਨ ਕਿ ਨਹੀਂ ਜੋ ਸਦਾ-ਥਿਰ ਰਹਿਣ ਵਾਲੀਆਂ ਹੋਣ। ਬਾਣੀ ਵਿਚ ਤਾਂ ਇਹ ਆਇਆ ਹੈ ਕਿ:

**ਸਚੁ ਪੁਰਾਣਾ ਨਾ ਥੀਐ... ॥** *(ਵਾਰ ਸਾਰੰਗ, ਮ: ੩, ਪੰਨਾ ੧੨੪੮)*

ਜਿਸ ਦਾ ਭਾਵ ਇਹ ਹੈ ਕਿ ਕਈ ਕੀਮਤਾਂ ਸਦਾ-ਥਿਰ ਰਹਿਣ ਵਾਲੀਆਂ ਵੀ ਹਨ। ਅਸੀਂ ਇਹ ਮੰਨਦੇ ਹਾਂ ਕਿ ਲਿੰਗ ਆਦਿ ਜਜ਼ਬੇ ਮਨੁੱਖ ਦੇ ਅਚੇਤ ਮਨ ਵਿਚ ਅਜਿਹਾ ਘਰ ਕਰੀ ਬੈਠੇ ਹਨ ਕਿ ਉਸ ਦੀ ਬਹੁਤ ਸਾਰੀ ਕਿਰਿਆ ਇਨ੍ਹਾਂ ਦੇ ਆਧਾਰ 'ਤੇ ਹੀ ਹੈ। ਪਰ ਆਧੁਨਿਕ ਮਨੋਵਿਗਿਆਨ ਇਹ ਵੀ ਦੱਸਦਾ ਹੈ ਕਿ ਮੁੱਢਲਿਆਂ ਜਜ਼ਬਿਆਂ ਦੇ ਮਗਰ ਲੱਗ ਕੇ ਤੁਰਨ ਵਿਚ ਜੀਵਨ ਦੀ ਸਫਲਤਾ ਨਹੀਂ, ਉਨ੍ਹਾਂ ਨੂੰ ਉੱਚਿਆਣ (sublimate) ਵਿਚ ਜੀਵਨ ਦਾ ਮਨੋਰਥ ਸਿੱਧ ਹੁੰਦਾ ਹੈ। ਇਹ ਵੀ ਮੰਨਿਆ ਜਾ ਸਕਦਾ ਹੈ ਕਿ ਇਨ੍ਹਾਂ ਜਜ਼ਬਿਆਂ ਦਾ ਨਾਸ਼ ਕਰਨਾ ਅਤਿ ਕਠਿਨ ਹੈ, ਪ੍ਰੰਤੂ ਉਨ੍ਹਾਂ ਨੂੰ ਪੁਰਾਣੀਆਂ ਲੀਹਾਂ ਵਿੱਚੋਂ ਕੱਢ ਕੇ ਨਵੇਂ ਪੰਧਾਂ ਉਪਰ ਪਾਉਣਾ ਸੰਭਵ ਹੈ। ਨਹੀਂ ਤਾਂ ਜਿਹੜੇ ਜਜ਼ਬੇ ਅਸੀਂ ਲੈ ਕੇ ਆਏ ਹਾਂ, ਜੇ ਉਨ੍ਹਾਂ ਦੇ ਮਗਰ ਹੀ ਤੁਰੀ ਜਾਈਏ ਤਾਂ ਉਹ ਸਾਡੇ ਅਚੇਤ ਮਨ ਦਾ ਹੋਰ ਪਕੇਰਾ ਅੰਗ ਬਣ ਜਾਣਗੇ ਤੇ ਉਹ ਸ਼ਾਂਤੀ, ਜੋ ਇਕ-ਸੁਰਤਾ ਦੁਆਰਾ ਮਨ ਨੂੰ ਪ੍ਰਾਪਤ ਹੋ ਸਕਦੀ ਹੈ, ਕਦੀ ਵੀ ਸਾਡੇ ਭਾਗਾਂ ਵਿਚ ਨਹੀਂ ਆਵੇਗੀ। ਇਸ ਲਈ ਮਨ ਦੇ ਜਜ਼ਬਿਆਂ ਮਗਰ ਵਾਹੋ-ਦਾਹੀ ਨੱਠੇ ਜਾਣਾ, ਅਰਥਾਤ ਸਾਰੀ ਆਯੂ ਮਨਮੁੱਖਤਾ ਵਿਚ ਗੁਜ਼ਾਰਨਾ ਸਾਡੇ ਅੰਦਰ ਕੋਈ ਸੋਝੀ ਪੈਦਾ ਨਹੀਂ ਕਰੇਗਾ। ਹਾਂ, ਜੇ ਅਸੀਂ ਉਨ੍ਹਾਂ ਜਜ਼ਬਿਆਂ ਨੂੰ ਉੱਚਿਆਣ ਦਾ ਜਤਨ ਕਰੀਏ ਤਾਂ ਅਸੀਂ ਜ਼ਰੂਰ ਜਨਮ ਸਫਲਾ ਕਰ ਕੇ ਇਥੋਂ ਤੁਰਾਂਗੇ।

ਭਾਈ ਵੀਰ ਸਿੰਘ ਜੀ ਦੀ ਕਵਿਤਾ ਤੇ ਹੋਰ ਲਿਖਤਾਂ ਵਿਚ ਇਸ ਸੰਥਾ ਨੂੰ ਵਾਰ ਵਾਰ ਦੁਹਰਾਇਆ ਗਿਆ ਹੈ ਅਤੇ ਇਹ ਸਬਕ ਕਦੀ ਪੁਰਾਣਾ ਨਹੀਂ ਹੋਣਾ। ਕੀ ਅਸੀਂ ਪੁਰਾਣੀਆਂ ਲੀਹਾਂ ਵਿੱਚੋਂ ਨਿਕਲ ਸਕਦੇ ਹਾਂ ? ਕੀ ਅਸੀਂ ਚੁਗਿਰਦੇ ਦੇ ਪ੍ਰਤਿਕ੍ਰਮ ਦੇ ਹੀ ਪੁਤਲੇ ਹਾਂ ਜਾਂ ਸਾਡੇ ਵੱਸ ਵਿਚ ਨਵੀਆਂ ਲੀਹਾਂ 'ਤੇ ਤੁਰਨਾ ਵੀ ਹੈ ? ਇਹ ਸਵਾਲ ਬਹੁਤ ਪੁਰਾਣਾ ਹੈ। ਪ੍ਰੰਤੂ ਸਾਡੀ ਵਿਗਿਆਨਕ ਵਿੱਦਿਆ ਇਹ ਦੱਸਦੀ ਹੈ ਕਿ ਕੁਦਰਤ ਆਪਣੇ ਅਸਰ ਹੇਠਾਂ ਨਵੀਆਂ ਲੀਹਾਂ ਉਪਰ ਤੋਰਦੀ ਰਹੀ, ਤਦੇ ਤਾਂ ਨਿਰਜੀਵ ਮਾਦੇ ਤੋਂ ਚੇਤਨ ਮਨੁੱਖ ਹਸਤੀ ਵਿਚ ਆਇਆ। ਜੇ ਪੁਰਾਣੀਆਂ ਲੀਹਾਂ ਹੀ ਕਾਇਮ ਰਹਿੰਦੀਆਂ ਤਾਂ ਨਿਰਜੀਵ ਮਾਦਾ ਕਦੇ ਵੀ ਰੂਪ ਨਾ ਬਦਲ ਸਕਦਾ। ਸਾਨੂੰ ਕੀ ਕੁਝ ਕਰਨ ਦੀ ਖੁੱਲ੍ਹ ਹੈ ? ਇਸ ਪ੍ਰਸ਼ਨ ਦਾ ਉੱਤਰ ਦੇਣਾ ਬੜਾ ਕਠਿਨ ਹੈ। ਆਮ ਤੌਰ 'ਤੇ ਸੁਭਾਉ, ਜੋ ਸਾਡੀ ਪਿਛਲੀ ਜ਼ਿੰਦਗੀ ਦਾ ਸਿੱਟਾ ਹੈ, ਅਗਲੇ ਕਰਮਾਂ

ਨੂੰ ਨਿਸਚਿਤ ਕਰਨ ਵਿਚ ਵੀ ਪ੍ਰਬਲ ਹੁੰਦਾ ਹੈ। ਪਰ ਇਨ੍ਹਾਂ ਸਾਰੇ ਪਿਛਲੇ ਬੰਧਨਾਂ ਦੇ ਹੁੰਦਿਆਂ ਮਲੂਮ ਹੁੰਦਾ ਹੈ ਕਿ ਸਾਨੂੰ ਕੁਝ ਆਜ਼ਾਦੀ ਵੀ ਹੈ। ਜਿਵੇਂ ਘੋੜੇ ਦੇ ਗਲ ਵਿਚ ਰੱਸਾ ਪਾ ਕੇ ਅਸੀਂ ਉਸ ਨੂੰ ਚਰਾਂਦ ਵਿਚ ਬੰਨ੍ਹ ਦਿੰਦੇ ਹਾਂ। ਉਹ ਰੱਸੀ ਦੀ ਲੰਮਿਆਈ ਜਿਤਨਾ ਚੱਕਰ ਕਿੱਲੇ ਦੇ ਗਿਰਦੇ ਕੱਟ ਸਕਦਾ ਹੈ। ਇਸ ਚੱਕਰ ਵਿਚ ਜਿਥੇ ਮਰਜ਼ੀ ਚਾਹੇ ਚਰ ਸਕਦਾ ਹੈ, ਕੁਝ ਇਤਨੀ ਕੁ ਖੁੱਲ੍ਹ ਸਾਡੀ ਵੀ ਪ੍ਰਤੀਤ ਹੁੰਦੀ ਹੈ। ਕਰਤਾਰ ਨੇ ਜੋ ਨਿਯਮ ਕੁਦਰਤ ਵਿਚ ਬੰਨ੍ਹ ਦਿੱਤੇ ਹਨ, ਉਨ੍ਹਾਂ ਦਾ ਅਸੀਂ ਉਲੰਘਣ ਨਹੀਂ ਕਰ ਸਕਦੇ; ਪ੍ਰੰਤੂ ਉਨ੍ਹਾਂ ਦੇ ਅੰਦਰ ਰਹਿ ਕੇ ਅਸੀਂ ਕੁਝ ਖੁੱਲ੍ਹ ਵੀ ਮਾਣ ਸਕਦੇ ਹਾਂ। ਕਈ ਵਾਰੀ ਮਨੁੱਖ ਇਹ ਇੱਛਾ ਕਰਦਾ ਹੈ ਕਿ ਮਖਿਆਰੀਆਂ, ਕੀੜੀਆਂ ਆਦਿ ਵਾਂਙੂ ਸਾਨੂੰ ਵੀ ਬੱਝਵਾਂ ਸੁਭਾਵ ਕਿਉਂ ਨਾ ਮਿਲਿਆ। ਅਸੀਂ ਵੀ ਉਸ ਦੇ ਹੁਕਮ ਵਿਚ ਉਸੇ ਤਰ੍ਹਾਂ ਹੀ ਤੁਰੇ ਰਹਿੰਦੇ ਜਿਸ ਤਰ੍ਹਾਂ ਇਹ ਉੱਕਣ ਤੋਂ ਬਿਨਾਂ ਤੁਰਦੀਆਂ ਹਨ। ਅਸੀਂ ਕਦਮ ਕਦਮ 'ਤੇ ਠੇਡੇ ਖਾ ਕੇ ਡਿੱਗ ਪੈਂਦੇ ਹਾਂ। ਇਸ ਹਉਕੇ ਨੂੰ ਵਰਣਨ ਕਰਦੇ ਹੋਏ ਕਵੀ ਜੀ ਖੁੱਲ੍ਹ ਦਾ ਲਾਭ ਦੱਸਦੇ ਹਨ:

*ਅੱਖੀਆਂ ਜੇ ਘੁਮਿਆਰ ਮੈਂਡੜਾ ਸਿਰ ਮੇਰੇ 'ਤੇ ਲਾਂਦਾ,*
*ਸਹੁੰ ਅੱਲਾਹ ਦੀ ਨਜ਼ਰ ਸਦਾ ਮੈਂ ਅਰਸ਼ਾਂ ਵੱਲ ਰਹਾਂਦਾ।*
*ਹੁਣ ਅੱਖਾਂ ਹਨ ਮੱਥੇ ਥੱਲੇ ਰੁਖ਼ ਏਹਨਾਂ ਦਾ ਹੇਠਾਂ,*
*ਨੀਵੀਂ ਤਕ ਮੇਰੀ ਇਸ ਰੁਖ਼ ਤੋਂ ਜ਼ੋਰ ਨ ਪਾਰ ਵਸਾਂਦਾ।*
*ਇਹ ਤਾਂ ਸੱਚ ਅਜ਼ਲ ਨੇ ਅੱਖਾਂ ਸਿਰ ਤੇਰੇ ਨਹੀਂ ਲਾਈਆਂ,*
*ਪਰ ਗਿੱਚੀ ਦੀਆਂ ਨਾੜਾਂ ਉਸ ਨੇ ਲਚਕਾਂ ਦੇ ਦੇ ਪਾਈਆਂ,*
*ਦਿੱਤੀ ਖੁੱਲ੍ਹ ਨਜ਼ਰ ਦੀ, ਤੱਕੇਂ ਹੇਠਾਂ ਉੱਪਰ ਚੁਫੇਰੇ,*
*ਹੁਣ ਜੇ ਲੋਅ ਉਤਾਹਾਂ ਲਾਵੇਂ ਤਾਂ ਤੇਰੀਆਂ ਵਡਿਆਈਆਂ।*

ਮੈਂ ਉਨ੍ਹਾਂ ਪ੍ਰਾਣੀਆਂ ਵਿੱਚੋਂ ਹਾਂ, ਜਿਹੜੇ ਇਹ ਮੰਨਦੇ ਹਨ ਕਿ ਮਨੁੱਖ ਨੇ ਕੁਝ ਕੀਮਤਾਂ ਅਜਿਹੀਆਂ ਵੀ ਲੱਭ ਲਈਆਂ ਹਨ ਜਿਹੜੀਆਂ ਸਦਾ ਰਹਿਣ ਵਾਲੀਆਂ ਹਨ। ਉਨ੍ਹਾਂ ਕੀਮਤਾਂ ਨੂੰ ਦ੍ਰਿੜ੍ਹਾਉਣ ਵਾਲੀਆਂ ਕਵਿਤਾਵਾਂ ਤੇ ਲਿਖਤਾਂ ਵੀ ਢੇਰ ਚਿਰ ਸਾਡੀ ਅਗਵਾਈ ਕਰਨਗੀਆਂ। ਮੈਂ ਇਸ ਲੇਖ ਨੂੰ ਭਾਈ ਸਾਹਿਬ ਦੇ ਇਕ ਬੈਂਤ ਨਾਲ ਹੀ ਖ਼ਤਮ ਕਰਦਾ ਹਾਂ। ਇਹ ਬੈਂਤ ਮੈਂ ਉਨ੍ਹਾਂ ਦੇ 'ਭਰਥਰੀ ਹਰੀ ਜੀਵਨ ਤੇ ਨੀਤੀ ਸ਼ਤਕ' ਦੇ ਉਲਥੇ ਵਿੱਚੋਂ ਲਿਆ ਹੈ:

*ਕੀ ਫਬਨ ਫਬਾਨਗੇ ਕੜੇ ਸੁਹਣੇ,*
*ਚੰਨਣ ਹਾਰ ਕੀ ਛਬੀ ਵਧਾਣਗੇ ਜੀ।*
*ਚੰਦਨ ਲੇਪ ਇਸ਼ਨਾਨ ਤੇ ਵਾਲ ਕੁੰਡਲ,*
*ਗਹਿਣੇ ਫੁੱਲਾਂ ਦੇ ਸੋਝ ਨਹਿ ਲਾਣਗੇ ਜੀ।*
*ਸੋਝ ਲਾਏਗੀ 'ਬਾਨੀ' ਜੁ ਪੜ੍ਹ ਗੁੜ੍ਹ ਕੇ,*
*ਧਾਰਨ ਕਰਨ ਵਾਲੇ ਸੁਖ ਪਾਣਗੇ ਜੀ।*
*ਸੱਚਾ ਰਹਿਣ ਵਾਲਾ ਗਹਿਣਾ 'ਗਿਰਾ' ਜਾਣੋ,*
*ਹੋਰ ਗਹਿਣੇ ਸਭ ਨਸ਼ਟ ਹੋ ਜਾਣਗੇ ਜੀ।*

# ਮਾਨਯੋਗ ਡਾਕਟਰ ਬਲਬੀਰ ਸਿੰਘ ਜੀ

ਡਾਕਟਰ ਬਲਬੀਰ ਸਿੰਘ ਜੀ ਦੇ ਅਚਨਚੇਤ ਗੁਰਪੁਰੀ ਪਧਾਰ ਜਾਣ ਨਾਲ ਜੋ ਖ਼ਲਾਅ ਸਿੱਖ ਜਗਤ ਦੇ ਵਿਦਵਤਾ ਖੇਤਰ ਵਿਚ ਪੈਦਾ ਹੋਇਆ ਹੈ, ਉਸ ਨੂੰ ਪੂਰਨਾ ਜੇ ਅਸੰਭਵ ਨਹੀਂ ਤਾਂ ਅਤੀ ਕਠਿਨ ਜ਼ਰੂਰ ਹੈ। ਸਿੱਖਾਂ ਵਿਚ ਨਿਰਮਲੇ ਤੇ ਉਦਾਸੀ ਸੰਪਰਦਾਵਾਂ ਵਿਚ ਉੱਚ ਕੋਟੀ ਦੇ ਵਿਦਵਾਨ ਹੋ ਗੁਜ਼ਰੇ ਹਨ। ਸੰਤ ਸੁਤੇ ਪ੍ਰਕਾਸ਼ ਜੀ ਨੇ *ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਇ* ਆਦਿ ਦਾ ਗ੍ਰੰਥ ਲਿਖਿਆ। ਪੰਡਤ ਤਾਰਾ ਸਿੰਘ ਜੀ ਨਰੋਤਮ ਨੇ *ਭਗਤ ਬਾਣੀ ਦਾ ਟੀਕਾ* ਅਤੇ *ਗੁਰਬਾਣੀ ਦਾ ਕੋਸ਼* ਸੰਪਾਦਿਤ ਕੀਤਾ। ਪਰ ਉਨ੍ਹਾਂ ਸਾਰਿਆਂ ਦੀ ਵਿਦਵਤਾ ਵੇਦਾਂ, ਸ਼ਾਸਤਰਾਂ ਅਤੇ ਪੁਰਾਣਾਂ ਤੀਕ ਹੀ ਸੀਮਤ ਸੀ ਅਤੇ ਜਤਨ ਇਹ ਸਾਬਤ ਕਰਨ ਦਾ ਸੀ ਕਿ ਗੁਰਬਾਣੀ ਵੇਦਾਂ, ਸ਼ਾਸਤਰਾਂ ਦੇ ਦੱਸੇ ਸੱਚ ਦਾ ਪੰਜਾਬੀ ਵਿਚ ਪ੍ਰਗਟਾਵਾ ਹੈ। ਭਾਈ ਸੰਤੋਖ ਸਿੰਘ ਵਰਗੇ ਇਤਿਹਾਸਕਾਰ ਵੀ ਪੈਦਾ ਹੋਏ, ਪਰ ਉਨ੍ਹਾਂ ਦੀ ਖੋਜ ਨਵੀਨ ਕਸਵੱਟੀ 'ਤੇ ਪੂਰੀ ਨਹੀਂ ਉਤਰਦੀ। ਸਿੰਘ ਸਭਾ ਲਹਿਰ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਵਰਗੇ ਕੋਸ਼ਕਾਰ ਅਤੇ ਗੁਰਮਤਿ ਦੇ ਨਿਰਣਾਤਾ (ਨਿਰਣੈਕਾਰ) ਪੈਦਾ ਹੋਏ। ਪਰ ਡਾਕਟਰ ਬਲਬੀਰ ਸਿੰਘ ਵਿਚ ਇਹ ਸਿਫ਼ਤ ਸੀ ਕਿ ਉਹ ਨਾ ਕੇਵਲ ਭਾਰਤੀ ਸੰਸਕ੍ਰਿਤੀ ਦੇ ਗਿਆਤਾ ਸਨ, ਬਲਕਿ ਉਨ੍ਹਾਂ ਪੱਛਮੀ ਫਿਲਾਸਫੀ ਨੂੰ ਵੀ ਗਹੁ ਨਾਲ ਵਾਚਿਆ। 1923 ਈ: ਵਿਚ ਲੰਡਨ ਯੂਨੀਵਰਸਿਟੀ ਤੋਂ ਪੀ ਐਚ. ਡੀ. ਦੀ ਡਿਗਰੀ ਕੈਮਿਸਟਰੀ ਵਿਚ ਪ੍ਰਾਪਤ ਕੀਤੀ। ਉਦੋਂ ਹੀ ਉਥੋਂ ਦੇ ਕਾਲਜ ਔਫ਼ ਸਾਇੰਸ ਅਤੇ ਟੈਕਨਾਲੋਜੀ ਵਿੱਚੋਂ ਡੀ.ਆਈ.ਸੀ. ਦੀ ਉਪਾਧੀ ਪ੍ਰਾਪਤ ਕੀਤੀ ਅਤੇ ਨਾਲ (Commercial Law) ਬਿਓਪਾਰਕ ਕਾਨੂੰਨ ਦੇ ਇਕ ਐਡਵਾਨਸਡ ਕੋਰਸ ਦੇ ਲੈਕਚਰਾਂ ਵਿਚ ਹਾਜ਼ਰੀ ਭਰਦੇ ਰਹੇ। ਭਾਰਤ ਮੁੜ ਕੇ 1925 ਤੋਂ 1935 ਈ: ਤੀਕ ਕੈਮਬ੍ਰਿਜ ਪ੍ਰਿਪ੍ਰੇਟਰੀ ਸਕੂਲ, ਡੇਹਰਾਦੂਨ ਦੇ ਕਾਮਯਾਬ ਪ੍ਰਿੰਸੀਪਲ ਰਹੇ। ਉਸ ਸਮੇਂ ਵਿਚ ਉਨ੍ਹਾਂ ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਫ਼ਾਰਸੀ ਵਿਚ ਚੰਗੀ ਮੁਹਾਰਤ ਪੈਦਾ ਕੀਤੀ। ਫਿਰ ਉਹ 1937 ਤੋਂ 1960 ਈ: ਤੀਕ ਪੰਜਾਬ ਐਂਡ ਸਿੰਧ ਬੈਂਕ ਦੇ ਡਾਇਰੈਕਟਰ ਤੇ ਮੈਨੇਜਿੰਗ ਡਾਇਰੈਕਟਰ ਰਹੇ ਅਤੇ ਆਪਣੀ ਮਰਜ਼ੀ ਨਾਲ ਉਥੋਂ ਅਵਕਾਸ਼ ਪ੍ਰਾਪਤ ਕਰ ਕੇ ਮੁੜ ਸਾਹਿਤਕ ਸਰਗਰਮੀਆਂ ਵਿਚ ਜੁੱਟ ਪਏ। *ਨਿਰੁਕਤ ਗੁਰੂ ਗ੍ਰੰਥ ਸਾਹਿਬ* ਅਰੰਭ ਕਰਨ ਤੋਂ ਪਹਿਲਾਂ ਉਨ੍ਹਾਂ ਫ਼ਰੀਦਕੋਟ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਦੀ ਦੂਜੀ ਪ੍ਰਕਾਸ਼ਨਾ ਦੀ ਖੇਚਲ ਆਪਣੇ ਜ਼ੁੰਮੇ ਲਈ। 'ਰਾਗਮਾਲਾ' ਦੀ ਚਰਚਾ ਦੇ ਸੰਬੰਧ ਵਿਚ ਆਲਮ ਕਵੀ 'ਤੇ ਇਕ ਖੋਜ ਭਰਿਆ ਲੇਖ ਲਿਖ ਕੇ ਇਹ ਦੱਸਿਆ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਰਾਗਮਾਲਾ ਤੋਂ ਕੁਝ ਅਦਲਾ-ਬਦਲੀ ਕਰ ਕੇ ਲਿਖੀ ਹੈ।

ਹੁਣ ਉਹ *ਨਿਰੁਕਤ ਗੁਰੂ ਗ੍ਰੰਥ ਸਾਹਿਬ* ਪੁਰ ਕੰਮ ਕਰ ਰਹੇ ਸਨ। ਇਹ ਸੇਵਾ ਬਿਨਾਂ ਕਿਸੇ ਆਰਥਕ ਲਾਭ ਦੇ ਅਰੰਭੀ। ਕਦੀ ਕਦੀ ਇਸ ਸੰਬੰਧੀ ਮੇਰੇ ਨਾਲ ਉਨ੍ਹਾਂ ਦਾ ਖ਼ਤ-ਪੱਤਰ ਹੁੰਦਾ ਸੀ। ਉਨ੍ਹਾਂ ਦੀ ਖੋਜ ਭਰੀ ਲਿਖਤ ਦਾ ਅੰਦਾਜ਼ਾ ਇਸ ਇਕ ਗੱਲ ਤੋਂ ਹੀ ਲਗਾਇਆ ਜਾ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਅਭੀਚ ਨਛੱਤਰ ਸਮੇਂ ਤੀਰਥਾਂ ਪੁਰ ਜਾਣ ਦਾ ਕਿਹੜਾ ਸੰਮਤ ਸੀ ? ਉਨ੍ਹਾਂ ਨੇ ਬੜੀ ਮਿਹਨਤ ਤੇ ਖੋਜ ਬਾਅਦ ਇਸ ਯਾਤਰਾ ਦਾ ਸੰਮਤ ਨਿਸਚਤ ਕੀਤਾ। ਇਸ ਖੋਜ ਵਿਚ ਜੋਤਸ਼ ਵਿੱਦਿਆ ਦੀ ਸਮਿਗਰੀ (astrological data) ਰਾਹੀਂ ਆਪਣੇ ਹਿਸਾਬੀ ਨਿਰਣੇ ਦੀ ਰੁੜਕੀ ਯੂਨੀਵਰਸਿਟੀ ਦੇ ਮੈਥੀਮੈਟੀਕਲ ਵਿਭਾਗ ਤੋਂ ਪ੍ਰੋੜ੍ਹਤਾ ਕਰਵਾਈ, ਜੋ ਪੂਰਨ ਸਿੱਧ ਨਿਕਲੀ। ਇਹ ਇਕ ਨਵੀਂ ਵਿਧੀ ਸੀ, ਜੋ ਸਿੱਖ-ਇਤਿਹਾਸਕਾਰਾਂ ਵਿਚ ਅਜੇ ਤਕ ਕਿਸੇ ਹੋਰ ਨੂੰ ਨਹੀਂ ਸੀ ਸੁੱਝੀ।

ਸਾਇੰਸ, ਭਾਰਤੀ ਤੇ ਪੱਛਮੀ ਸ਼ਾਸਤਰਾਂ ਵਿਚ ਨਿਪੁੰਨਤਾ, ਪੰਜਾਬੀ, ਫ਼ਾਰਸੀ, ਪ੍ਰਾਕ੍ਰਿਤ, ਸੰਸਕ੍ਰਿਤ ਆਦਿ ਬੋਲੀਆਂ ਵਿਚ ਮੁਹਾਰਤ ਅਤੇ ਗੁਰਬਾਣੀ ਤੇ ਸਿੱਖ-ਇਤਿਹਾਸ ਦੀ ਗੂੜ੍ਹੀ ਸਮਝ ਜੋ ਉਨ੍ਹਾਂ ਨੂੰ ਗਿਆਨੀ ਹਜ਼ਾਰਾ ਸਿੰਘ ਦਾ ਦੋਹਤ੍ਰਾ ਅਤੇ ਡਾ. ਚਰਨ ਸਿੰਘ ਜੀ ਦਾ ਸਪੁੱਤਰ ਅਤੇ ਭਾਈ ਵੀਰ ਸਿੰਘ ਦਾ ਛੋਟਾ ਅਤੇ ਪਿਆਰਾ ਵੀਰ ਹੋਣ ਕਰ ਕੇ ਵਿਰਸੇ ਵਿਚ ਮਿਲੀ ਸੀ, ਉਸ ਨੇ ਉਨ੍ਹਾਂ ਨੂੰ ਇਕ ਉੱਚ-ਕੋਟੀ ਦਾ ਵਿਦਵਾਨ ਬਣਾ ਦਿੱਤਾ ਸੀ।



ਅਜਿਹੇ ਵਿਦਵਾਨ ਸੱਜਣ ਦਾ ਅਚਨਚੇਤ ਹੀ ਸਾਥੋਂ ਵਿੱਛੜ ਜਾਣਾ ਅਤੇ ਨਿਰੁੱਕਤ ਦੀਆਂ ਕੇਵਲ ਦੋ ਜਿਲਦਾਂ ਹੀ ਪ੍ਰਕਾਸ਼ਿਤ ਕਰਨ ਲਈ ਪੂਰੀਆਂ ਕਰ ਸਕਣਾ ਇਕ ਅਜਿਹਾ ਘਾਟਾ ਹੈ, ਜਿਹੜਾ ਪੂਰਨ ਹੋਣਾ ਅਤੀ ਕਠਿਨ ਹੈ, ਪ੍ਰੰਤੂ ਭਾਣਾ ਅਮਿੱਟ ਹੈ ਤੇ ਉਸ ਅੱਗੇ ਸਿਰ ਨਿਵਾਣਾ ਹੀ ਗੁਰੂ ਜੀ ਦੀ ਆਗਿਆ ਹੈ।

# ਪ੍ਰੋਫ਼ੈਸਰ ਪੂਰਨ ਸਿੰਘ

ਪ੍ਰੋਫ਼ੈਸਰ ਪੂਰਨ ਸਿੰਘ ਜੀ ਦਾ ਜਨਮ ਐਬਟਾਬਾਦ (ਪਾਕਿਸਤਾਨ) ਦੇ ਨੇੜੇ ਇਕ ਪਿੰਡ ਵਿਚ ਹੋਇਆ, ਜਿਥੇ ਉਨ੍ਹਾਂ ਦੇ ਪਿਤਾ ਪਟਵਾਰੀ ਸਨ। ਆਪ ਦੀ ਮਾਤਾ ਦੇ ਜੀਵਨ ਵਿਚ ਧਾਰਮਿਕ ਖ਼ਿਆਲਾਂ ਦਾ ਗ਼ਲਬਾ ਸੀ। ਛੋਟੇ ਜੇਹੇ ਪੂਰਨ ਸਿੰਘ ਨੂੰ ਉਹ ਗੁਰਦੁਆਰੇ ਜਾਂਦੀ ਨਾਲ ਲੈ ਜਾਂਦੀ। ਇਸ ਦਾ ਸਿੱਟਾ ਇਹ ਨਿਕਲਿਆ ਕਿ ਪੂਰਨ ਸਿੰਘ ਦੇ ਮਨ ਵਿਚ ਵੀ ਧਰਮ ਵੱਲ ਰੁਚੀ ਪੈਦਾ ਹੋ ਗਈ। ਜਦੋਂ ਪੂਰਨ ਸਿੰਘ ਜ਼ਰਾ ਵਡੇਰੀ ਉਮਰ ਦਾ ਹੋਇਆ ਤਾਂ ਉਸ ਨੂੰ ਵਿੱਦਿਆ-ਪ੍ਰਾਪਤੀ ਲਈ ਉਸ ਦੀ ਮਾਂ ਰਾਵਲਪਿੰਡੀ ਲੈ ਆਈ। ਪੂਰਨ ਸਿੰਘ ਜੀ ਉਮਰ ਵਿਚ ਮੇਰੇ (ਲੇਖਕ) ਤੋਂ ਇਕ ਸਾਲ ਵੱਡੇ ਸਨ। ਮੈਟ੍ਰੀਕੁਲੇਸ਼ਨ ਦਾ ਇਮਤਿਹਾਨ ਉਨ੍ਹਾਂ ਮਿਸ਼ਨ ਹਾਈ ਸਕੂਲ ਤੋਂ 1897 ਈ. ਵਿਚ ਪਾਸ ਕੀਤਾ। ਮੈਂ ਵੀ ਉਸੇ ਸਕੂਲ ਦਾ ਵਿਦਿਆਰਥੀ ਸਾਂ ਅਤੇ ਨੌਵੀਂ ਜਮਾਤ ਵਿਚ ਸਾਂ ਅਤੇ ਪੂਰਨ ਸਿੰਘ ਜੀ ਦਸਵੀਂ ਵਿਚ। ਉਥੇ ਸਾਡਾ ਅਕਸਰ ਮੇਲ ਹੋ ਜਾਂਦਾ ਸੀ। ਉਦੋਂ ਸਾਰੇ ਰਾਵਲਪਿੰਡੀ ਦੇ ਜ਼ਿਲ੍ਹੇ ਵਿਚ ਇੱਕੋ ਹੀ ਸਕੂਲ ਸੀ। ਦਸਵੀਂ ਪਾਸ ਕਰ ਕੇ ਉਹ ਲਾਹੌਰ ਚਲੇ ਗਏ। ਰਾਏ ਬਹਾਦਰ ਸ. ਬੂਟਾ ਸਿੰਘ ਨੇ ਆਪਣੀ ਬਰਾਦਰੀ ਦੇ ਦੋ ਲੜਕੇ ਵਜ਼ੀਫ਼ੇ ਦੇ ਕੇ ਸਨਅਤੀ ਵਿੱਦਿਆ ਪ੍ਰਾਪਤ ਕਰਨ ਲਈ ਜਾਪਾਨ ਭੇਜਣ ਦਾ ਫ਼ੈਸਲਾ ਕੀਤਾ। ਇਨ੍ਹਾਂ ਵਿੱਚੋਂ ਇਕ ਸ. ਪੂਰਨ ਸਿੰਘ ਜੀ ਸਨ ਅਤੇ ਦੂਜੇ ਸ. ਦਮੋਦਰ ਸਿੰਘ ਜੋ ਮੇਰਾ ਜਮਾਤੀ ਸੀ। ਜਾਪਾਨ ਵਿਚ ਉਹ ਇਮਪੀਰੀਅਲ ਯੂਨੀਵਰਸਿਟੀ, ਟੋਕੀਓ ਵਿਚ ਦਾਖ਼ਲ ਹੋਏ ਅਤੇ ਐਪਲਾਈਡ ਕੈਮਿਸਟ੍ਰੀ ਵਿਚ ਡਿਗਰੀ ਪ੍ਰਾਪਤ ਕੀਤੀ। ਜਾਪਾਨੀ ਜੀਵਨ ਸਮੇਂ ਉਸ ਦੇ ਵਸਨੀਕਾਂ ਦੀ ਸਫ਼ਾਈ ਅਤੇ ਫੁੱਲਾਂ ਦੇ ਪਿਆਰ ਨੇ ਇਨ੍ਹਾਂ ਦੀ ਤਬੀਅਤ ਵਿਚ ਵੀ ਇਨ੍ਹਾਂ ਚੀਜ਼ਾਂ ਲਈ ਸ਼ੌਕ ਪੈਦਾ ਕਰ ਦਿੱਤਾ। ਉਥੋਂ ਦੇ ਬੜੇ ਬੜੇ ਮੁਅੱਸਰਾਂ ਅਤੇ ਕਵੀਆਂ ਨੂੰ ਵੀ ਮਿਲੇ।

1902 ਈ. ਵਿਚ ਆਪ ਦਾ ਮੇਲ ਸਵਾਮੀ ਰਾਮ ਤੀਰਥ ਨਾਲ ਹੋਇਆ, ਜਿਨ੍ਹਾਂ ਦੀ ਸੰਗਤ ਵਿਚ ਇਹ ਪੱਕੇ ਵੇਦਾਂਤੀ ਬਣ ਗਏ ਅਤੇ ਕੇਸ ਕਤਲ ਕਰਾ ਕੇ ਸਾਧੂਆਂ ਦਾ ਬਾਣਾ ਪਹਿਨ ਲਿਆ। ਜਦੋਂ ਆਪ ਦੇਸ਼ ਮੁੜੇ ਤਾਂ ਮਾਤਾ ਪਿਤਾ ਉਨ੍ਹਾਂ ਨੂੰ ਕਲਕੱਤੇ ਲੈਣ ਗਏ। ਪਿਤਾ ਜੀ ਤਾਂ ਵੇਖ ਕੇ ਬੜੇ ਗ਼ੁੱਸੇ ਹੋਏ, ਪਰ ਮਾਤਾ ਦੇ ਪਿਆਰ ਵਿਚ ਕੋਈ ਫ਼ਰਕ ਨਹੀਂ ਸੀ। ਪਹੁੰਚਦਿਆਂ ਹੀ ਉਹ ਸਿੱਧੇ ਸਵਾਮੀ ਰਾਮ ਤੀਰਥ ਜੀ ਪਾਸ ਹਰਿਦੁਆਰ ਗਏ ਪਰ ਉਥੇ ਉਨ੍ਹਾਂ ਦਾ ਜੀਅ ਕਿਸੇ ਗੱਲੋਂ ਖੱਟਾ ਹੋ ਗਿਆ ਅਤੇ ਘਰ ਮੁੜ ਆਏ। ਉਨ੍ਹਾਂ ਦੀ ਸ਼ਾਦੀ ਛੇਤੀ ਹੀ ਮਾਇਆ ਦੇਵੀ ਨਾਲ ਕੀਤੀ ਗਈ। ਫਿਰ ਆਪ ਵਿਕਟੋਰੀਆ ਡਾਇਮੰਡ ਜੁਬਲੀ ਟੈਕਨੀਕਲ ਇੰਨਸਟੀਚਿਊਟ, ਲਾਹੌਰ ਵਿਚ ਨੌਕਰ ਹੋ ਗਏ ਅਤੇ ਇਕ ਰਸਾਲਾ ਅੰਗਰੇਜ਼ੀ ਵਿਚ *The Dawn* ਨਾਮ ਦਾ ਜਾਰੀ

ਕੀਤਾ। 1907 ਈ. ਵਿਚ ਉਹ ਡੇਹਰਾਦੂਨ ਫਾਰੈਸਟ ਇੰਸਟੀਚਿਊਟ ਵਿਚ ਚਲੇ ਗਏ। ਉਥੇ ਕਈ ਕਿਸਮ ਦੇ ਤੇਲਾਂ, ਦਵਾਈਆਂ ਅਤੇ ਸਾਬਣਾਂ ਦੀ ਕਾਢ ਕੱਢੀ। ਅਜੇ ਉਹ ਸਾਧੂ ਭੇਸ ਵਿਚ ਹੀ ਸਨ ਕਿ 1904-05 ਈ. ਦੀਆਂ ਸਰਦੀਆਂ ਵਿਚ ਕੁਝ ਜਾਪਾਨੀ ਲਾਹੌਰ ਆਏ। ਉਦੋਂ ਰੂਸ ਨੂੰ ਲੜਾਈ ਵਿਚ ਹਰਾ ਦੇਣ ਕਰਕੇ ਜਾਪਾਨੀਆਂ ਦੀ ਬੜੀ ਮਸ਼ਹੂਰੀ ਹੋ ਗਈ ਸੀ। ਮੈਂ ਉਦੋਂ ਫੋਰਮੈਨ ਕ੍ਰਿਸਚਨ ਕਾਲਜ, ਲਾਹੌਰ ਵਿਚ ਐਮ.ਏ. ਵਿਚ ਪੜ੍ਹਦਾ ਸਾਂ। ਕੁਝ ਜਮਾਤੀਆਂ ਨਾਲ ਮੈਂ ਵੀ ਜਾਪਾਨੀਆਂ ਦਾ ਲੈਕਚਰ ਸੁਣਨ ਲਈ ਗਿਆ। ਬੈਠਣ ਦੀ ਥਾਂ ਨਾ ਮਿਲਣ ਕਰਕੇ ਅਸੀਂ ਸਾਰੇ ਪਿੱਛੇ ਖੜੋਤੇ ਸਾਂ। ਪੂਰਨ ਸਿੰਘ ਜੀ ਵੀ ਸਾਡੇ ਨਾਲ ਹੀ ਆ ਖੜੇ ਹੋਏ। ਜਾਪਾਨੀ ਅੰਗਰੇਜ਼ੀ ਗ਼ਲਤ-ਮਲਤ ਬੋਲਦੇ ਸਨ ਤੇ ਸਾਡੇ ਵਿੱਚੋਂ ਕਈ ਨੁਕਤਾਚੀਨੀ ਕਰਕੇ ਹੱਸ ਰਹੇ ਸਨ। ਪੂਰਨ ਸਿੰਘ ਹੋਰਾਂ ਨੂੰ ਇਸ 'ਤੇ ਕੁਝ ਕ੍ਰੋਧ ਆ ਗਿਆ। ਜਾਪਾਨ ਦੇ ਬੜੇ ਮਦਾਹ ਸਨ। ਲੈਕਚਰ ਮੁੱਕਣ 'ਤੇ ਉਹ ਸਟੇਜ ਪੁਰ ਚਲੇ ਗਏ ਅਤੇ ਕਹਿਣ ਲੱਗੇ ਕਿ ਅੱਗੋਂ ਤੋਂ ਮੈਂ ਵੀ ਗ਼ਲਤ ਅੰਗਰੇਜ਼ੀ ਬੋਲਿਆ ਕਰਾਂਗਾ ਅਤੇ ਸਾਨੂੰ ਟਿਚਕਰਾਂ ਕਰਨ ਵਾਲਿਆਂ ਨੂੰ ਚੋਖੀ ਝਾੜ-ਝਾਂਬ ਕੀਤੀ।

1912 ਈ. ਵਿਚ ਉਹ ਪੰਜਵੀਂ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਵਿਚ ਸਿਆਲਕੋਟ ਆਏ ਅਤੇ ਧਾਰਮਿਕ ਦੀਵਾਨ ਅਤੇ ਹੋਰ ਰੌਣਕ ਦੇਖੀ। ਅਜੇ ਪੁੱਜ ਕੇ ਸਿੰਘ ਨਹੀਂ ਸੀ ਸਜੇ। ਉਨ੍ਹਾਂ ਨੂੰ ਪ੍ਰਧਾਨ ਜੀ ਸ. ਜੋਗਿੰਦਰ ਸਿੰਘ ਨੇ, ਜੋ ਉਨ੍ਹਾਂ ਦਿਨਾਂ ਵਿਚ ਰਿਆਸਤ ਪਟਿਆਲੇ ਵਿਚ ਹੋਮ ਮਨਿਸਟਰ ਸਨ, ਇਨ੍ਹਾਂ ਸ਼ਬਦਾਂ ਨਾਲ ਸਟੇਜ 'ਤੇ ਖੜਾ ਕੀਤਾ, "ਆਪ ਦੇ ਸਾਹਮਣੇ ਉਹ ਸੱਜਣ ਆਉਂਦੇ ਹਨ ਜੋ ਕਈ ਇਕ ਧਰਮਾਂ ਅਤੇ ਮਤਾਂ ਤੋਂ ਜਾਣੂ ਹੋ ਚੁੱਕੇ ਹਨ ਅਤੇ ਛੇਕੜ ਆਪ ਨੂੰ ਅਸਲ ਸਚਾਈ ਹੁਣ ਸਿੱਖ ਧਰਮ ਵਿਚ ਆ ਕੇ ਪ੍ਰਾਪਤ ਹੋਈ ਹੈ।" ਪੂਰਨ ਸਿੰਘ ਜੀ ਨੇ ਆਪਣੇ ਭਾਸ਼ਨ ਵਿਚ ਕਿਹਾ: "ਮੈਨੂੰ ਇਥੇ ਪੰਡਾਲ ਵਿਚ ਬੈਠੇ ਹੋਏ ਨੂੰ ਸਤਿਗੁਰੂ ਨਾਨਕ ਦੇਵ ਜੀ ਤੇ ਕਲਗ਼ੀਆਂ ਵਾਲੇ ਪ੍ਰੀਤਮ ਦੀ ਜਾਗਦੀ ਜੋਤ ਦਿਸ ਰਹੀ ਹੈ, ਜਿਨ੍ਹਾਂ ਵਿੱਚੋਂ ਮੈਨੂੰ ਹਰ ਘੜੀ ਵੰਨ-ਸੁਵੰਨੀ ਦਸ਼ਾ ਵਿਚ ਸਤਿਗੁਰਾਂ ਦਾ ਸਰੂਪ ਦਿਖ ਰਿਹਾ ਹੈ। ਜੋ ਵਿੱਦਿਆ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਰੀ ਹੈ, ਉਸ ਦਾ ਹੋਰ ਥਾਂ ਮਿਲਣਾ ਅਸੰਭਵ ਹੈ। ਅਧਿਆਤਮ ਗਿਆਨ ਦੀ ਕੋਰੀ ਵਿੱਦਿਆ ਨੂੰ ਮੈਂ ਵਿੱਦਿਆ ਨਹੀਂ ਸਮਝਦਾ....।" ਸੱਤਵੀਂ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਵਿਚ ਮੈਂ ਉਨ੍ਹਾਂ ਦੇ ਮੂੰਹੋਂ ਪਹਿਲੀ ਕਵਿਤਾ ਸੁਣੀ:

*ਵਾਹਿਗੁਰੂ ਚੰਬੇ ਦੀ ਬੂਟੀ ਮੇਰੇ ਮਨ ਵਿਚ ਗੁਰਮੁਖ ਲਾਈ ਹੂ।*
*ਆਬ ਹਯਾਤ ਦਾ ਪਾਣੀ ਮਿਲਿਆ ਨਹਿਰ ਅਰਸ਼ ਤੋਂ ਆਈ ਹੂ।*
*ਅੰਦਰ ਬੂਟੀ ਮੁਸ਼ਕ ਮਚਾਇਆ ਜਦ ਫੁੱਲਣ ਤੇ ਆਈ ਹੂ।*
*ਜੁਗ ਜੁਗ ਜੀਵੇ ਗੁਰਮੁਖ ਬਾਬਲ ਜਿਸ ਇਹ ਬੂਟੀ ਲਾਈ ਹੂ।*

ਪੰਜਾਬੀ ਕਵਿਤਾ ਵਿਚ (Blank Verse) ਦੀ ਵਰਤੋਂ ਦਸਮ ਗੁਰੂ ਜੀ ਨੇ ਚੰਡੀ ਦੀ ਵਾਰ ਵਿਚ ਕੀਤੀ। ਇਸ ਨੂੰ ਭਾਈ ਵੀਰ ਸਿੰਘ ਜੀ ਨੇ ਰਾਣਾ ਸੂਰਤ ਸਿੰਘ ਵਿਚ ਅਪਣਾਇਆ ਅਤੇ ਪੂਰਨ ਸਿੰਘ ਹੋਰਾਂ ਜੋ ਕਵਿਤਾ ਲਿਖੀ, ਉਸ ਵਿਚ ਰੱਜ ਕੇ ਇਸ

ਦੀ ਵਰਤੋਂ ਕੀਤੀ। ਭਾਈ ਹੀਰਾ ਸਿੰਘ ਜੀ ਰਾਗੀ ਦੇ ਅਕਾਲ ਚਲਾਣੇ 'ਤੇ ਜੋ ਕਵਿਤਾ ਉਨ੍ਹਾਂ ਨੇ ਲਿਖੀ, ਉਸ ਵਿੱਚੋਂ ਇਕ ਪਉੜੀ ਨਮੂਨੇ ਲਈ ਹਾਜ਼ਰ ਹੈ:

*ਤੂੰ ਭਰਾ ਨਾ ਦਸਿਆ*
*ਮਨੁੱਖ ਹੋਣਾ! ਬਸ ਮਿੱਠੀ ਅਵਾਜ਼ ਹੈ,*
*ਸਿੱਖ ਹੋਣਾ ਚੁਪ ਹੋਣਾ ਕੰਬ ਖਲੋਣਾ ਪੱਥਰ ਮੋਮ ਕਰਨੇ*
*ਆਵਾਜ਼ ਨਾਲ, ਦਿਲ ਛੁਪਾਣਾ ਆਪਣਾ*
*ਤੇ ਦਿਲ ਹਲਾਣਾ ਸੰਸਾਰ ਦਾ ਰਹਿਣਾ ਨਿਮਾਣਾ*
*ਪਰ ਸਦਾ ਉਠਾਣਾ ਝੰਡਾ ਅਕਾਲੀ ਸਰਕਾਰ ਦਾ।*
*ਬੱਸ ਏਹ ਯਾਦ ਤੇਰੀ ਆਉਂਦੀ,*
*ਅਕਾਸ਼ ਵਿਚ ਉਠਦੀ ਦਿਸਦੀ ਉਹ ਦੋਹਰੀ ਪਗਲੀ*
*ਗਹਿਰੀ ਨੀਲੀ ਤੇਰੀ ਵਿਚ ਨੀਲਾਣ ਦੇ,*
*ਉਹ ਦਿੱਸੇ ਖਿੜਿਆ ਤੇਰਾ ਮਸਤਕ ਜਿਸ ਉਪਰ*
*ਹੁਣ ਦਿਸੇ ਚੰਨ ਟਹਿਕਦਾ,*
*ਓਹ ਨੀਵੀਂ ਧੌਣ ਸੁਟੀ ਪਿਆਰੇ ਧਾਰਨੇ*
*ਓਹ ਹੋਠਾਂ ਵਿਚ ਪਰੋਤੀ ਹੈਸੀ ਨਿਮ੍ਰਤਾ*
*ਅਛੋਹ ਇਕ ਜੱਫੀ ਜੇਹੀ ਪਾਉਂਦੀ।*
*ਉਹ ਉੱਚੀ ਤਾਨ ਖਿੱਚੀ ਸੁਰਤ ਤੇਰੀ ਚੜ੍ਹਦੀ ਚੜ੍ਹਦੀ ਗਈ,*
*ਉੱਚੀ ਗੂੰਜਦੀ ਜਾਂਦੀ ਅਕਾਸ਼ ਨੂੰ*
*ਉਹ ਫੁੱਲ ਵਰਗਾ ਪਯਾਰ ਵਿਚ ਕੰਬਦਾ ਸੋਹਣਾ ਸਾਜ਼ ਤੇਰਾ*
*ਜੇਹੜਾ ਮਾਰਦਾ ਹਨੇਰੇ ਨੂੰ ਛਟੀ ਪ੍ਰਕਾਸ਼ ਦੀ,*
*ਕੱਟਦਾ ਆਕਾਸ਼ ਨੀਲ ਦਰਸਾਂਦਾ ਅਕਾਲ ਚਿਤ੍ਰ*
*ਅਰੂਪ ਨੂੰ ਰੰਗ ਰੂਪ ਵਿਚ ਦਰਸਾਂਦਾ*
*ਦਰਸ਼ਨ ਕਰਾਉਂਦਾ ਸੱਚੇ ਦਰਬਾਰ ਦੇ,*
*ਕੀਰਤਨ ਤੇਰਾ ਚੀਰਵਾਂ ਦਿਲ ਤੇ ਅਕਲ*
*ਵਸਾਂਦਾ ਬੀਆਬਾਨ ਨੂੰ ਜਾਂਦਾ ਅਮੰਤ ਨੂੰ*
*ਗਾਉਂਦਾ ਨਾਉਂ ਅਰਸ਼ੀ ਸਰਕਾਰ ਦਾ।*

ਮੇਰਾ ਛੇਕੜਲਾ ਮੇਲ ਲਾਹੌਰ ਵਿਚ ਇਕ ਸਾਂਝੇ ਮਿੱਤਰ ਦੇ ਘਰ 1930 ਈ. ਵਿਚ ਹੋਇਆ। ਉਹ ਡਾਕਟਰ ਨੂੰ ਆਪਣੀ ਬੀਮਾਰੀ ਦੱਸ ਕੇ ਆਏ ਸਨ। ਡਾਕਟਰ ਨੇ ਦਵਾਈ ਦੱਸੀ, ਜਿਸ ਵਿਚ ਸੋਨਾ ਹੱਲ ਕੀਤਾ ਹੋਇਆ ਸੀ ਤੇ ਤਸੱਲੀ ਦਿੱਤੀ। ਸਾਨੂੰ ਕਹਿਣ ਲੱਗੇ ਕਿ ਮੈਂ ਡਾਕਟਰ ਨੂੰ ਕਿਹਾ: "ਮੈਂ ਕੈਮਿਸਟ ਹਾਂ। ਜੋ ਬੀਮਾਰੀ ਤੁਸਾਂ ਤਸ਼ਖੀਸ ਕੀਤੀ ਹੈ, ਉਹ ਮੈਂ ਜਾਣ ਗਿਆ ਹਾਂ।" ਮਾਰਚ 1931 ਈ: ਵਿਚ ਡੇਹਰਾਦੂਨ ਵਿਚ ਉਹ ਉਸੇ ਨਾਮੁਰਾਦ ਤਪਦਿਕ ਦੀ ਬੀਮਾਰੀ ਨਾਲ ਗੁਰਪੁਰੀ ਨੂੰ ਸਿਧਾਰ ਗਏ।

# ਸਰਦਾਰ ਤ੍ਰਿਲੋਚਨ ਸਿੰਘ ਜੀ ਦੇ ਗੁਣ, ਕਰਮ ਤੇ ਸੁਭਾਵ

ਸਰਦਾਰ ਤ੍ਰਿਲੋਚਨ ਸਿੰਘ ਜੀ ਨਾਲ ਮੇਰੀ ਜਾਣ-ਪਛਾਣ 1902 ਈ: ਵਿਚ ਉਦੋਂ ਹੋਈ, ਜਦੋਂ ਮੈਂ ਸਰਦਾਰ ਸੁੰਦਰ ਸਿੰਘ ਜੀ ਮਜੀਠੀਏ ਦੇ ਸਪੁੱਤਰਾਂ ਦਾ ਪ੍ਰਾਈਵੇਟ ਟੀਊਟਰ ਹੋ ਕੇ ਅੰਮ੍ਰਿਤਸਰ ਆਇਆ। ਉਸ ਸਾਲ ਅਕਤੂਬਰ ਮਹੀਨੇ ਵਿਚ ਚੀਫ਼ ਖ਼ਾਲਸਾ ਦੀਵਾਨ ਦੀ ਨੀਂਹ ਰੱਖੀ ਗਈ। ਉਸੇ ਸਾਲ ਹੀ ਸਰਦਾਰ ਸੁੰਦਰ ਸਿੰਘ ਜੀ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਸਕੱਤਰ ਬਣੇ। ਖ਼ਾਲਸਾ ਕਾਲਜ ਨਾਲ ਤਾਂ ਮੇਰਾ ਉਦੋਂ ਸੰਬੰਧ ਵਿਦਿਆਰਥੀ ਵਾਲਾ ਸੀ ਜੋ 1904 ਤੀਕ ਕਾਇਮ ਰਿਹਾ, ਜਦੋਂ ਮੈਂ ਬੀ.ਏ. ਦਾ ਇਮਤਿਹਾਨ ਦਿੱਤਾ, ਪ੍ਰੰਤੂ ਚੀਫ਼ ਖ਼ਾਲਸਾ ਦੀਵਾਨ ਦਾ ਮੈਂਬਰ ਮੈਂ ਆਪਣੇ ਪਿੰਡ ਘੁੰਘਰੀਲੇ ਦੀ ਸਿੰਘ ਸਭਾ ਦਾ ਪ੍ਰਤੀਨਿਧ ਹੋਣ ਕਾਰਨ ਉਦੋਂ ਹੀ ਬਣ ਗਿਆ ਸੀ। ਇਸ ਲਈ 44 ਸਾਲ ਲਗਪਗ ਮੈਂ ਸਰਦਾਰ ਤ੍ਰਿਲੋਚਨ ਸਿੰਘ ਜੀ ਨੂੰ ਦੀਵਾਨ ਵਿਚ ਕੰਮ ਕਰਦਿਆਂ ਵੇਖਦਾ ਰਿਹਾ।



ਜਦੋਂ ਵੀ ਕੋਈ ਨਵੀਂ ਤਜਵੀਜ਼ ਦੀਵਾਨ ਵਿਚ ਪੇਸ਼ ਹੁੰਦੀ ਤਾਂ ਸਰਦਾਰ ਤ੍ਰਿਲੋਚਨ ਸਿੰਘ ਹੋਰੀਂ ਉਸ ਦੀ ਸਿਆਣਪ ਨਾਲ ਪੁਣ-ਛਾਣ ਕਰਦੇ। ਆਪ ਛਾਲਾਂ ਮਾਰਨ ਜਾਂ ਖ਼ਤਰੇ ਵਿਚ ਪੈਣ ਦੇ ਹੱਕ ਵਿਚ ਕਦੀ ਨਹੀਂ ਸਨ ਹੁੰਦੇ। ਉਨ੍ਹਾਂ ਦਾ ਸੁਭਾਉ ਟਿਕਵਾਂ ਸੀ ਅਤੇ ਸਾਰਾ ਅੱਗਾ ਪਿੱਛਾ ਸੋਚ ਕੇ ਕਦਮ ਧਰਦੇ ਸਨ। ਮੇਰੇ ਵਰਗੇ ਕਈ ਕਾਹਲੇ ਉਨ੍ਹਾਂ ਦੀ ਇਸ ਮੱਠੀ ਚਾਲ 'ਤੇ ਖਿੱਝ ਪੈਂਦੇ ਅਤੇ ਆਖਦੇ ਕਿ ਦੀਵਾਨ ਕਦੀ ਕੋਈ ਵੱਡਾ ਕੰਮ ਨਹੀਂ ਕਰ ਸਕੇਗਾ, ਪ੍ਰੰਤੂ ਸਰਦਾਰ ਜੀ ਸ਼ੇਖ਼ ਸਾਅਦੀ ਦੇ ਇਸ ਸ਼ੇਅਰ 'ਤੇ ਕਾਇਲ ਮਲੂਮ ਹੁੰਦੇ ਸਨ:

*ਅਸਪੇ ਤਾਜ਼ੀ ਯਕ ਬਾਰ ਮੇ ਰਵਦ ਤੇਜ਼*
*ਉਸ਼ਤਰ ਆਹਿਸਤਾ ਆਹਿਸਤਾ ਸ਼ਬੋ ਰੋਜ਼ ਮੇ ਰਵਦ।*

ਅਰਥਾਤ, ਤਾਜ਼ੀ ਘੋੜਾ ਇੱਕੋ ਦੌੜ ਸਰਪਟ ਲਾ ਸਕਦਾ ਹੈ ਪ੍ਰੰਤੂ ਊਠ ਹੌਲੀ ਹੌਲੀ ਦਿਨ ਰਾਤ ਤੁਰਿਆ ਰਹਿੰਦਾ ਹੈ ਅਤੇ ਸੱਚ ਪੁੱਛੋ ਤਾਂ ਉਸਾਰੂ ਕੰਮ ਹੁੰਦਾ ਹੀ ਹੌਲੀ ਹੌਲੀ ਹੈ। ਮਕਾਨ ਦੀ ਨੀਂਹ ਰੱਖਦਿਆਂ ਚੋਖਾ ਚਿਰ ਲੱਗਦਾ ਹੈ। ਕਈ ਸੱਜਣ ਕਾਹਲਪੁਣੇ ਦੀਆਂ ਤਜਵੀਜ਼ਾਂ ਲੈ ਕੇ ਆਵਣ; ਸਰਦਾਰ ਜੀ ਹੌਲੀ ਹੌਲੀ ਉਨ੍ਹਾਂ ਦੀ ਪੜਚੋਲ ਕਰਨ, ਅੰਤ ਉਹ ਤਜਵੀਜ਼ਾਂ ਰੱਦ ਹੋਣ। ਇਕ ਵੇਰ ਇਕ ਸੱਜਣ ਖਿਝ ਕੇ ਮੈਨੂੰ ਆਖਣ ਲੱਗੇ ਕਿ ਸਾਡੀ ਗੱਲ ਤਾਂ ਦੀਵਾਨ ਵਿਚ ਕੋਈ ਸੁਣਦਾ ਹੀ ਨਹੀਂ, ਜੋ ਸਰਦਾਰ ਤ੍ਰਿਲੋਚਨ ਸਿੰਘ ਆਖਦਾ ਹੈ, ਹੁੰਦਾ ਹੈ। ਮੈਂ ਕਿਹਾ ਕਿ ਤੁਸੀਂ ਵੀ ਤਾਂ ਉਨ੍ਹਾਂ ਦੀ ਪੁਣ-ਛਾਣ

ਦੇ ਕਾਇਲ ਹੋ ਕੇ ਇਸ ਦੇ ਨਾਲ ਹੀ ਉਨ੍ਹਾਂ ਰਾਇ ਦਿੱਤੀ ਸੀ। ਸਰਦਾਰ ਸਾਹਿਬ ਗੱਲ ਅਕਲ ਦੇ ਆਸਰੇ ਮਨਾਉਂਦੇ ਹਨ, ਕੋਈ ਜ਼ਬਰਦਸਤੀ ਤਾਂ ਨਹੀਂ ਕਰਦੇ। ਮੈਨੂੰ ਭਗਤ ਲਛਮਣ ਸਿੰਘ ਜੀ ਨੇ ਇਕ ਗੱਲ ਸੁਣਾਈ, ਜਿਹੜੀ ਉਨ੍ਹਾਂ ਦੇ ਸੁਭਾਉ 'ਤੇ ਚੋਖਾ ਚਾਨਣਾ ਪਾਉਂਦੀ ਹੈ। 'ਖ਼ਾਲਸਾ ਕਾਲਜ ਕੌਂਸਲ' ਵਿਚ ਭਗਤ ਜੀ ਦੂਜੇ ਲਾਹੌਰ ਵਾਲੇ ਧੜੇ ਦੇ ਪੱਖੀ ਸਨ। ਕਿਸੇ ਮਾਮਲੇ 'ਤੇ ਵਿਚਾਰ ਛਿੜ ਪਈ ਤੇ ਸਰਦਾਰ ਤ੍ਰਿਲੋਚਨ ਸਿੰਘ ਜੀ ਨੇ ਹਸੂੰ-ਹਸੂੰ ਕਰਦਿਆਂ ਡਾਢੇ ਮਿੱਠੇ ਸ਼ਬਦਾਂ ਵਿਚ ਆਪਣੇ ਪੱਖ ਨੂੰ ਪੇਸ਼ ਕੀਤਾ ਅਤੇ ਕੌਂਸਲ ਦੀ ਬਹੁ-ਸੰਮਤੀ ਨੇ ਇਨ੍ਹਾਂ ਦੀ ਗੱਲ ਪ੍ਰਵਾਨ ਕਰ ਲਈ। ਇਕੱਤ੍ਰਤਾ ਮਗਰੋਂ ਭਗਤ ਜੀ ਨੇ ਆਖਿਆ, 'ਤੁਸੀਂ ਤਾਂ ਕੋਈ ਤੀਵੀਂ ਹੋਣੇ ਚਾਹੀਦੇ ਸਾਓ।' ਸਰਦਾਰ ਤ੍ਰਿਲੋਚਨ ਸਿੰਘ ਜੀ ਨੇ ਹੱਸਦਿਆਂ ਉੱਤਰ ਦਿੱਤਾ, 'ਫਿਰ ਮੈਂ ਤੁਹਾਡੇ ਨਾਲ ਵਿਆਹ ਕਰ ਲੈਂਦੀ।' ਭਗਤ ਜੀ ਚੁੱਪ ਹੋ ਗਏ ਅਤੇ ਅੱਗੋਂ ਕੋਈ ਉੱਤਰ ਨਾ ਅਹੁੜਿਆ। ਮੈਨੂੰ ਯਾਦ ਹੈ, ਇਹ ਗੱਲ ਸੁਣਾਂਦਿਆਂ ਭਗਤ ਜੀ ਨੇ ਇਕ ਅੰਗਰੇਜ਼ੀ ਦਾ ਸ਼ਬਦ ਵਰਤਿਆ: 'ਇਹ ਬੜਾ Terrible ਆਦਮੀ ਹੈ।' ਜਿਸ ਦਾ ਭਾਵ ਸੀ ਕਿ ਵਿਚਾਰ ਵਿਚ ਇਸ ਨੂੰ ਹਰਾਉਣਾ ਲਗਪਗ ਅਸੰਭਵ ਹੈ।

ਪ੍ਰੰਤੂ ਸਰਦਾਰ ਤ੍ਰਿਲੋਚਨ ਸਿੰਘ ਜੀ ਦੀ ਵਿਚਾਰ ਨਿਰਾ ਬਹਿਸ ਖ਼ਾਤਰ ਨਹੀਂ ਸੀ ਹੁੰਦੀ, ਮੁੱਖ ਪ੍ਰਯੋਜਨ ਉਨ੍ਹਾਂ ਦਾ ਕੰਮ ਨੂੰ ਚੱਲਦੇ ਰੱਖਣਾ ਹੁੰਦਾ ਸੀ। ਇਸ ਲਈ ਵਿਚਾਰ ਕਰਦਿਆਂ ਜੇ ਉਨ੍ਹਾਂ ਨੂੰ ਪਤਾ ਲੱਗ ਜਾਏ ਕਿ ਵਿਰੋਧੀ ਧੜੇ ਨਾਲ ਸਮਝੌਤਾ ਕੀਤਿਆਂ ਕੰਮ ਚੰਗੇਰੀ ਤਰ੍ਹਾਂ ਚੱਲੇਗਾ ਤਾਂ ਉਹ ਆਪਣਾ ਪੱਖ ਸਿੱਧ ਕਰਨ ਵਿਚ ਹੀ ਸਮਾਂ ਨਹੀਂ ਸੀ ਗਵਾਂਦੇ। ਅੰਤ ਜਿਹੜਾ ਕੰਮ ਰਲ ਕੇ ਕੀਤਿਆਂ ਹੋਣਾ ਹੈ, ਉਹ ਸਾਰੇ ਸਾਥੀਆਂ ਦੇ ਸਾਂਝੇ ਬਲ ਤੇ ਉਤਸ਼ਾਹ ਨਾਲ ਹੋਣਾ ਹੈ। ਇਸ ਲਈ ਬਹਿਸ ਦੇ ਸ਼ੌਕ ਵਿਚ ਸਾਥੀ ਗਵਾ ਲੈਣੇ ਇਹ ਕਿਥੋਂ ਦੀ ਸਿਆਣਪ ਹੈ।

ਕੰਮ ਕਰਦਿਆਂ ਉਹ ਲਕਸ਼ ਨੂੰ ਸਦਾ ਸਾਹਮਣੇ ਰੱਖਦੇ ਸਨ, ਪ੍ਰੰਤੂ ਉਪਾਉ ਸੋਚਦਿਆਂ ਉਨ੍ਹਾਂ ਸਾਰੇ ਪਹਿਲੂਆਂ 'ਤੇ ਨਜ਼ਰ ਮਾਰਦੇ ਸਨ, ਜਿਨ੍ਹਾਂ ਦੁਆਰਾ ਕਾਮਯਾਬੀ ਹੋ ਸਕਦੀ ਹੈ। ਜੇ ਦੀਵਾਨ ਪਾਸ ਕਿਸੇ ਖ਼ਾਸ ਕੰਮ ਲਈ ਕੋਈ ਰੁਪਇਆ ਹੈ ਤਾਂ ਉਹ ਇਸ ਗੱਲ ਦੇ ਵਿਰੁੱਧ ਸਨ ਕਿ, ਉਹ ਕਿਸੇ ਹੋਰ ਭਾਗ 'ਤੇ ਖ਼ਰਚ ਹੋਵੇ। ਯਤੀਮਖ਼ਾਨੇ ਦਾ ਰੁਪਇਆ ਉਪਦੇਸ਼ਕਾਂ 'ਤੇ ਖ਼ਰਚ ਨਹੀਂ ਸੀ ਹੋ ਸਕਦਾ। ਇਹ ਉਨ੍ਹਾਂ ਦੀ ਦਿਆਨਤਦਾਰੀ, ਜਿਹੜੀ ਕਿ ਦੀਵਾਨ ਦੀ ਨੀਤੀ ਨੂੰ ਰਾਹ ਲਾਉਂਦੀ ਸੀ, ਬੜੀ ਹੀ ਸੁਚੱਜੀ ਅਤੇ ਲਾਭਦਾਇਕ ਸਾਬਤ ਹੋਈ। ਆਮ ਜਥਿਆਂ ਵਿਚ ਦੇਖਿਆ ਗਿਆ ਹੈ ਕਿ ਜਿਹੜੇ ਲੋਕ ਆਗੂ ਹੁੰਦੇ ਸਨ, ਉਹ ਇਕ ਕੰਮ ਲਈ ਆਇਆ ਹੋਇਆ ਰੁਪਇਆ ਕਿਸੇ ਦੂਜੇ ਕੰਮ 'ਤੇ ਖ਼ਰਚਣੋਂ ਸੰਕੋਚ ਨਹੀਂ ਕਰਦੇ। ਅੰਤ ਉਹ ਜਥੇ ਆਪਣੇ ਇਤਬਾਰ ਗਵਾ ਲੈਂਦੇ ਹਨ। ਦੀਵਾਨ 'ਤੇ ਹੋਰ ਨੁਕਤਾਚੀਨੀ ਤਾਂ ਢੇਰ ਹੁੰਦੀ ਰਹੀ ਹੈ ਅਤੇ ਹੋ ਵੀ ਰਹੀ ਹੈ, ਪ੍ਰੰਤੂ ਰੁਪਈਏ ਪੈਸੇ ਦੇ ਮਾਮਲੇ ਵਿਚ ਕਿਸੇ ਨੇ ਇਸ ਜਥੇਬੰਦੀ 'ਤੇ ਕੋਈ ਦੋਸ਼ ਨਹੀਂ ਅਰੋਪੇ। ਇਹ ਰਵੱਈਆ ਸਰਦਾਰ ਜੀ ਦੀ ਅਗਵਾਈ ਦਾ ਹੀ ਫਲ ਸੀ।

ਜਦੋਂ ਵੀਹਵੀਂ ਸਦੀ ਦੇ ਆਰੰਭ ਵਿਚ ਹੀ ਕਾਂਗੜੇ 'ਚ ਭੂਚਾਲ ਆਇਆ ਤਾਂ ਦੀਵਾਨ ਨੇ ਪੀੜਤਾਂ ਦੀ ਸੇਵਾ ਲਈ ਕੁਝ ਰੁਪਈਆ ਇਕੱਤਰ ਕੀਤਾ। ਸੇਵਾ ਮੁੱਕਣ

ਮਗਰੋਂ ਕੁਝ ਰੁਪਇਆ ਵੱਧ ਗਿਆ। ਤਜਵੀਜ਼ ਹੋਈ ਕਿ ਇਸ ਨੂੰ ਯਤੀਮਖ਼ਾਨੇ ਉੱਤੇ ਖ਼ਰਚ ਕਰ ਦਿੱਤਾ ਜਾਵੇ, ਪਰ ਸਰਦਾਰ ਜੀ ਨੇ ਇਸ ਗੱਲੋਂ ਵਰਜਿਆ ਅਤੇ ਕਿਹਾ ਕਿ ਜਦ ਤੀਕ ਦਾਨੀ, ਜਿਨ੍ਹਾਂ ਰੁਪਇਆ ਦਿੱਤਾ ਹੈ, ਪ੍ਰਵਾਨਗੀ ਨਾ ਦੇਣ, ਇਹ ਰੁਪਇਆ ਅਸੀਂ ਯਤੀਮਖ਼ਾਨੇ ਉੱਪਰ ਨਹੀਂ ਲਗਾ ਸਕਦੇ। ਅੰਤ ਸਾਰੇ ਦਾਨੀਆਂ ਪਾਸੋਂ ਪੁੱਛਿਆ ਗਿਆ ਅਤੇ ਉਨ੍ਹਾਂ ਦੀ ਆਗਿਆ ਨਾਲ ਉਹ ਬਚਤ ਯਤੀਮਖ਼ਾਨੇ 'ਤੇ ਖ਼ਰਚ ਹੋਈ।

ਵਕਤ ਦੇ ਬੜੇ ਪਾਬੰਦ ਸਨ, ਇਸੇ ਲਈ ਹਰ ਕੰਮ ਲਈ ਸਮਾਂ ਕੱਢ ਸਕਦੇ ਸਨ। ਪਹਿਲਾਂ ਥੋੜਾ ਚਿਰ ਵਕਾਲਤ ਕੀਤੀ, ਫਿਰ ਪੰਜਾਬ ਐਂਡ ਸਿੰਧ ਬੈਂਕ ਦਾ ਕੰਮ ਹੱਥ ਵਿਚ ਲਿਆ। ਇਸ ਵਿਚ ਅਜਿਹੇ ਰੁੱਝੇ ਕਿ ਵਕਾਲਤ ਦਾ ਕੰਮ ਛੱਡਣਾ ਪਿਆ, ਪ੍ਰੰਤੂ ਦੀਵਾਨ ਅਤੇ ਕਾਲਜ ਦਾ ਕੰਮ ਅੰਤ ਤੀਕ ਕਰਦੇ ਰਹੇ। ਮੈਂ ਘੱਟ ਹੀ ਵੇਖਿਆ ਹੈ ਕਿ ਉਹ ਕਿਸੇ ਕਾਲਜ, ਦੀਵਾਨ ਜਾਂ ਐਜੂਕੇਸ਼ਨਲ ਕਾਨਫ਼ਰਸ ਦੀ ਇਕੱਤ੍ਰਤਾ ਤੋਂ ਗ਼ੈਰ ਹਾਜ਼ਰ ਰਹੇ ਹੋਣ। ਸਾਰੇ ਕਾਗ਼ਜ਼ ਜੋ ਇਕੱਤਰਤਾ ਵਿਚ ਪੇਸ਼ ਹੋਣੇ ਹੋਣ, ਉਨ੍ਹਾਂ ਸਾਰਿਆਂ ਨੂੰ ਪਹਿਲੋਂ ਚੰਗੀ ਤਰ੍ਹਾਂ ਘੋਖ ਕੇ ਆਪਣੀ ਰਾਇ ਕਾਇਮ ਕਰ ਲੈਣੀ। ਬਿਨਾਂ ਤਿਆਰੀ ਕੀਤੇ ਕਦੀ ਕਿਸੇ ਇਕੱਤ੍ਰਤਾ ਵਿਚ ਨਹੀਂ ਜਾਣਾ। ਨਾਲ ਹੀ ਨਿਯਮਾਂ ਦਾ ਉਲੰਘਣ ਨਾ ਕਦੀ ਕਰਨਾ, ਨਾ ਕਰਨ ਦੇਣਾ। ਸਾਡੇ ਲੋਕਾਂ ਵਿਚ ਇਕ ਵੱਡੀ ਕਮਜ਼ੋਰੀ ਇਹ ਹੈ ਕਿ ਜਦੋਂ ਨਿਯਮ ਸਾਡੇ ਸਵਾਰਥ ਜਾਂ ਮਨਮਰਜ਼ੀ ਦੇ ਰਾਹ ਵਿਚ ਅਟਕਾ ਪਾਉਣ ਤਾਂ, ਜਾਂ ਉਨ੍ਹਾਂ ਨੂੰ ਬਦਲ ਦੇਣ ਲਈ ਜ਼ੋਰ ਦੇਣਾ ਜਾਂ ਉਨ੍ਹਾਂ ਦੀ ਪ੍ਰਵਾਹ ਨਾ ਕਰਨੀ। ਪ੍ਰੰਤੂ ਜੋ ਬਣਤਰ ਇਕ ਵੇਰ ਕਿਸੇ ਜਥੇ ਦੀ ਬਣ ਜਾਏ, ਉਸ ਦੀ ਪੂਰੀ ਪੂਰੀ ਤਾਬਿਆਦਾਰੀ ਕਰਨੀ, ਇਹ ਸਰਦਾਰ ਜੀ ਦਾ ਇਕ ਪੱਕਾ ਨਿਯਮ ਸੀ। ਹਰ ਜਥੇ ਦੀ, ਜਿਨ੍ਹਾਂ ਵਿਚ ਉਹ ਕੰਮ ਕਰਦੇ ਸਨ, ਨਿਯਮਾਵਲੀ ਉਨ੍ਹਾਂ ਨੂੰ ਪੂਰੀ ਪੂਰੀ ਚੇਤੇ ਹੁੰਦੀ ਸੀ ਤੇ ਹਰ ਫ਼ੈਸਲਾ ਉਸ ਅਨੁਸਾਰ ਕਰਨ 'ਤੇ ਜ਼ੋਰ ਦੇਂਦੇ ਸਨ।

ਪੰਥਕ ਕੰਮ ਕਰਦਿਆਂ ਕਈ ਸੱਜਣ ਵਿਰੋਧੀ ਵੀ ਬਣ ਜਾਂਦੇ ਹਨ। ਉਹ ਦੀਵਾਨ ਦਾ ਸਮਾਂ ਜਾਂ ਤਾਕਤ, ਵਿਰੋਧੀਆਂ ਵਿਰੁੱਧ ਪ੍ਰਚਾਰ ਵਿਚ ਖ਼ਰਚ ਨਹੀਂ ਸਨ ਕਰਨ ਦੇਂਦੇ। ਉਨ੍ਹਾਂ ਦਾ ਖ਼ਿਆਲ ਸੀ ਕਿ ਜੇ ਇਮਾਨਦਾਰੀ ਨਾਲ ਆਪਣਾ ਕੰਮ ਕਰੀ ਜਾਈਏ ਤਾਂ ਵਿਰੋਧੀ, ਜੋ ਕੂੜੀਆਂ ਊਜਾਂ ਲਾਉਂਦੇ ਹਨ, ਆਪੇ ਹੀ ਨਿਰੁੱਤਰ ਹੋ ਜਾਣਗੇ।

ਸਾਡੇ ਵਿਚ ਇਕ ਅਵਗੁਣ ਹੋਰ ਵੀ ਹੈ। ਜਥੇ ਵਿਚ ਦੋ ਜਾਂ ਤਿੰਨ ਧੜੇ ਬਣ ਜਾਂਦੇ ਹਨ ਅਤੇ ਉਹ ਸਾਰਾ ਸਮਾਂ ਅਤੇ ਤਾਣ ਆਪੋ ਵਿਚ ਦੇ ਘੋਲ 'ਤੇ ਖ਼ਰਚ ਕਰ ਦੇਂਦੇ ਹਨ। ਜਿਸ ਮਤਲਬ ਲਈ ਜਥਾ ਬਣਾਇਆ ਗਿਆ ਸੀ, ਉਸ ਨੂੰ ਭੁੱਲ ਜਾਂਦੇ ਹਨ। ਜਦ ਤੀਕ ਸਰਦਾਰ ਤ੍ਰਿਲੋਚਨ ਸਿੰਘ ਜੀ ਜ਼ਿੰਦਾ ਰਹੇ, ਇਹ ਅਵਗੁਣ ਦੀਵਾਨ ਜਾਂ ਕਾਲਜ ਵਿਚ ਨਹੀਂ ਆਉਣ ਦਿੱਤਾ, ਸਗੋਂ ਕਈ ਹੋਰ ਨਵੀਨ ਜਥੇ ਜੋ ਦੀਵਾਨ ਨੂੰ ਬੁਰਾ ਭਲਾ ਆਖਦੇ ਸਨ, ਉਨ੍ਹਾਂ ਦਾ ਵਿਰੋਧ ਕਰਨਾ ਵੀ ਉਹ ਬੁਰਾ ਸਮਝਦੇ ਸਨ। ਜਦੋਂ ਗੁਰਦੁਆਰਾ ਲਹਿਰ ਜ਼ੋਰਾਂ ਪੁਰ ਸੀ ਤਾਂ ਸਰਕਾਰੀ ਕਰਮਚਾਰੀਆਂ ਨੇ ਇਕ ਵੇਰ ਜਤਨ ਕੀਤਾ ਕਿ ਚੀਫ਼ ਖ਼ਾਲਸਾ ਦੀਵਾਨ ਨੂੰ ਸ਼੍ਰੋਮਣੀ ਕਮੇਟੀ ਦੇ ਮੁਕਾਬਲੇ ਲਈ ਉਭਾਰਿਆ ਜਾਵੇ। ਮੈਨੂੰ ਯਾਦ ਹੈ, ਚੋਖੀ ਰਕਮ ਵੀ ਕਿਸੇ ਧਿਰ ਵੱਲੋਂ ਇਸ ਕੰਮ ਲਈ

ਪੇਸ਼ ਕੀਤੀ ਗਈ, ਪ੍ਰੰਤੂ ਸਰਦਾਰ ਤ੍ਰਿਲੋਚਨ ਸਿੰਘ ਜੀ ਦੀ ਸਿਆਣਪ ਨੇ ਦੀਵਾਨ ਨੂੰ ਇਸ ਪਾਸੇ ਨਾ ਪੈਣ ਦਿੱਤਾ। ਕਹਿਣ ਲੱਗੇ ਕਿ ਅਸਾਂ ਸਿੱਖਾਂ ਦੀ ਵਿੱਤ ਅਨੁਸਾਰ ਸੇਵਾ ਕਰਨੀ ਹੈ; ਇਕ ਦੂਜੇ ਦਾ ਵਿਰੋਧ ਕਰ ਕੇ ਆਪਣਾ ਬਲ ਕਿਉਂ ਅਜਾਈਂ ਗਵਾਈਏ ? ਅਕਾਲੀ ਆਗੂਆਂ ਵਿੱਚੋਂ ਕਈਆਂ ਨੇ ਦੀਵਾਨ ਵਿਰੁੱਧ ਸਮੇਂ ਸਮੇਂ ਬਹੁਤ ਜ਼ਹਿਰ ਉਗਲਿਆ ਸੀ ਅਤੇ ਕਈ ਮੈਂਬਰ ਸ਼ਾਇਦ ਬਦਲਾ ਲਾਹੁਣ ਲਈ ਅਜਿਹਾ ਮੌਕਾ ਹੱਥੋਂ ਨਾ ਗਵਾਉਣਾ ਚਾਹੁੰਦੇ, ਪ੍ਰੰਤੂ ਸਿਆਣਪ ਭਰੀ ਅਗਵਾਈ ਨੇ ਇਸ ਆਪੋ ਵਿਚ ਦੀ ਕੱਟ-ਵੱਢ ਤੋਂ ਦੀਵਾਨ ਨੂੰ ਬਚਾ ਲਿਆ।

ਮੁੱਕਦੀ ਗੱਲ ਇਹ ਕਿ ਵਿਤ ਅਨੁਸਾਰ ਤਨ, ਮਨ, ਧਨ ਦੀ ਸੇਵਾ ਕਰਨੀ, ਇਹ ਉਨ੍ਹਾਂ ਆਪਣੇ ਜੀਵਨ ਦਾ ਅਸੂਲ ਬਣਾਇਆ ਸੀ। ਸੇਵਾ ਵਿਚ ਸਿਆਣਪ ਅਤੇ ਜੇਰੇ ਨੂੰ ਵਰਤ ਕੇ ਸਿਰੇ ਚੜ੍ਹਾਉਣਾ ਇਹ ਉਨ੍ਹਾਂ ਦਾ ਸਦੀਵੀ ਰਵੱਈਆ ਸੀ, ਜਿਸ ਨੂੰ ਉਨ੍ਹਾਂ ਅੰਤ ਤੀਕ ਨਿਬਾਹਿਆ।

# ਉੱਘਾ ਲੇਖਕ : ਡਾ. ਗੰਡਾ ਸਿੰਘ

ਇਹ ਵੇਖ ਕੇ ਮੈਨੂੰ ਬੜੀ ਖ਼ੁਸ਼ੀ ਹੋਈ ਹੈ ਕਿ ਸਰਕਾਰ ਐਤਕੀਂ ਡਾਕਟਰ ਗੰਡਾ ਸਿੰਘ ਜੀ ਨੂੰ ਪੰਜਾਬੀ ਦਾ ਇਕ ਉੱਘਾ ਲੇਖਕ ਜਾਣ ਕੇ ਸਨਮਾਨ ਦੇ ਰਹੀ ਹੈ। ਡਾਕਟਰ ਗੰਡਾ ਸਿੰਘ ਜੀ ਦੀ ਜੀਵਨ-ਕਹਾਣੀ ਵਿੱਦਿਅਕ ਖੇਤਰ ਵਿਚ ਉੱਚੀ ਤੋਂ ਉੱਚੀ ਪਦਵੀ ਪ੍ਰਾਪਤ ਕਰਨ ਦੇ ਜਤਨਾਂ ਦੀ ਇਕ ਲਗਾਤਾਰ ਲੜੀ ਹੈ। ਆਪ ਨੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਹਰਿਆਣਾ ਵਿਚ 15 ਨਵੰਬਰ, 1901 ਨੂੰ ਜਨਮ ਲਿਆ। 1919 ਈ: ਵਿਚ ਮੈਟ੍ਰਿਕ ਦਾ ਇਮਤਿਹਾਨ ਪਾਸ ਕੀਤਾ। ਅੱਗੇ ਵਿੱਦਿਆ ਪ੍ਰਾਪਤ ਕਰਨ ਲਈ ਫ਼ੋਰਮੈਨ ਕ੍ਰਿਸਚਨ ਕਾਲਜ ਵਿਚ ਐਫ਼.ਏ. ਵਿਚ ਦਾਖ਼ਲ ਹੋਏ, ਪ੍ਰੰਤੂ ਕੁਝ ਇਕ ਮਹੀਨੇ ਮਗਰੋਂ ਪੜ੍ਹਾਈ ਛੱਡਣੀ ਪਈ। ਆਪ ਉਸੇ ਸਾਲ ਫ਼ੌਜ ਵਿਚ ਭਰਤੀ ਹੋ ਗਏ। ਇਹ ਸਮਾਂ ਪਹਿਲੇ ਸੰਸਾਰ-ਯੁੱਧ ਦੇ ਮੁੱਕਣ ਦਾ ਸੀ। ਦੂਜੀ ਅਫ਼ਗਾਨ-ਲੜਾਈ ਦੇ ਦੌਰਾਨ ਵਿਚ ਉਹ ਰਾਵਲਪਿੰਡੀ, ਪਸ਼ੌਰ ਤੇ ਲੰਡੀਕੋਤਲ ਆਦਿ ਥਾਵਾਂ 'ਤੇ ਗਏ। 1920 ਈ: ਵਿਚ ਮੈਸੋਪੋਟਾਮੀਆ ਵਿਚ ਭੇਜੇ ਗਏ। ਉਥੇ ਦਸੰਬਰ, 1921 ਤੀਕ ਰਹੇ ਅਤੇ ਅਰਬਾਂ ਦੀ ਬਗ਼ਾਵਤ ਸੰਬੰਧੀ ਫ਼ੌਜੀ ਕਾਰਵਾਈ ਹੁੰਦੀ ਵੇਖੀ। 1921 ਈ: ਵਿਚ ਈਰਾਨ ਪੁੱਜੇ ਅਤੇ 1930 ਈ. ਤੀਕ ਉਥੇ ਰਹੇ। ਬਹੁਤ ਸਾਰਾ ਸੈਰ-ਸਪਾਟਾ ਇਨ੍ਹਾਂ ਇਸੇ ਸਮੇਂ ਵਿਚ ਹੀ ਕੀਤਾ ਅਤੇ ਇਤਿਹਾਸ ਸੰਬੰਧੀ ਪੁਸਤਕਾਂ ਇਕੱਤਰ ਕਰਨ ਦਾ ਕੰਮ ਵੀ ਇਸ ਸਮੇਂ ਵਿਚ ਹੀ ਅਰੰਭਿਆ। 1921 ਈ: ਵਿਚ ਪਹਿਲੀ ਪੁਸਤਕ ਬਸਰੇ ਵਿਚ ਪ੍ਰਕਾਸ਼ਤ ਕੀਤੀ, ਜਿਸ ਦਾ ਨਾਮ ਸੀ *ਪਹਿਲੇ ਤੀਹ ਦਿਨ*। 1918 ਈ: ਤੋਂ ਅਖ਼ਬਾਰਾਂ ਵਿਚ ਲੇਖ ਭੇਜਣੇ ਅਰੰਭੇ। 1931 ਈ: ਵਿਚ *ਇਨਕਸ਼ਾਫ਼ੇ-ਹਕੀਕਤ* ਨਾਮੀ ਪੁਸਤਕ ਲਿਖੀ। ਲਾਹੌਰ ਵਿਚ ਰਹਿ ਕੇ ਪੱਤਰਕਾਰੀ ਦਾ ਕੰਮ ਕਰਨ ਦੀ ਚਾਹ ਸੀ ਪਰ ਉਥੋਂ ਦੇ ਜਲ ਪੌਣ ਦੇ ਅਨੁਕੂਲ ਨਾ ਬੈਠਣ ਕਰਕੇ ਇਹ ਇਰਾਦਾ ਛੱਡਣਾ ਪਿਆ। 1931 ਈ: ਵਿਚ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਸ. ਬਿਸ਼ਨ ਸਿੰਘ (ਪਿੰਡ ਲੱਖੂਵਾਲ) ਦੇ ਉੱਦਮ ਨਾਲ ਸਿੱਖ ਇਤਿਹਾਸ ਖੋਜ ਵਿਭਾਗ ਦੇ ਇੰਚਾਰਜ ਥਾਪੇ ਗਏ ਅਤੇ ਅਠਾਰ੍ਹਾਂ ਸਾਲ ਤੀਕ ਤਨਦੇਹੀ ਨਾਲ ਕੰਮ ਕਰ ਕੇ ਸਾਰੇ ਭਾਰਤ ਵਿਚ ਨਾ ਕੇਵਲ ਖੋਜ ਵਿਭਾਗ ਨੂੰ ਹੀ ਉੱਘਾ ਕੀਤਾ, ਸਗੋਂ ਆਪਣੇ ਲਈ ਵੀ ਇਕ ਇੱਜ਼ਤ ਦੀ ਥਾਂ ਬਣਾ ਲਈ। ਤੀਹ ਸਾਲ ਦੀ ਉਮਰ ਵਿਚ ਇਨ੍ਹਾਂ ਆਪਣੀ ਵਿੱਦਿਅਕ ਯੋਗਤਾ ਨੂੰ ਵਧਾਉਣ ਦਾ ਕੰਮ ਅਰੰਭਿਆ। ਐਨੀ ਵੱਡੀ ਉਮਰ ਵਿਚ ਆਪਣੇ ਮਹਿਕਮੇ ਦਾ ਕੰਮ ਨਿਬਾਹੁਣਾ ਅਤੇ ਪ੍ਰਾਈਵੇਟ ਤੌਰ ਪੁਰ ਇਮਤਿਹਾਨਾਂ ਲਈ ਵੀ ਤਿਆਰੀ ਕਰਨੀ, ਕਿਸੇ ਲਗਨ ਵਾਲੇ ਸੱਜਣ ਦਾ ਹੀ ਕੰਮ ਹੈ। 1952 ਈ: ਵਿਚ ਅਲੀਗੜ੍ਹ ਯੂਨੀਵਰਸਿਟੀ ਤੋਂ ਐਮ.ਏ. ਦਾ ਇਮਤਿਹਾਨ ਪਾਸ ਕੀਤਾ ਅਤੇ ਯੂਨੀਵਰਸਿਟੀ ਦੇ 19 ਸਾਲ ਦੇ ਕਾਇਮ ਹੋਏ

ਰੀਕਾਰਡ ਨੂੰ ਤੋੜਿਆ। 1949 ਈ: ਵਿਚ ਆਪ ਪਹਿਲਾਂ ਛੇ ਮਹੀਨੇ ਦੀ ਛੁੱਟੀ ਲੈ ਕੇ ਪਟਿਆਲੇ ਡਾਇਰੈਕਟਰ ਆਫ਼ ਆਰਕਾਈਵਜ਼ ਅਤੇ ਅਜਾਇਬ ਘਰ ਦੇ ਕਿਊਰੇਟਰ ਬਣੇ। ਮਗਰੋਂ ਇਸ ਦੇ ਨਾਲ ਹੀ ਉਨ੍ਹਾਂ ਨੂੰ ਪੰਜਾਬੀ ਵਿਭਾਗ ਦਾ ਕੰਮ ਵੀ ਸੰਭਾਲਣਾ ਪਿਆ। 1957 ਈ: ਵਿਚ ਆਪ ਉਮਰ ਵੱਡੀ ਹੋ ਜਾਣ ਕਰਕੇ ਇਸ ਅਹੁਦੇ ਤੋਂ ਸੁਬਕਦੋਸ਼ ਰਿਟਾਇਰਡ ਹੋਏ।

ਮੇਰੀ ਵਾਕਫ਼ੀ 1931 ਈ: ਵਿਚ ਇਨ੍ਹਾਂ ਨਾਲ ਹੋਈ। ਸਿੱਖ-ਇਤਿਹਾਸ ਵਿਚ ਮੈਨੂੰ ਵੀ ਥੋੜੀ ਬਹੁਤੀ ਦਿਲਚਸਪੀ ਸੀ। ਆਪਣੇ ਕੰਮ ਵਿਚ ਅਣਥੱਕ ਮਿਹਨਤ ਕਰਦੇ ਵੇਖ ਕੇ ਮੇਰੇ ਦਿਲ ਵਿਚ ਇਨ੍ਹਾਂ ਦੀ ਕਦਰ ਦਿਨੋ-ਦਿਨ ਵੱਧਦੀ ਗਈ। ਜਦੋਂ 1936 ਈ: ਵਿਚ ਮੈਂ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਦਾ ਪ੍ਰਿੰਸੀਪਲ ਬਣਿਆ ਤਾਂ ਮੈਂ 'ਇਤਿਹਾਸ ਖੋਜ' ਦੇ ਵਿਭਾਗ ਵਿਚ ਕੁਝ ਮਿੱਤਰਾਂ ਪਾਸੋਂ ਚੰਦੇ ਇਕੱਠੇ ਕੀਤੇ ਤੇ ਪੰਜਾਬ ਯੂਨੀਵਰਸਿਟੀ ਪਾਸੋਂ ਵੀ ਸਹਾਇਤਾ ਪ੍ਰਾਪਤ ਕਰਨ ਲਈ ਕਾਮਯਾਬ ਹੋ ਗਿਆ। ਜੋ ਪੁਸਤਕਾਂ ਇਨ੍ਹਾਂ ਲਿਖੀਆਂ ਹਨ, ਉਨ੍ਹਾਂ ਦੀ ਸੂਚੀ 'ਭਾਸ਼ਾ ਵਿਭਾਗ' ਨੇ ਕਿਸੇ ਹੋਰ ਥਾਂ ਦੇ ਦਿੱਤੀ ਹੈ, ਜਿਸ ਦੇ ਦੁਹਰਾਉਣ ਦੀ ਮੈਨੂੰ ਲੋੜ ਨਹੀਂ। ਮੇਰਾ ਜ਼ਾਤੀ ਤਜਰਬਾ, ਜੋ ਇਨ੍ਹਾਂ ਨਾਲ ਇਤਨੀ ਲੰਮੀ ਵਾਕਫ਼ੀ ਤੋਂ ਪ੍ਰਾਪਤ ਹੋਇਆ ਹੈ, ਇਹ ਹੈ ਕਿ ਇਹ ਆਪਣਾ ਕੰਮ ਪੂਰੀ ਲਗਨ ਨਾਲ ਕਰਦੇ ਹਨ ਅਤੇ ਸਖ਼ਤ ਮਿਹਨਤ ਤੋਂ ਜੀਅ ਨਹੀਂ ਚੁਰਾਉਂਦੇ। ਇਕ ਸਾਫ਼ ਦਿਲ ਤੇ ਅੰਗਪਾਲ ਮਿੱਤਰ ਹਨ। ਖੋਜ ਦਾ ਸਿੱਟਾ ਪੂਰੀ ਈਮਾਨਦਾਰੀ ਨਾਲ ਲੋਕਾਂ ਦੇ ਸਾਹਮਣੇ ਰੱਖਦੇ ਹਨ ਅਤੇ ਆਪਣਾ ਫ਼ਰਜ਼ ਪੂਰਾ ਕਰਨ ਲਈ ਜਾਨ ਹੂਲਣ ਨੂੰ ਵੀ ਤਿਆਰ ਹੋ ਜਾਂਦੇ ਹਨ।

'ਅਹਿਮਦ ਸ਼ਾਹ ਦੁਰਾਨੀ' ਜੋ ਇਨ੍ਹਾਂ ਦੇ ਪੀ ਐਚ.ਡੀ. ਦੀ ਡਿਗਰੀ ਪ੍ਰਾਪਤ ਕਰਨ ਦਾ ਥੀਸਿਸ ਹੈ, ਉਸ ਨੂੰ ਮੌਲਾਨਾ ਅਬਦੁੱਲ ਕਲਾਮ ਆਜ਼ਾਦ ਵਰਗੇ ਆਲਮ ਨੇ ਪੜ੍ਹ ਕੇ ਇਤਨਾ ਪਸੰਦ ਕੀਤਾ ਕਿ ਉਸ ਦੇ ਛਾਪਣ ਲਈ ਸਰਕਾਰ ਹਿੰਦ ਤੋਂ ਸਹਾਇਤਾ ਪ੍ਰਵਾਨ ਕਰਵਾਈ। ਆਪ 1960 ਈ: ਤੋਂ ਖ਼ਾਲਸਾ ਕਾਲਜ, ਪਟਿਆਲਾ ਦੇ ਪ੍ਰਿੰਸੀਪਲ ਹਨ ਅਤੇ ਬਿਨਾਂ ਤਨਖ਼ਾਹ ਸਰਗਰਮੀ ਨਾਲ ਕੰਮ ਕਰ ਰਹੇ ਹਨ। ਗੁਰੂ ਇਨ੍ਹਾਂ ਨੂੰ ਤੰਦਰੁਸਤੀ ਬਖ਼ਸ਼ੇ ਤਾਂ ਜੁ ਇਨ੍ਹਾਂ ਦਾ ਉਤਸ਼ਾਹ ਇਤਿਹਾਸ ਖੋਜ ਦਾ ਕਾਇਮ ਰਹੇ ਅਤੇ ਇਹ ਹੋਰ ਕੀਮਤੀ ਪੁਸਤਕਾਂ ਵੀ ਪ੍ਰਕਾਸ਼ਤ ਕਰ ਸਕਣ।

# ਸ੍ਰੀ ਕਰਤਾਰਪੁਰ ਵਾਲੀ ਪਵਿੱਤਰ 'ਆਦਿ' ਬੀੜ

## ਭੂਮਿਕਾ

ਵੀਹਵੀਂ ਸ਼ਤਾਬਦੀ ਦੇ ਪਹਿਲੇ ਦਹਾਕੇ ਵਿਚ ਸਿੱਖਾਂ ਵਿਚ ਇਹ ਚਰਚਾ ਆਰੰਭ ਹੋ ਗਈ ਕਿ 'ਰਾਗਮਾਲਾ' ਗੁਰਬਾਣੀ ਨਹੀਂ, ਇਸ ਲਈ ਭੋਗ ਸਮੇਂ ਇਸ ਦਾ ਪਾਠ ਨਹੀਂ ਹੋਣਾ ਚਾਹੀਦਾ। ਬਹੁਤਾ ਇਸ ਸਵਾਲ ਨੂੰ ਉਠਾਉਣ ਵਿਚ ਭਸੌੜ ਪੰਚ ਖ਼ਾਲਸਾ ਦੀਵਾਨ ਦਾ ਹੱਥ ਸੀ। ਪ੍ਰੰਤੂ ਭਾਈ ਗੁਰਦਾਸ ਜੀ ਦੇ ਹੱਥੀਂ ਲਿਖੀ ਆਦਿ ਬੀੜ ਕਰਤਾਰਪੁਰ ਮੌਜੂਦ ਸੀ ਅਤੇ ਉਸ ਵਿਚ ਰਾਗਮਾਲਾ ਉਸੇ ਲਿਖਤ ਵਿਚ ਵਿਦਮਾਨ ਸੀ, ਜਿਸ ਵਿਚ ਹੋਰ ਬਾਣੀ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਕ ਚਿੱਠੀ ਅਖ਼ਬਾਰ *ਪੰਥ ਸੇਵਕ*, ਸ੍ਰੀ ਅੰਮ੍ਰਿਤਸਰ ਵਿਚ 23 ਜਨਵਰੀ, 1918 ਨੂੰ ਛਪਵਾਈ, ਜਿਸ ਵਿਚ ਇਸ ਬੀੜ ਦੇ ਅਸਲੀ ਹੋਣ ਪੁਰ ਸ਼ੱਕ ਪ੍ਰਗਟ ਕੀਤੇ ਗਏ। ਮੈਨੂੰ ਸ਼ੋਕ ਨਾਲ ਕਹਿਣਾ ਪੈਂਦਾ ਹੈ ਕਿ ਭਾਈ ਸਾਹਿਬ ਵਰਗੇ ਵਿਦਵਾਨ ਨੇ ਇਸ ਚਿੱਠੀ ਵਿਚ ਕਾਫ਼ੀ ਗ਼ਲਤ ਬਿਆਨੀਆਂ ਕੀਤੀਆਂ। ਇਸ ਬੀੜ ਵਿਚ ਉਹ ਲਿਖਤਾਂ ਲਿਖੀਆਂ ਦੱਸੀਆਂ ਜੋ ਇਸ ਬੀੜ ਵਿਚ ਉੱਕਾ ਹੀ ਕਿਧਰੇ ਹੈ ਨਹੀਂ। ਮਗਰੋਂ ਇਸ ਚਰਚਾ ਪੁਰ ਕਈ ਪੁਸਤਕਾਂ ਲਿਖੀਆਂ ਗਈਆਂ। ਸੰਨ 1945 ਵਿਚ ਸਰਦਾਰ ਜੀ.ਬੀ. ਸਿੰਘ ਨੇ ਇਕ ਪੁਸਤਕ *ਪ੍ਰਾਚੀਨ ਬੀੜਾਂ* ਲਿਖੀ। ਇਸ ਪੁਸਤਕ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਚਿੱਠੀ ਦਾ ਆਸਰਾ ਲੈ ਕੇ ਕਈ ਹੋਰ ਗ਼ਲਤ ਬਿਆਨੀਆਂ ਉਕਤ ਸਰਦਾਰ ਜੀ ਨੇ ਕੀਤੀਆਂ। ਇਨ੍ਹਾਂ ਦਾ ਉੱਤਰ ਮੇਰੀ ਵੱਲੋਂ ਪੁਸਤਕ *ਪ੍ਰਾਚੀਨ ਬੀੜਾਂ ਬਾਰੇ* ਵਿਚ ਦਿੱਤਾ ਜਾ ਚੁੱਕਾ ਹੈ। ਪ੍ਰੰਤੂ ਉਸ ਪੁਸਤਕ ਵਿਚ ਮੈਂ ਉਸ ਮਸਾਲੇ ਦੇ ਆਧਾਰ 'ਤੇ ਹੀ, ਜੋ ਸਰਦਾਰ ਜੀ ਨੇ ਆਪਣੀ ਪੁਸਤਕ ਵਿਚ ਦਿੱਤਾ ਸੀ, ਉਨ੍ਹਾਂ ਦੇ ਇਸ ਬਿਆਨ ਨੂੰ ਖੰਡਨ ਕਰਨ ਦਾ ਜਤਨ ਕੀਤਾ ਸੀ ਕਿ 'ਸ੍ਰੀ ਕਰਤਾਰਪੁਰ ਵਾਲੀ ਬੀੜ ਭਾਈ ਗੁਰਦਾਸ ਜੀ ਦੇ ਹੱਥੀਂ ਲਿਖੀ ਅਸਲੀ ਬੀੜ ਨਹੀਂ।' ਇਸ ਲੇਖ ਵਿਚ ਮੈਂ ਹੋਰ ਸਬੂਤ ਦਿੱਤੇ ਹਨ ਜੋ ਉਸ ਬੀੜ ਦੇ ਤਿੰਨ ਵੇਰੀ ਇਕ ਸਿਰੇ ਤੋਂ ਦੂਜੇ ਸਿਰੇ ਤੀਕ ਦਰਸ਼ਨ ਕਰਨ ਕਰਕੇ ਮੈਨੂੰ ਮਿਲੇ ਹਨ। ਉਹ ਤਿੰਨ ਸਬੂਤ ਵੀ ਜੋ ਸਰਦਾਰ ਜੀ.ਬੀ. ਸਿੰਘ ਜੀ ਦੇ ਲਿਖੇ ਅਨੁਸਾਰ ਇਸ ਬੀੜ ਦੇ ਅਸਲੀ ਹੋਣ ਦੀ ਹਾਲਤ ਵਿਚ ਇਸ ਪੁਰ ਘਟਣੇ ਚਾਹੀਦੇ ਹਨ, ਨਾਲ ਹੀ ਦੇ ਦਿੱਤੇ ਹਨ। ਆਸ ਹੈ ਕਿ ਇਹ ਲੇਖ ਪਾਠਕਾਂ ਦੇ ਭਰਮ ਨੂੰ ਦੂਰ ਕਰ ਦੇਵੇਗਾ ਅਤੇ ਅਸਲੀਅਤ ਸਭ ਪੰਥ ਪੁਰ ਪ੍ਰਗਟ ਹੋ ਜਾਏਗੀ।

ਡਾਕਟਰ ਮੋਹਨ ਸਿੰਘ ਜੀ ਦੇ ਕਹਿਣ ਪੁਰ ਮੈਂ ਇਹ ਲੇਖ ਲਾਲਾ ਧਨੀ ਰਾਮ ਜੀ 'ਚਾਤ੍ਰਿਕ' ਦੇ 'ਅਭਿਨੰਦਨ ਗ੍ਰੰਥ' ਵਿਚ ਸ਼ਾਮਲ ਹੋਣ ਲਈ ਭੇਜ ਰਿਹਾ ਹਾਂ। ਇਸ

ਲੇਖ ਦਾ ਉਨ੍ਹਾਂ ਦੇ ਜੀਵਨ ਜਾਂ ਉਨ੍ਹਾਂ ਦੀ ਕਵਿਤਾ ਨਾਲ ਭਾਵੇਂ ਕੋਈ ਸੰਬੰਧ ਨਹੀਂ, ਪ੍ਰੰਤੂ ਇਸ ਦਾ ਸੰਬੰਧ ਇਕ ਅਜਿਹੇ ਅਹਿਮ ਸਵਾਲ ਨਾਲ ਹੈ, ਜਿਸ ਦੇ ਹੱਲ ਹੋਣ ਨਾਲ ਪੰਜਾਬੀ ਆਤਮਕ ਕਵਿਤਾ ਦੇ ਪਹਿਲੇ ਭੰਡਾਰ ਦੇ ਅਸਲੀ ਹੋਣ ਉੱਪਰ ਪਾਏ ਸਾਰੇ ਸ਼ੱਕ ਦੂਰ ਹੋ ਜਾਂਦੇ ਹਨ। ਇਸ ਕੋਣ ਤੋਂ ਵੇਖਿਆਂ ਇਸ ਦਾ ਇਕ ਪੰਜਾਬੀ ਕਵੀ ਦੇ 'ਅਭਿਨੰਦਨ ਗ੍ਰੰਥ' ਵਿਚ ਸ਼ਾਮਲ ਕੀਤੇ ਜਾਣਾ ਅਨੁਚਿਤ ਨਹੀਂ ਪ੍ਰਤੀਤ ਹੋਵੇਗਾ। ਮੇਰੇ ਦਿਲ ਵਿਚ ਲਾਲਾ ਧਨੀ ਰਾਮ ਜੀ ਦੇ ਪੰਜਾਬੀ ਸਾਹਿੱਤ ਲਈ ਕੀਤੇ ਕੰਮ ਦਾ ਬਹੁਤ ਸਤਿਕਾਰ ਹੈ ਤੇ ਆਸ ਹੈ ਇਕੁਰ ਮੈਂ ਉਸ ਨੂੰ ਥੋੜਾ ਬਹੁਤ ਪ੍ਰਗਟ ਕਰ ਸਕਾਂਗਾ।

ਜਿਸ ਤਰ੍ਹਾਂ ਅੱਗੇ ਬੀੜ ਵਿੱਚੋਂ ਲੱਭੇ ਮਸਾਲੇ ਤੋਂ ਸਾਬਤ ਹੋ ਜਾਏਗਾ, ਇਹ ਮਾਲੂਮ ਹੁੰਦਾ ਹੈ ਕਿ ਕੁੱਲ 123 ਸੰਚੀਆਂ ਅੱਠਾਂ ਅੱਠਾਂ ਪੱਤ੍ਰਿਆਂ ਦੀਆਂ ਭਾਈ ਸਾਹਿਬ ਨੇ ਲਈਆਂ, ਜਿਨ੍ਹਾਂ ਵਿੱਚੋਂ 6 ਸੰਚੀਆਂ ਅਰਥਾਤ 48 ਪੱਤ੍ਰੇ ਤਤਕਰੇ ਲਈ ਛੋੜ ਦਿੱਤੇ ਤੇ ਸੱਤਵੀਂ ਸੰਚੀ ਤੋਂ ਜਪੁ ਜੀ ਸਾਹਿਬ ਦੀ ਲਿਖਤ ਪ੍ਰਾਰੰਭ ਕੀਤੀ। ਪਹਿਲੀ ਸੰਚੀ ਦੇ ਤਿੰਨ ਪੱਤ੍ਰੇ ਖ਼ਾਲੀ ਛੱਡ ਦਿੱਤੇ। ਇਸ ਦਾ ਭਾਵ ਪੋਥੀ ਦੇ ਲਿਖੇ ਪੱਤ੍ਰਿਆਂ ਨੂੰ ਸੁਰੱਖਿਅਤ ਕਰਨਾ ਪ੍ਰਤੀਤ ਹੁੰਦਾ ਹੈ। ਅੰਤ ਵਿਚ ਵੀ ਚਾਰ ਪੱਤ੍ਰੇ ਖ਼ਾਲੀ ਹਨ। ਪੱਤ੍ਰਿਆਂ ਨੂੰ ਅੰਕਤ ਕਰਨ ਦਾ ਢੰਗ ਅੱਜ-ਕੱਲ੍ਹ ਨਾਲੋਂ ਵੱਖਰਾ ਹੈ। ਜੇ ਪਵਿੱਤਰ ਬੀੜ ਨੂੰ ਖੋਲ੍ਹੀਏ ਤਾਂ ਖੱਬੇ ਪਾਸੇ ਪੱਤ੍ਰੇ ਦਾ ਅੰਕ ਹੈ ਅਤੇ ਇਹ ਪੰਨਾ ਸੱਜੇ ਪਾਸੇ ਦੇ ਪੱਤ੍ਰੇ ਦੇ ਪਹਿਲੇ ਪੰਨੇ ਨਾਲ ਰਲਾ ਕੇ ਇਕ ਪੱਤ੍ਰਾ ਕਰ ਕੇ ਅੰਕਿਆ ਗਿਆ ਹੈ। ਅਰਥਾਤ ਖੁੱਲ੍ਹੀ ਹੋਈ ਬੀੜ ਦੇ ਖੱਬੇ ਪਾਸੇ ਤੇ ਸੱਜੇ ਪਾਸੇ ਵਾਲੇ ਦੋ ਪੰਨੇ (ਭਾਵੇਂ ਉਹ ਪੰਨੇ ਵੱਖੋ-ਵੱਖ ਪੱਤ੍ਰਿਆਂ ਦੇ ਹਨ) ਰਲਾ ਕੇ ਇਕ ਪੱਤ੍ਰਾ ਮਿਥਿਆ ਹੈ। ਪਹਿਲੇ ਤਿੰਨ ਪੱਤ੍ਰੇ 'ਛੱਡਣ ਕਰਕੇ ਪਹਿਲੀ ਸੰਚੀ ਦੇ ਅੰਤਲੇ ਪੰਨੇ ਉਪਰ ਅੰਕ ਖ਼ਾਲੀ 5 ਆਇਆ ਹੈ ਤੇ ਛੇਵੀਂ ਸੰਚੀ ਦੇ ਅੰਤਲੇ ਪੰਨੇ ਉਪਰ ਅੰਕ 45।' ਹੁਣ ਜੇ ਸੰਚੀ ਬੰਦ ਕਰ ਕੇ ਰੱਖੀ ਹੋਵੇ ਤਾਂ ਜਿਸ ਢੰਗ ਨਾਲ ਪੱਤ੍ਰਾ ਅੰਕ ਦਿੱਤੇ ਗਏ ਹਨ, ਉਹ ਅੰਕ ਸਾਹਮਣੇ ਨਹੀਂ ਦਿੱਸਦੇ। ਇਸ ਲਈ ਕਿਸੇ ਅੰਕ ਦੀ ਸੰਚੀ ਨੂੰ ਝਟਪਟ ਲੱਭਣਾ ਕਠਿਨ ਸੀ। ਇਸ ਔਖ ਨੂੰ ਦੂਰ ਕਰਨ ਲਈ ਲਿਖਾਰੀ ਨੇ ਬੰਦ ਸੰਚੀ ਪੁਰ ਉਹ ਪੱਤ੍ਰਾ ਲਿਖ ਦਿੱਤਾ ਜੋ ਖੋਲ੍ਹੀਏ ਤਾਂ ਪਹਿਲੇ ਖੱਬੇ ਪਾਸੇ ਵਾਲੇ ਪੰਨੇ ਪੁਰ ਸੀ। ਜੇਹਾ ਕਿ ਸੱਤਵੀਂ ਸੰਚੀ ਪੱਤ੍ਰਾ 46 ਤੋਂ ਆਰੰਭ ਹੁੰਦੀ ਹੈ ਅਤੇ 46 ਅੰਕ ਵਾਲੇ ਪੱਤ੍ਰੇ ਦਾ ਪਹਿਲਾ ਪੰਨਾ ਉਤਲੇ ਹਿਸਾਬ 45 ਅੰਕ ਵਾਲੇ ਪੱਤ੍ਰੇ ਦਾ ਦੂਜਾ ਪੰਨਾ ਹੈ। ਇਸ 45/2 ਪੰਨੇ ਉੱਤੇ ਅੰਕ 46 ਪਾ ਦਿੱਤਾ ਹੈ ਤਾਂ ਜੋ ਜਿਹੜੀ ਸੰਚੀ 46 ਅੰਕ ਤੋਂ ਆਰੰਭ ਹੁੰਦੀ ਹੈ, ਉਹ ਝਟ ਪਛਾਣੀ ਜਾ ਸਕੇ। ਪਾਠਕਾਂ ਨੂੰ ਇਹ ਤਾਂ ਪਤਾ ਹੀ ਹੈ ਕਿ ਇਸ ਪਾਵਨ ਬੀੜ ਦੇ ਜਿਤਨੇ ਲਿਖੇ ਹੋਏ ਪੱਤ੍ਰੇ ਹਨ, ਉਨ੍ਹਾਂ ਦੇ ਸਾਰੇ ਪਾਸੇ ਕਸ਼ਮੀਰੀ ਕਾਗਜ਼ ਦੀਆਂ ਚੇਪੀਆਂ ਲੱਗੀਆਂ ਹੋਈਆਂ ਹਨ। ਪਹਿਲੇ ਲੱਗੇ ਅੰਕ ਕਈ ਥਾਈਂ ਇਨ੍ਹਾਂ ਚੇਪੀਆਂ ਹੇਠ ਆ ਗਏ ਹਨ। ਪ੍ਰੰਤੂ ਕਈ ਥਾਂ ਸਾਫ਼ ਦਿਸਦੇ ਹਨ। ਜਦੋਂ ਅਸੀਂ ਦਰਸ਼ਨ ਕਰ ਕੇ ਅੰਕ 324 'ਤੇ ਪੁੱਜੇ ਤਾਂ ਸੱਜੇ ਪਾਸੇ ਵਾਲੇ ਪੰਨੇ 'ਤੇ ਅੰਕ 325 ਵੇਖ ਕੇ ਹੈਰਾਨ ਹੋਏ, ਕਿਉਂਕਿ ਇਹ ਅੰਕ ਕ੍ਰਮ ਅਨੁਸਾਰ ਇਸ ਪੰਨੇ ਦੇ ਦੂਜੇ ਬੰਨੇ ਚਾਹੀਦਾ ਸੀ। ਦੂਜੇ ਪਾਸੇ ਫਿਰ ਅੰਕ 325 ਦੁਹਰਾਇਆ ਗਿਆ ਸੀ। ਇਸੇ ਤਰ੍ਹਾਂ 332 ਅੰਕ ਵਾਲੇ ਪੱਤ੍ਰੇ 'ਤੇ ਪੁੱਜ ਕੇ ਅਸਾਂ 333 ਅੰਕ ਸੱਜੇ ਪਾਸੇ

ਵਾਲੇ ਪੰਨੇ ਉੱਤੇ ਵੇਖਿਆ ਜੋ ਦੂਜੇ ਬੰਨੇ ਵਾਲੇ ਪੰਨੇ ਉੱਤੇ ਮੁੜ ਲਿਖਿਆ ਸੀ। ਇਸੇ ਤਰ੍ਹਾਂ 340 ਅੰਕ ਵਾਲੇ ਪੱਤ੍ਰੇ ਦੇ ਸੱਜੇ ਪੰਨੇ ਉੱਤੇ 341 ਸੀ ਜੋ ਮੁੜ ਦੂਜੇ ਪਾਸੇ ਇਸੇ ਤਰ੍ਹਾਂ ਦੁਹਰਾਇਆ ਗਿਆ ਸੀ। ਇਨ੍ਹਾਂ ਅੰਕਾਂ ਤੋਂ ਇਹ ਸਿੱਟਾ ਕੱਢਿਆ ਗਿਆ ਕਿ ਇਹ ਅੰਕ ਬੰਦ ਸੰਚੀ ਦੀ ਪਛਾਣ ਲਈ ਉੱਪਰ ਮੂਹਰਲੇ ਪੰਨੇ ਪੁਰ ਲਿਖੇ ਗਏ ਹਨ ਅਤੇ ਕਿਉਂਕਿ ਇਹ ਦੂਹਰੇ ਅੰਕ ਅੱਠ ਅੱਠ ਪੱਤ੍ਰਿਆਂ ਮਗਰੋਂ ਆਏ, ਇਹ ਸਿੱਟਾ ਕੱਢਿਆ ਗਿਆ ਕਿ ਸੰਚੀ ਅੱਠਾਂ ਅੱਠਾਂ ਪੱਤ੍ਰਿਆਂ ਦੀ ਸੀ।

ਅਸੀਂ ਦੱਸ ਚੁੱਕੇ ਹਾਂ ਕਿ ਇਸ ਪਵਿੱਤਰ ਬੀੜ ਦੇ ਸਾਰੇ ਲਿਖਤੀ ਪੱਤ੍ਰਿਆਂ ਉੱਤੇ ਸਾਰੇ ਪਾਸੇ ਚੇਪੀਆਂ ਲੱਗੀਆਂ ਹਨ। ਇਹ ਚੇਪੀਆਂ ਜਿਲਦ ਖੋਲ੍ਹ ਕੇ ਹੀ ਲੱਗ ਸਕਦੀਆਂ ਸਨ। ਚੇਪੀਆਂ ਲਾ ਕੇ ਅੰਕ ਕਈ ਵੇਰ ਮੁੜ ਲਗਾਏ ਗਏ ਹਨ ਅਤੇ ਹੁਣ ਇਨ੍ਹਾਂ ਅੰਕਾਂ ਵਿਚ ਕਈ ਭੁੱਲਾਂ ਹਨ। ਅਸੀਂ ਇਹ ਭੁੱਲਾਂ ਦੱਸਣ ਲਈ ਇਕ ਵਿਓਂਤ ਵਰਤਾਂਗੇ ਜੋ ਅਸੀਂ ਪਾਠਕਾਂ ਦੀ ਸਹੂਲਤ ਨੂੰ ਨਜ਼ਰ ਹੇਠਾਂ ਰੱਖ ਕੇ ਵਰਤ ਰਹੇ ਹਾਂ। ਅਸੀਂ 100 ਅੰਕ ਵਾਲੇ ਪੱਤ੍ਰੇ ਦੇ ਪਹਿਲੇ ਪੰਨੇ ਲਈ 100/1 ਅੰਕ ਵਰਤਾਂਗੇ। ਬੀੜ ਦਾ ਦਰਸ਼ਨ ਕਰਨ ਲਈ ਇਹ ਪੱਤ੍ਰਾ ਖੋਲ੍ਹੀਏ ਤਾਂ ਖੱਬੇ ਪਾਸੇ ਵਾਲੇ ਪੰਨੇ ਨੂੰ ਅਸੀਂ ਇਹ 100/ 1 ਅੰਕ ਦਿਆਂਗੇ ਅਤੇ ਸੱਜੇ ਪਾਸੇ ਵਾਲੇ ਪੰਨੇ ਨੂੰ 100/2। ਜਿਥੋਂ ਜਪੁ ਜੀ ਸਾਹਿਬ ਅਰੰਭ ਹੁੰਦਾ ਹੈ, ਉਥੋਂ ਤੁਰੀਏ ਤਾਂ 426/2 ਤੀਕ ਸਭ ਅੰਕ ਠੀਕ ਹਨ। ਅੱਗੋਂ ਦੋ ਪੱਤ੍ਰੇ 427/1, 427/2, 428/1, 428/2 ਖ਼ਾਲੀ ਹਨ। ਪ੍ਰੰਤੂ ਜਦੋਂ ਲਿਖਤ ਮੁੜ ਆਰੰਭ ਹੁੰਦੀ ਹੈ, ਉਥੇ ਫਿਰ ਅੰਕ 428 ਦਿੱਤਾ ਗਿਆ ਹੈ। ਗੋਇਆ 428/1 ਅਤੇ 2 ਵਾਲਾ ਖ਼ਾਲੀ ਪੱਤ੍ਰਾ ਵਾਧੂ ਹੋ ਗਿਆ ਹੈ। ਇਸੇ ਤਰ੍ਹਾਂ 701/1 ਅਤੇ 2 ਪੱਤ੍ਰੇ ਦੇ ਅੰਕ ਦੁਹਰਾਏ ਗਏ ਹਨ। ਪਹਿਲੇ 701/1 'ਤੇ ਲਿਖਤ ਹੈ, ਫਿਰ 702/1, 2 'ਤੇ ਕੋਈ ਲਿਖਤ ਨਹੀਂ। ਫਿਰ 701/2 'ਤੇ ਲਿਖਤ ਹੈ। ਜਿਹੜਾ ਪੱਤ੍ਰਾ ਵਾਧੂ ਹੈ, ਉਸ ਪੁਰ ਹਾਸ਼ੀਏ ਦੀਆਂ ਲਕੀਰਾਂ ਵੀ ਨਹੀਂ। ਇਕੁਰ ਹੀ 742/1, 2 ਅੰਕ ਦੋ ਵੇਰ ਹੈ। ਇਕ ਪੱਤ੍ਰਾ ਖ਼ਾਲੀ ਹੈ। 741/2 ਤੇ 742/1 ਵਾਲੇ ਵਾਧੂ ਪੱਤ੍ਰੇ 'ਤੇ ਹਾਸ਼ੀਏ ਦੀਆਂ ਲਕੀਰਾਂ ਕੋਈ ਨਹੀਂ। ਅਗਲੀ ਸੰਚੀ ਵਿਚ ਇਸੇ ਤਰ੍ਹਾਂ ਪੱਤ੍ਰਾ ਅੰਕ 748/2 ਅਤੇ 749/1 ਖ਼ਾਲੀ ਹੈ। ਬਿਨਾਂ ਹਾਸ਼ੀਏ ਦੀਆਂ ਲਕੀਰਾਂ ਦੇ ਇਹ ਅੰਕ ਦੋ ਵੇਰ ਆਏ ਹਨ। ਇਸੇ ਤਰ੍ਹਾਂ 842/2 ਅਤੇ 843/1 ਪੰਨਿਆਂ ਵਾਲਾ ਖ਼ਾਲੀ ਪੱਤ੍ਰਾ ਦੋ ਵੇਰ ਇੱਕੋ ਜਿਹਾ ਅੰਕਿਆ ਹੈ। ਇਕ ਪੱਤ੍ਰਾ ਖ਼ਾਲੀ ਬਿਨਾਂ ਹਾਸ਼ੀਏ ਦੇ ਦੂਜਾ ਲਿਖਿਆ ਹੈ।

ਇਸ ਦੇ ਉਲਟ 684 ਅੰਕ ਕਿਸੇ ਪੱਤ੍ਰੇ ਉੱਤੇ ਨਹੀਂ। ਇਸ ਤੋਂ ਪਹਿਲੇ ਪੱਤ੍ਰਾ ਅੰਕ 682 ਤੇ 683 ਖ਼ਾਲੀ ਹਨ। ਅੱਗੇ ਜਾ ਕੇ 958 ਤੇ 959 ਪੱਤ੍ਰਾ ਅੰਕ ਵੀ ਕਿਸੇ 'ਤੇ ਨਹੀਂ। ਇਨ੍ਹਾਂ ਦੋਹਾਂ ਤੋਂ ਪਹਿਲਾਂ 956 ਤੇ 957 ਅੰਕ ਦੇ ਪੱਤ੍ਰੇ ਖ਼ਾਲੀ ਹਨ ਤੇ ਮਗਰਲੇ 960 ਤੋਂ 964 ਤੀਕ ਵੀ ਖ਼ਾਲੀ ਹਨ, ਜਿਸ ਤੋਂ ਪਤਾ ਲੱਗਾ ਕਿ ਜਿਹੜੇ ਪੱਤ੍ਰਾ ਅੰਕ ਨਹੀਂ ਮਿਲਦੇ, ਉਨ੍ਹਾਂ ਦੇ ਵੀ ਸਾਰੇ ਪੱਤ੍ਰੇ ਖ਼ਾਲੀ ਸਨ। ਫਿਰ ਅੰਕ 965 ਵੀ ਕਿਸੇ ਪੱਤ੍ਰੇ 'ਤੇ ਨਹੀਂ। ਇਨ੍ਹਾਂ ਸਾਰੀਆਂ ਭੁੱਲਾਂ ਨੂੰ ਗਿਣ ਲਈਏ ਅਤੇ ਜਿਤਨੇ ਪੱਤ੍ਰੇ ਆਦਿ ਅਤੇ ਅੰਤ ਵਿਚ ਖ਼ਾਲੀ ਹਨ, ਉਨ੍ਹਾਂ ਨੂੰ ਹਿਸਾਬ ਵਿਚ ਲੈ ਲਈਏ ਤਾਂ ਠੀਕ 123 ਸੰਚੀਆਂ ਅੱਠਾਂ ਅੱਠਾਂ ਪੱਤ੍ਰਿਆਂ ਦੀਆਂ ਬਣਦੀਆਂ ਹਨ ਜੋ ਅਨੁਮਾਨ

ਅਸੀਂ ਉਪਰ ਦੇ ਚੁੱਕੇ ਹਾਂ। ਕੇਵਲ ਇਕ ਸੰਚੀ ਵਿਚ ਛੇ ਪੱਤ੍ਰੇ ਮੰਨਣੇ ਪੈਂਦੇ ਹਨ ਜਾਂ ਜਦੋਂ ਪਹਿਲੋਂ ਪੱਤ੍ਰੇ ਅੰਕੇ ਗਏ ਤਾਂ ਇੱਕੋ ਅੰਕ ਦੋਹਾਂ ਪੱਤ੍ਰਿਆਂ 'ਤੇ ਪੈ ਗਿਆ ਤੇ ਉਹ ਪੱਤ੍ਰਾ ਖ਼ਾਲੀ ਰਹਿ ਗਿਆ, ਇਸ ਲਈ ਤਤਕਰਾ ਬਣਾਉਣ ਵੇਲੇ ਉਸ ਦੀ ਸੋਧ ਨਾ ਹੋ ਸਕੀ, ਕਿਉਂਕਿ ਉਸ ਪੁਰ ਕੋਈ ਲਿਖਤ ਨਹੀਂ ਸੀ ਜੋ ਤਤਕਰੇ ਵਿਚ ਅੰਕ ਦੇਣ ਲਈ ਵੇਖੀ ਜਾਂਦੀ।

ਆਦਿ ਬੀੜ ਦੇ ਸਾਬਤ ਪੰਨੇ ਦੀ ਲੰਮਿਆਈ 13/1/4" x 9/1/4" ਹੈ ਅਤੇ ਲਿਖੇ ਹੋਏ ਹਿੱਸੇ ਦੀ ਲੰਮਿਆਈ, ਚੁੜਿਆਈ 10/7/8" x 6/1/2" ਹੈ। ਹਾਸ਼ੀਏ ਵਿਚ ਲੰਮੇ ਦਾਅ ਦੋਵੱਲੀ ਤਿੰਨ-ਤਿੰਨ ਲਕੀਰਾਂ ਹਨ, ਦੋ ਲਾਲ ਅੰਦਰਵਾਰ ਤੇ ਇਕ ਨੀਲੀ ਬਾਹਰਵਾਰ। ਜੋ ਪੱਤ੍ਰੇ ਖ਼ਾਲੀ ਰਹਿ ਗਏ ਹਨ, ਉਨ੍ਹਾਂ ਵਿੱਚੋਂ ਕਈਆਂ 'ਤੇ ਇਹ ਹਾਸ਼ੀਏ ਦੀਆਂ ਲਕੀਰਾਂ ਨਹੀਂ ਤੇ ਕਈ ਥਾਂ ਲਕੀਰਾਂ ਦਾ ਕ੍ਰਮ ਬਦਲਿਆ ਹੋਇਆ ਹੈ। ਜਿਹਾ ਕਿ ਪਹਿਲੇ ਤਿੰਨ ਖ਼ਾਲੀ ਪੱਤ੍ਰਿਆਂ ਤੇ ਨੀਲੀ ਲੀਕ ਵਿਚਕਾਰ ਹੈ ਤੇ ਆਸ ਪਾਸ ਲਾਲ। ਚੌਥੇ ਪੱਤ੍ਰੇ 'ਤੇ ਜਿਥੋਂ ਅੰਕ 1 ਆਰੰਭ ਹੁੰਦਾ ਹੈ, ਹਾਸ਼ੀਏ ਦੀ ਲਕੀਰ ਕੋਈ ਨਹੀਂ ਅਤੇ ਇਹ ਵੀ ਸਾਰਾ ਪੱਤ੍ਰਾ ਖ਼ਾਲੀ ਹੈ। 2/1 'ਤੇ ਵੀ ਕੋਈ ਹਾਸ਼ੀਏ ਦੀ ਲਕੀਰ ਨਹੀਂ। 2/2 ਤੋਂ ਲਿਖਤ ਆਰੰਭ ਹੁੰਦੀ ਹੈ ਅਤੇ ਇਸ 'ਤੇ ਹਾਸ਼ੀਏ ਦੀਆਂ ਲਕੀਰਾਂ ਹਨ—ਇਕ ਨੀਲੀ ਬਾਹਰਵਾਰ ਤੇ ਦੋ ਲਾਲ ਅੰਦਰਵਾਰ।

ਮੈਂ ਜੋ ਨੋਟ ਤਿੰਨ ਵੇਰ ਚੰਗੀ ਤਰ੍ਹਾਂ ਗਹੁ ਨਾਲ ਦਰਸ਼ਨ ਕਰ ਕੇ ਲਏ ਹਨ, ਉਨ੍ਹਾਂ ਵਿਚ ਹਰ ਪੰਨੇ ਦਾ ਸਾਰਾ ਵੇਰਵਾ ਦਿੱਤਾ ਹੈ, ਪ੍ਰੰਤੂ ਇਸ ਲੇਖ ਵਿਚ ਉਹ ਸਾਰਾ ਵੇਰਵਾ ਦੇਣਾ ਨਾ ਕੇਵਲ ਕਠਿਨ ਹੈ, ਸਗੋਂ ਅਸੰਭਵ ਹੈ। ਇਸ ਲਈ ਮੈਂ ਕੇਵਲ ਉਤਨਾ ਹੀ ਵੇਰਵਾ ਦਿਆਂਗਾ ਜਿਸ ਤੋਂ ਇਹ ਚੰਗੀ ਤਰ੍ਹਾਂ ਸਿੱਧ ਹੋ ਜਾਏ ਕਿ ਇਹ ਉਹੋ ਅਸਲੀ ਬੀੜ ਹੈ ਜੋ ਭਾਈ ਗੁਰਦਾਸ ਜੀ ਦੇ ਹੱਥੀਂ ਪੰਚਮ ਪਾਤਸ਼ਾਹ ਦੀ ਆਗਿਆ ਅਨੁਸਾਰ ਲਿਖੀ ਗਈ।



## ਪਹਿਲਾ ਸਬੂਤ—ਖ਼ਾਲੀ ਪੱਤ੍ਰੇ

ਇਸ ਬੀੜ ਵਿਚ ਜਿਤਨੇ ਖ਼ਾਲੀ ਪੱਤ੍ਰੇ ਹਨ, ਹੋਰ ਕਿਸੇ ਬੀੜ ਵਿਚ ਇਤਨੇ ਖ਼ਾਲੀ ਪੱਤ੍ਰੇ ਨਹੀਂ। ਸਾਰੇ ਪੰਨੇ ਜੋ ਬਿਲਕੁਲ ਖ਼ਾਲੀ ਹਨ, ਉਨ੍ਹਾਂ ਦੀ ਗਿਣਤੀ 453 ਹੈ। ਰਵਾਇਤ ਜੋ ਕਈ ਸਿੱਖਾਂ ਵਿਚ ਚਲੀ ਆਂਵਦੀ ਹੈ ਕਿ ਇਹ ਪੱਤ੍ਰੇ ਨੌਵੇਂ ਪਾਤਸ਼ਾਹ ਦੀ ਬਾਣੀ ਲਈ ਛੱਡੇ ਗਏ, ਗ਼ਲਤ ਮਾਲੂਮ ਹੁੰਦੀ ਹੈ। 972/2 ਉੱਤੇ ਪੰਜਵੀਂ ਪਾਤਸ਼ਾਹੀ ਦੇ ਸਲੋਕ ਸਮਾਪਤ ਹੁੰਦੇ ਹਨ ਅਤੇ 973/1 'ਤੇ ਮੁੰਦਾਵਣੀ ਆਰੰਭ ਹੋ ਜਾਂਦੀ ਹੈ। ਕੋਈ ਥਾਂ ਵਿਚਕਾਰ ਨਹੀਂ ਛੱਡੀ ਗਈ ਜਿਥੇ ਕਿ ਨੌਵੇਂ ਮਹਲੇ ਦੇ ਸਲੋਕ ਆ ਸਕਦੇ। ਫਿਰ ਖ਼ਾਲੀ ਪੱਤ੍ਰੇ ਅਰਥਾਤ 225/1/2 ਪੱਤ੍ਰੇ ਕੁਲ ਪੱਤ੍ਰਿਆਂ ਦਾ ਲਗਪਗ ਚੌਥਾ ਹਿੱਸਾ ਹਨ ਤੇ ਸਾਰੀ ਬਾਣੀ ਨੌਵੇਂ ਪਾਤਸ਼ਾਹ ਦੀ ਇਤਨੀ ਨਹੀਂ ਕਿ ਜਿਸ ਲਈ ਇਹ ਛੱਡੇ ਜਾਂਦੇ। ਫਿਰ ਨਿਰਾ ਪੱਤ੍ਰੇ ਹੀ ਖ਼ਾਲੀ ਨਹੀਂ ਛੱਡੇ ਗਏ, ਲਿਖੇ ਹੋਏ ਪੱਤ੍ਰਿਆਂ 'ਤੇ ਥਾਂ ਖ਼ਾਲੀ ਛੱਡ ਦਿੱਤੀ ਗਈ ਹੈ। ਅਸਾਂ ਉਨ੍ਹਾਂ ਖ਼ਾਲੀ ਥਾਵਾਂ ਦਾ ਵੀ ਅੰਦਾਜ਼ਾ ਲਗਾਇਆ ਹੈ ਤੇ ਜੇ ਹਰ ਪੰਨੇ ਵਿਚ ਔਸਤਨ 24 ਸਤਰਾਂ ਮੰਨ ਲਈਏ ਤਾਂ 133

ਪੰਨਿਆਂ ਦੇ ਬਰਾਬਰ ਥਾਂ ਇਨ੍ਹਾਂ ਲਿਖਤੀ ਪੱਤ੍ਰਿਆਂ 'ਤੇ ਵੀ ਖ਼ਾਲੀ ਹੈ। ਪੱਤ੍ਰੇ 'ਤੇ ਥਾਵਾਂ ਕਿਵੇਂ ਖ਼ਾਲੀ ਰਹੀਆਂ ? ਏਹੋ ਹੀ ਇਸ ਪਵਿੱਤਰ ਬੀੜ ਦੇ ਅਸਲੀ ਹੋਣ ਦਾ ਸਬੂਤ ਹੈ।

ਭਾਈ ਗੁਰਦਾਸ ਜੀ ਨੇ ਰਾਗਾਂ ਅਨੁਸਾਰ ਸੰਚੀਆਂ ਵੰਡ ਲਈਆਂ ਤੇ ਫਿਰ ਘਰਾਂ, ਅਸਟਪਦੀਆਂ ਤੇ ਛੰਤਾਂ ਆਦਿ ਅਨੁਸਾਰ ਵੰਡ ਕਰ ਦਿੱਤੀ। ਪੰਜਵੇਂ ਪਾਤਸ਼ਾਹ, ਇਕੱਤਰ ਹੋਈ ਬਾਣੀ ਨੂੰ ਪਰਖਦੇ ਤੇ ਜੋ ਸ਼ਬਦ ਗੁਰੂ ਸਾਹਿਬਾਂ ਦਾ ਮਾਲੂਮ ਹੁੰਦਾ, ਉਹ ਉਸ ਰਾਗ ਵਿਚ ਦਰਜ ਕਰਨ ਲਈ ਭਾਈ ਗੁਰਦਾਸ ਜੀ ਨੂੰ ਹੁਕਮ ਦੇਂਦੇ। ਭਾਈ ਸਾਹਿਬ ਹੁਕਮ ਮੰਨ ਕੇ ਥਾਉਂ ਥਾਈਂ ਦਰਜ ਕਰ ਲੈਂਦੇ। ਜਿਥੇ ਥਾਂ ਵਧੀਕ ਛੱਡੀ ਗਈ ਸੀ ਤੇ ਬਾਣੀ ਘੱਟ ਆਈ, ਉਥੇ ਥਾਂ ਖ਼ਾਲੀ ਦੀ ਖ਼ਾਲੀ ਰਹਿ ਗਈ। ਜਿਥੇ ਥਾਂ ਘੱਟ ਸੀ ਤੇ ਸ਼ਬਦ ਬਹੁਤੇ ਆ ਗਏ, ਉਥੇ ਕਲਮ ਬਰੀਕ ਵਰਤ ਕੇ ਮਿਟਾਉਣ ਦਾ ਜਤਨ ਕੀਤਾ। ਅਸੀਂ ਸਿਰੀਰਾਗੁ ਦਾ ਵੇਰਵਾ ਦੇ ਕੇ ਇਸ ਗੱਲ ਨੂੰ ਹੋਰ ਸਪੱਸ਼ਟ ਕਰਦੇ ਹਾਂ। ਸਿਰੀਰਾਗੁ ਮਹਲਾ ਪਹਿਲਾ ੧ ਘਰ ੧, 53/1 ਪੰਨੇ ਤੋਂ ਆਰੰਭ ਹੁੰਦਾ ਹੈ। ਪਹਿਲੇ ਘਰ ਦੇ ਸ਼ਬਦ 60/1 'ਤੇ ਮੁੱਕ ਜਾਂਦੇ ਹਨ। 60/2 ਪੰਨਾ ਖ਼ਾਲੀ ਰਹਿ ਗਿਆ ਹੈ। 61/1 ਤੋਂ ਤੀਜੀ ਪਾਤਸ਼ਾਹੀ ਦੇ ਸ਼ਬਦ ਇਸੇ ਘਰ ਦੇ ਆਰੰਭ ਹੁੰਦੇ ਹਨ ਅਤੇ 80/1 'ਤੇ ਪੁੱਜ ਕੇ ਪੰਜਵੀਂ ਪਾਤਸ਼ਾਹੀ ਦੀ ਬਾਣੀ ਮੁੱਕਦੀ ਹੈ। ਸ਼ਬਦ ਅੰਕ 100 ਦੇ ਮੁੱਕਣ ਪੁਰ 'ਸਿਰੀਰਾਗੁ ਮਹਲਾ ੫' ਲਿਖ ਕੇ ਕੋਈ ਛੇ ਪਾਲਾਂ ਥਾਂ ਖ਼ਾਲੀ ਛੱਡ ਦਿੱਤੀ ਹੈ ਅਤੇ 80/2 ਤੋਂ 85/2 ਤੀਕ ਅੱਗੇ ਪੰਨੇ ਵੀ ਖ਼ਾਲੀ ਹਨ। ਪਰ ਇਸ ਘਰ ਵਿਚ ਪੰਜਵੀਂ ਪਾਤਸ਼ਾਹੀ ਦਾ ਹੋਰ ਸ਼ਬਦ ਕੋਈ ਨਹੀਂ ਆਇਆ, ਇਸ ਲਈ ਇਹ ਪੱਤ੍ਰੇ ਖ਼ਾਲੀ ਰਹਿ ਗਏ ਹਨ ਤੇ ਸਿਰਲੇਖ ਜੋ ਉਡੀਕ ਵਿਚ ਲਿਖਿਆ ਸੀ, ਉਹ ਬਿਨਾਂ ਕਿਸੇ ਸ਼ਬਦ ਦੇ ਲਿਖਿਆ ਰਹਿ ਗਿਆ ਹੈ। ਨੌਵੇਂ ਪਾਤਸ਼ਾਹ ਦਾ ਤਾਂ ਸਿਰੀਰਾਗੁ ਵਿਚ ਸ਼ਬਦ ਹੀ ਕੋਈ ਨਹੀਂ, ਇਸ ਲਈ ਉਹ ਰਵਾਇਤ ਗ਼ਲਤ ਹੋਈ ਕਿ ਖ਼ਾਲੀ ਪੱਤ੍ਰੇ ਉਨ੍ਹਾਂ ਵਾਸਤੇ ਛੱਡੇ ਗਏ ਸਨ। ਹੁਣ 85/2 ਤੋਂ ਸਿਰੀਰਾਗੁ ਮਹਲਾ ੧ ਅਸਟਪਦੀਆਂ ਦਾ ਆਰੰਭ ਹੁੰਦਾ ਹੈ ਅਤੇ 92/2 'ਤੇ ਜਿਥੇ ਅਸਟਪਦੀਆਂ ਮੁੱਕਦੀਆਂ ਹਨ, 11 ਪਾਲਾਂ ਥਾਂ ਖ਼ਾਲੀ ਹੈ। ਮਹਲੇ ਤਿੰਨ ਦੀਆਂ ਅਸਟਪਦੀਆਂ 93/1 ਤੋਂ ਆਰੰਭ ਹੁੰਦੀਆਂ ਹਨ ਅਤੇ 96/2 'ਤੇ ਮੁੱਕਦੀਆਂ ਹਨ। ਇਥੇ ਇਕ ਹੋਰ ਗੱਲ ਦੱਸਣੀ ਪਾਠਕਾਂ ਲਈ ਦਿਲਚਸਪੀ ਤੋਂ ਖ਼ਾਲੀ ਨਹੀਂ ਹੋਵੇਗੀ। ਜਿਥੇ "ਨਾਨਕੁ ਗੁਰ ਚਰਣਿ ਪਰਾਤਾ ॥੮॥੨॥੨੭॥" ਸ਼ਬਦ ਮੁੱਕਦਾ ਹੈ, ਉਥੇ 'ਮਹਲਾ ੩' ਲਿਖ ਕੇ ਇਕ ਹੋਰ ਸ਼ਬਦ ਦਰਜ ਹੈ, ਜਿਸ ਦੀ ਪਹਿਲੀ ਤੁਕ ਹੈ: 'ਹਉ ਸਤਿਗੁਰ ਸੇਵੀ ਆਪਣਾ'। ਇਸ ਸਾਰੇ ਸ਼ਬਦ ਨੂੰ ਲਕੀਰਾਂ ਮਾਰ ਕੇ ਕੱਟਿਆ ਹੈ ਅਤੇ ਇਹ ਸ਼ਬਦ ਲਿਖੇ ਹਨ, "ਇਹ ਸਬਦੁ ਦੁਹਰਾਗਤਿ ਹੈ ਕਿਨੈ ਲਿਖਿਆ ਹੈ"। ਇਸ ਸ਼ਬਦ ਦੀ ਲਿਖਤ ਵੱਖਰੀ ਹੈ। ਇਹ ਸ਼ਬਦ ਅੱਗੇ ਪੰਨਾ 51 ਪੁਰ ਆ ਚੁੱਕਾ ਸੀ। ਦੂਹਰੀ ਵਾਰ ਇਥੇ ਦਰਜ ਹੋ ਗਿਆ, ਜਿਸ ਦੀ ਸੋਧ ਕਰ ਦਿੱਤੀ ਗਈ। ਅੱਗੇ 97/2 ਤੋਂ 99/1 ਤੀਕ ਪੰਨੇ ਖ਼ਾਲੀ ਹਨ। 99/2 ਤੋਂ ਸਿਰੀਰਾਗੁ ਮਹਲਾ ੧, ਘਰ ੩ ਆਰੰਭ ਹੁੰਦਾ ਹੈ ਤੇ 100/2 ਪੁਰ ਇਹ ਬਾਣੀ ਮੁੱਕ ਜਾਂਦੀ ਹੈ। ਅੱਗੇ 101/1, 2, 102/1, 2, 103/1 ਪੰਨੇ ਖ਼ਾਲੀ ਹਨ। ਅੱਗੇ ਸਿਰੀਰਾਗੁ ਪਹਿਰੇ ਆਰੰਭ ਹੁੰਦੇ ਹਨ 103/2 ਤੋਂ। ਪਹਿਰੇ ਮਹਲੇ 1, 4 ਤੇ 5 ਦੇ 105/1 'ਤੇ ਮੁੱਕਦੇ ਹਨ।

ਇਸ ਪੰਨੇ ਪੁਰ 16 ਸਤਰਾਂ ਦੀ ਥਾਂ ਖ਼ਾਲੀ ਹੈ ਅਤੇ 105/2, 106/1, 2 ਤੇ 107/1, 2 ਬਿਲਕੁਲ ਖ਼ਾਲੀ ਹੈ। ਅੱਗੇ ਮਹਲੇ ੪ ਦੇ ਛੰਤ 108/1 ਤੋਂ ਆਰੰਭ ਹੁੰਦੇ ਹਨ ਤੇ 108/2 'ਤੇ ਸਾਢੇ ਤਿੰਨ ਸਤਰਾਂ ਲਿਖ ਕੇ ਮੁੱਕ ਜਾਂਦੇ ਹਨ। ਬਾਕੀ ਸਫ਼ਾ ਖ਼ਾਲੀ ਹੈ ਅਤੇ ਅੱਗੇ 109/1, 2 ਅਤੇ 110/1 ਪੰਨੇ ਖ਼ਾਲੀ ਹਨ। 110/2 ਤੋਂ ਮਹਲੇ ੫ ਦੇ ਛੰਤ ਆਰੰਭ ਹੁੰਦੇ ਹਨ ਤੇ ਉਸੇ ਸਫ਼ੇ 'ਤੇ ਮੁੱਕ ਜਾਂਦੇ ਹਨ। ਫਿਰ 111/1, 2 ਖ਼ਾਲੀ ਹੈ। ਫਿਰ 'ਸਿਰੀਰਾਗੁ ਕੇ ਛੰਤ ਮਹਲਾ ੫' 112/1 'ਤੇ ਦਿੱਤੇ ਹਨ। ਅੱਗੇ 112/2, 113/1, 2, ਪੰਨੇ ਖ਼ਾਲੀ ਹਨ। 114/1 ਤੋਂ ਸਿਰੀਰਾਗੁ ਮਹਲਾ ੪ ਵਣਜਾਰਾ ਆਰੰਭ ਹੁੰਦਾ ਹੈ ਜੋ 114/2 'ਤੇ ਪੰਜ ਪਾਲਾਂ ਲਿਖ ਕੇ ਮੁੱਕ ਜਾਂਦਾ ਹੈ, ਬਾਕੀ ਪੰਨਾ ਖ਼ਾਲੀ ਹੈ। ਅੱਗੇ ਇਕ ਪੱਤ੍ਰਾ ਹੋਰ ਖ਼ਾਲੀ ਹੈ। 116/1 ਤੋਂ ਵਾਰ ਆਰੰਭ ਹੁੰਦੀ ਹੈ ਜੋ 120/2 'ਤੇ ਮੁੱਕ ਜਾਂਦੀ ਹੈ। 124/1 ਤਕ ਪੰਨੇ ਖ਼ਾਲੀ ਰਹਿ ਜਾਂਦੇ ਹਨ। ਭਗਤ ਬਾਣੀ 124/2 ਤੋਂ ਆਰੰਭ ਹੁੰਦੀ ਹੈ। 125/1 'ਤੇ ਇਹ ਮੁੱਕ ਜਾਂਦੀ ਹੈ ਤੇ ਪੰਨਾ 125/2 ਖ਼ਾਲੀ ਹੈ।

ਇਸ ਸਾਰੇ ਵੇਰਵੇ ਤੋਂ ਸਿੱਧ ਇਹ ਹੁੰਦਾ ਹੈ ਕਿ ਪੰਨੇ ਜਾਣ ਕੇ ਖ਼ਾਲੀ ਨਹੀਂ ਛੱਡੇ ਗਏ। ਅੱਟਾ-ਸੱਟਾ ਭਾਈ ਜੀ ਨੇ ਰਾਗਾਂ ਲਈ ਪੱਤ੍ਰੇ ਮਿੱਥ ਲਏ। ਫਿਰ ਪਾਤਸ਼ਾਹੀਆਂ ਤੇ ਘਰਾਂ ਲਈ। ਸਿੱਟਾ ਇਹ ਨਿਕਲਿਆ ਕਿ ਜਿਤਨੀ ਬਾਣੀ ਦਰਜ ਕਰਨੀ ਸੀ, ਉਹ ਜਦ ਮੁੱਕ ਗਈ ਤੇ ਬਾਕੀ ਪੱਤ੍ਰੇ ਖ਼ਾਲੀ ਰਹਿ ਗਏ। ਆਦਿ ਬੀੜ ਵਿਚ ਇਹ ਹੋਣਾ ਕੁਦਰਤੀ ਸੀ।



ਹੋਰ ਕੋਈ ਪੁਰਾਣੀ ਬੀੜ ਅਜੇਹੀ ਨਹੀਂ ਜਿਸ ਵਿਚ ਇਸ ਤਰ੍ਹਾਂ ਪੱਤ੍ਰੇ ਖ਼ਾਲੀ ਹੋਣ। ਉਹ ਬੀੜਾਂ ਇਸ ਤੋਂ ਨਕਲ ਹੋਈਆਂ। ਜੋ ਲਿਖਤ ਸੀ, ਨਕਲ ਕਰਨ ਵਾਲਿਆਂ ਦੇ ਸਾਹਮਣੇ ਸੀ। ਉਹ ਪੱਤ੍ਰੇ ਖ਼ਾਲੀ ਕਿਉਂ ਛੱਡਦੇ ? ਪੱਤ੍ਰਿਆਂ ਦਾ ਖ਼ਾਲੀ ਰਹਿ ਜਾਣਾ ਇਸ ਦੇ ਅਸਲੀ ਆਦਿ ਬੀੜ ਹੋਣ ਦਾ ਇਕ ਵੱਡਾ ਸਬੂਤ ਹੈ।

ਇਹ ਗੱਲ ਕਿ ਭਾਈ ਸਾਹਿਬ ਨੇ ਅੱਟਾ-ਸੱਟਾ ਲਾ ਕੇ ਸਿਰਲੇਖ ਲਿਖ ਦਿੱਤੇ, ਦੋ ਤਿੰਨਾਂ ਉੱਘੀਆਂ ਉਦਾਹਰਨਾਂ ਤੋਂ ਸਪੱਸ਼ਟ ਹੋ ਜਾਂਦੀ ਹੈ। ਪੰਨਾ 279/2 ਪੁਰ "ਗਉੜੀ ਭਗਤ ਬੇਣੀ ਕੀ ੧ੴ ਸਤਿਗੁਰ ਪ੍ਰਸਾਦਿ" ਸਿਰਲੇਖ ਲਿਖ ਦਿੱਤਾ ਹੈ। ਸ਼ਬਦ ਕੋਈ ਨਹੀਂ ਆਇਆ। ਪੰਨਾ ਖ਼ਾਲੀ ਪਿਆ ਹੈ। ਅੱਗੇ ਵੀ 280/1, 2 ਤੇ 281/1 ਪੰਨੇ ਖ਼ਾਲੀ ਹਨ। ਕਿਉਂ ਜੋ ਭਗਤ ਬਾਣੀ ਹੋਰ ਇਸ ਰਾਗ ਵਿਚ ਦਰਜ ਹੋਣ ਨੂੰ ਕੋਈ ਨਹੀਂ ਸੀ। ਪੰਨੇ 854/1 ਪਰ ਇਹ ਸਿਰਲੇਖ ਮੌਜੂਦ ਹੈ "ਬਸੰਤ ਅਸਟਪਦੀਆ ਮਹਲਾ ੫ ੧ੴ ਸਤਿਗੁਰ ਪ੍ਰਸਾਦਿ" ਪੁਰ ਮਹਲੇ ਪੰਜਵੇਂ ਦੀ ਇਸ ਰਾਗ ਵਿਚ ਅਸਟਪਦੀ ਕੋਈ ਦਰਜ ਹੋਣ ਨੂੰ ਨਹੀਂ ਮਿਲੀ, ਇਸ ਲਈ ਇਹ ਪੰਨਾ ਖ਼ਾਲੀ ਰਹਿ ਗਿਆ ਹੈ। ਸਗੋਂ ਅਗਲੇ ਪੰਨੇ 'ਤੇ ਵੀ ਕੁਝ ਥਾਂ ਖ਼ਾਲੀ ਹੈ। ਪਰ ਸਭ ਤੋਂ ਸਵਾਦਲੀ ਉਦਾਹਰਣ 'ਪ੍ਰਾਨ ਸੰਗਲੀ' ਦੀ ਹੈ। ਇਹ ਬਾਣੀ 'ਤੋਰਕੀ ਅੱਖਰਾਂ ਵਿਚ ਲਿਖੀ ਪ੍ਰਾਪਤ ਹੋਈ ਸੀ। ਇਹ ਗੱਲ ਕਈ ਪੁਰਾਤਨ ਬੀੜਾਂ ਵਿਚ ਦਰਜ ਹੈ ਤੇ ਸਰਦਾਰ ਗੁਰਬਖ਼ਸ਼ ਸਿੰਘ ਜੀ ਨੇ ਆਪਣੀ ਪੁਸਤਕ *ਪ੍ਰਾਚੀਨ ਬੀੜਾਂ* ਵਿਚ ਇਸ ਗੱਲ ਨੂੰ ਮੰਨਿਆ ਹੈ। ਭਾਈ ਸਾਹਿਬ ਨੇ ਇਸ ਬਾਣੀ ਦੇ ਦਰਜ ਕਰਨ ਲਈ 963/1 ਪੰਨੇ ਪੁਰ ਸਿਰਲੇਖ "ਪ੍ਰਾਨ ਸੰਗਲੀ

ਮਹਲਾ ੧" ਉਰਦੂ ਲਿਪੀ ਵਿਚ ਲਿਖ ਦਿੱਤਾ ਹੈ, ਪ੍ਰੰਤੂ ਇਹ ਬਾਣੀ ਪ੍ਰਵਾਨ ਨਾ ਹੋਈ, ਇਸ ਲਈ ਇਹ ਪੱਤ੍ਰਾ ਤੇ ਹੋਰ ਦੋ ਪੱਤ੍ਰੇ ਖ਼ਾਲੀ ਰਹਿ ਗਏ। ਅਨੁਮਾਨ ਲੱਗ ਸਕਦਾ ਹੈ ਕਿ ਜੇ ਇਹ ਬਾਣੀ ਪ੍ਰਵਾਨ ਹੋ ਜਾਂਦੀ ਤਾਂ ਸ਼ਾਇਦ ਭਾਈ ਸਾਹਿਬ ਇਸ ਨੂੰ ਉਰਦੂ ਅੱਖਰਾਂ ਵਿਚ ਦਰਜ ਕਰਦੇ, ਕਿਉਂਕਿ 'ਸਿਰਲੇਖ' ਉਰਦੂ ਵਿਚ ਦਿੱਤਾ ਹੈ।

## ਦੂਜਾ ਸਬੂਤ

ਜਦੋਂ ਇਹ ਬੀੜ ਸੰਪੂਰਨ ਹੋ ਚੁੱਕੀ ਤੇ ਸੰਮਤ 1661 ਮਿਤੀ ਭਾਦਉ ਵਦੀ ਏਕਮ ਨੂੰ ਭਾਈ ਗੁਰਦਾਸ ਜੀ ਨੇ ਤਤਕਰਾ ਵੀ ਆਰੰਭ ਕਰ ਕੇ ਮੁਕਾ ਦਿੱਤਾ ਤਾਂ ਅਜੇ ਸ੍ਰੀ ਗੁਰੂ ਅਰਜਨ ਦੇਵ ਜੀ ਮੌਜੂਦ ਸਨ। ਉਨ੍ਹਾਂ ਪਿੱਛੋਂ ਵੀ ਬਾਣੀ ਉਚਾਰੀ ਹੋਣੀ ਹੈ। ਇਸ ਪਹਿਲੀ ਬੀੜ ਵਿਚ ਨੌਂ ਸ਼ਬਦ ਹਨ, ਜਿਨ੍ਹਾਂ ਦੀਆਂ ਪ੍ਰਤੀਕਾਂ ਤਤਕਰੇ ਵਿਚ ਨਹੀਂ ਦਿੱਤੀਆਂ ਗਈਆਂ, ਕਿਉਂਕਿ ਤਤਕਰਾ ਬਣ ਚੁੱਕਾ ਸੀ ਪ੍ਰੰਤੂ ਸ਼ਬਦ ਪਾਠ ਵਿਚ ਆਪਣੀ ਥਾਂ 'ਤੇ ਲਿਖੇ ਹੋਏ ਹਨ। ਪਹਿਲਾ ਸ਼ਬਦ "ਠਾਕੁਰ ਹੋਏ ਆਪਿ ਦਇਆਲ" ਦੇਵ ਗੰਧਾਰੀ ਮਹਲਾ ੫ ਅੰਕ 23 ਹੈ। ਇਸ ਦੀ ਪ੍ਰਤੀਕ ਤਤਕਰੇ ਵਿਚ ਨਹੀਂ। ਸ਼ਬਦ ਆਪਣੀ ਕਿਸਮ ਦੇ ਸੰਗ੍ਰਹਿ ਦਾ ਛੇਕੜਲਾ ਹੈ। ਅੱਗੇ ਥਾਂ ਖ਼ਾਲੀ ਹੈ। ਹਾਸ਼ੀਏ ਪੁਰ ਇਕ ਨੋਟ ਵੀ ਲਿਖਿਆ ਹੈ। "ਇਹ ਸ਼ਬਦ ਸਹੀ ਹੈ"। ਇਹ ਸ਼ਬਦ ਪੰਨਾ 415/2 ਪੁਰ ਹੈ।



ਦੂਜਾ ਸ਼ਬਦ 659/1 ਪੁਰ ਗੋਂਡ ਮਹਲਾ ੫ ਅੰਕ 22 "ਸੰਤਨ ਕੈ ਬਲਿਹਾਰੈ ਜਾਉ" ਹੈ। ਇਸ ਦੀ ਪ੍ਰਤੀਕ ਤਤਕਰੇ ਵਿਚ ਨਹੀਂ। ਸ਼ਬਦ ਬੀੜ ਵਿਚ ਆਪਣੀ ਥਾਂ ਸਿਰ ਮੌਜੂਦ ਹੈ। ਇਸ ਪੰਨੇ ਪੁਰ ਇਹੋ ਹੀ ਸ਼ਬਦ ਹੈ।

681/2 ਪੰਨੇ 'ਤੇ ਦੋ ਸ਼ਬਦ ਇਕੱਠੇ ਰਾਮਕਲੀ ਮਹਲਾ ੫ ਅੰਕ 59 ਅਤੇ ਅੰਕ 60 ਹਨ। ਇਨ੍ਹਾਂ ਦੋਹਾਂ ਦੀਆਂ ਪ੍ਰਤੀਕਾਂ ਤਤਕਰੇ ਵਿਚ ਨਹੀਂ, ਪ੍ਰੰਤੂ ਸ਼ਬਦ ਆਪਣੀ ਥਾਂ ਸਿਰ ਮੌਜੂਦ ਹਨ। ਇਸ ਪੰਨੇ ਦੇ ਇਹ ਅਖ਼ੀਰਲੇ ਸ਼ਬਦ ਹਨ।

ਪੰਨੇ 703/1 'ਤੇ ਰਾਮਕਲੀ ਮਹਲਾ ੫ ਛੰਤੁ "ਰਣ ਝੁੰਝਨੜਾ ਗਾਉ" ਦੀਆਂ ਦੋ ਤੁਕਾਂ ਆਪਣੀ ਥਾਂ 'ਤੇ ਅੰਤ ਵਿਚ ਦਿੱਤੀਆਂ ਹਨ। ਅੱਗੇ ਪੰਨਾ ਖ਼ਾਲੀ ਹੈ। ਇਨ੍ਹਾਂ ਦੀ ਵੀ ਪ੍ਰਤੀਕ ਤਤਕਰੇ ਵਿਚ ਨਹੀਂ। ਇਕੁਰ ਹੀ ਰਾਮਕਲੀ ਮਹਲਾ ੫ ਛੰਤੁ 'ਕਰਿ ਬੰਦਨ ਪ੍ਰਭ ਪਾਰਬ੍ਰਹਮ' ਦਾ ਹਾਲ ਹੈ। ਬਸੰਤ ਕੀ ਵਾਰ ਮਹਲਾ ੫ ਦੀ ਵੀ ਪ੍ਰਤੀਕ ਤਤਕਰੇ ਵਿਚ ਨਹੀਂ, ਵਾਰ ਆਪਣੀ ਥਾਂ ਸਿਰ ਦਿੱਤੀ ਹੋਈ ਹੈ। ਇਹ ਪੰਨਾ 854/2 'ਤੇ ਹੈ। ਵਾਰ ਦੀਆਂ ਦਸ ਪਾਲਾਂ ਪੰਨੇ ਦੇ ਵਿਚਕਾਰ ਕਰ ਕੇ ਲਿਖੀਆਂ ਹੋਈਆਂ ਹਨ। ਪਹਿਲੋਂ ਵੀ ਥਾਂ ਖ਼ਾਲੀ ਹੈ, ਪਿੱਛੋਂ ਵੀ।

ਮਲਾਰ ਮਹਲਾ ੫ ਸ਼ਬਦ ਅੰਕ 18 'ਪ੍ਰਭ ਕੋ ਭਗਤ ਵਛਲੁ' ਦੀ ਪ੍ਰਤੀਕ ਤਤਕਰੇ ਵਿਚ ਨਹੀਂ। ਸ਼ਬਦ ਆਪਣੀ ਥਾਂ ਪੁਰ ਮੌਜੂਦ ਹੈ। ਪੰਨੇ ਦਾ ਛੇਕੜਲਾ ਸ਼ਬਦ ਹੈ।

ਕਾਨੜਾ ਮਹਲਾ ੫ ਅੰਕ 43 ਤੋਂ ਮਗਰੋਂ "ਤਾਤੇ ਜਾਪਿ ਮਨਾ ਹਰਿ ਜਾਪਿ" ਸ਼ਬਦ ਹੈ। ਇਸ ਦੀ ਪ੍ਰਤੀਕ ਤਤਕਰੇ ਵਿਚ ਨਹੀਂ। ਸ਼ਬਦ ਆਪਣੀ ਥਾਂ ਸਿਰ ਮੌਜੂਦ

ਹੈ। ਪੰਨੇ ਦਾ ਛੇੜਕਲਾ ਸ਼ਬਦ ਹੈ। ਇਹ ਕਿਸੇ ਹੋਰ ਹੱਥ ਦੀ ਲਿਖਤ ਹੈ। ਹੋ ਸਕਦਾ ਹੈ ਪੰਚਮ ਪਾਤਸ਼ਾਹ ਨੇ ਆਪ ਦਰਜ ਕੀਤਾ ਹੋਵੇ।

ਕਿਸੇ ਪੁਰਾਣੀ ਬੀੜ ਵਿਚ ਇਹ ਗੱਲ ਵੇਖਣ ਵਿਚ ਨਹੀਂ ਆਈ ਕਿ ਸ਼ਬਦ ਪਾਠ ਵਿਚ ਹੋਵੇ, ਪ੍ਰੰਤੂ ਤਤਕਰੇ ਵਿਚ ਪ੍ਰਤੀਕ ਨਾ ਹੋਵੇ। ਪਹਿਲੀ ਬੀੜ ਵਿਚ ਇਸ ਲਈ ਸੰਭਵ ਸੀ ਕਿ ਬੀੜ ਤੇ ਤਤਕਰਾ ਸੰਪੂਰਨ ਹੋਣ ਮਗਰੋਂ ਵੀ ਕੁਝ ਸ਼ਬਦ ਚੜ੍ਹੇ।

## ਤੀਜਾ ਸਬੂਤ

ਵਾਰਾਂ ਸਾਰੀਆਂ ਪੌੜੀਆਂ ਵਿਚ ਹੀ ਉਚਾਰੀਆਂ ਗਈਆਂ ਸਨ। ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਨੂੰ ਬੀੜ ਵਿਚ ਚੜ੍ਹਾਉਣ ਵੇਲੇ ਪਉੜੀਆਂ ਦੇ ਵਿਚਕਾਰ ਲਿਖੇ। ਵਾਰ ਕਿਸੇ ਹੋਰ ਪਾਤਸ਼ਾਹੀ ਦੀ ਉਚਾਰੀ ਹੋਈ ਹੈ, ਪ੍ਰੰਤੂ ਸਲੋਕ ਸਾਰੇ ਦੇ ਸਾਰੇ ਉਸੇ ਪਾਤਸ਼ਾਹੀ ਦੇ ਨਹੀਂ, ਬਿਨਾਂ ਜੈਤਸਰੀ ਦੀ ਵਾਰ ਦੇ। ਪ੍ਰੰਤੂ ਸਲੋਕ ਲਿਖਣ ਵੇਲੇ ਇਹ ਸਹੀ ਨਹੀਂ ਸੀ ਹੋ ਸਕਿਆ ਕਿ ਇਹ ਕਿਹੜੇ ਮਹਲੇ ਦਾ ਹੈ। ਇਹ ਪਿੱਛੋਂ ਸਹੀ ਕੀਤਾ ਗਿਆ। ਇਸ ਲਈ ਸਲੋਕਾਂ ਦੇ ਮਹਲੇ ਬਰੀਕ ਕਲਮ ਨਾਲ ਜਿਥੇ ਥਾਂ ਮਿਲੀ, ਉਥੇ ਲਿਖਾਰੀ ਨੇ ਲਿਖ ਦਿੱਤੇ। ਕਿਤੇ 'ਸਲੋਕ' ਪਦ ਤੋਂ ਮਗਰੋਂ, ਕਿਤੇ ਪਹਿਲੋਂ, ਕਿਤੇ ਜੇ ਦੁਵੱਲੀ ਥਾਂ ਨਹੀਂ ਮਿਲੀ ਤਾਂ ਪਾਲ ਦੇ ਉੱਪਰ। ਇਸੇ ਲਈ ਕਿਤੇ ਤਾਂ ਪਾਠ ਹੈ 'ਸਲੋਕ ਮਹਲਾ ਪਹਿਲਾ ੧', ਕਿਤੇ 'ਮਹਲਾ ੧ ਸਲੋਕ'। ਇਹ ਗੱਲ 'ਆਦਿ ਬੀੜ' ਵਿਚ ਹੀ ਸੰਭਵ ਸੀ। ਇਸ ਤੋਂ ਜਿਤਨੀਆਂ ਬੀੜਾਂ ਨਕਲ ਕੀਤੀਆਂ ਗਈਆਂ, ਉਨ੍ਹਾਂ ਵਿਚ ਸਲੋਕਾਂ ਨਾਲ ਮਹਲੇ ਆਪੋ ਆਪਣੀ ਥਾਂ ਹਨ। ਜਿਹੜੇ ਸਲੋਕ ਵੱਧ ਗਏ ਸਨ, ਉਹ 'ਵਾਰਾਂ ਤੋਂ ਵਧੀਕ' ਸਿਰਲੇਖ ਹੇਠ ਸਭ ਬਾਣੀ ਦੇ ਅੰਤ ਵਿਚ ਮਹਲਿਆਂ ਦੇ ਕ੍ਰਮ ਅਨੁਸਾਰ ਦਿੱਤੇ ਗਏ। ਜੋ ਗੱਲ ਅਸਾਂ ਉੱਪਰ ਲਿਖੀ ਹੈ, ਇਹ ਸਿਰੀਰਾਗੁ, ਮਾਝ, ਗਉੜੀ ਦੀਆਂ ਦੋ, ਆਸਾ, ਗੂਜਰੀ, ਬਿਹਾਗੜਾ, ਵਡਹੰਸ, ਸੋਰਠ (ਕਿਤੇ ਕਿਤੇ) ਸੂਹੀ, ਬਿਲਾਵਲ, ਰਾਮਕਲੀ ਦੋ, ਮਾਰੂ, ਸਾਰੰਗ, ਮਲ੍ਹਾਰ, ਕਾਨੜਾ ਆਦਿ ਵਾਰਾਂ ਦੇ ਦਰਸ਼ਨ ਕਰਨ 'ਤੇ ਸਿੱਧ ਹੋ ਜਾਂਦੀ ਹੈ। ਜੈਤਸਰੀ ਦੀ ਵਾਰ ਤੇ ਸਲੋਕ ਪੰਚਮ ਪਾਤਸ਼ਾਹ ਜੀ ਦੇ ਆਪਣੇ ਉਚਾਰੇ ਹੋਏ ਸਨ, ਉਸ ਵਿਚ ਇਹ ਗੱਲ ਨਹੀਂ।

## ਚੌਥਾ ਸਬੂਤ

ਹੁਣ ਅਸੀਂ ਤਿੰਨ ਹੋਰ ਸਬੂਤ ਦੁਹਰਾਉਂਦੇ ਹਾਂ ਜੋ ਅਸੀਂ ਆਪਣੀ ਪੁਸਤਕ *ਪ੍ਰਾਚੀਨ ਬੀੜਾਂ ਬਾਰੇ* ਵਿਚ ਦੇ ਚੁੱਕੇ ਹਾਂ। ਸਰਦਾਰ ਜੀ.ਬੀ. ਸਿੰਘ ਨੇ ਬਹੁਤ ਸਾਰੀਆਂ ਪ੍ਰਾਚੀਨ ਬੀੜਾਂ ਦੇ ਦਰਸ਼ਨ ਕੀਤੇ ਅਤੇ ਜੋ ਕੁਝ ਉਨ੍ਹਾਂ ਵੇਖਿਆ, ਉਹ ਉਨ੍ਹਾਂ ਆਪਣੀ ਪੁਸਤਕ *ਪ੍ਰਾਚੀਨ ਬੀੜਾਂ* ਵਿਚ ਦਰਜ ਕੀਤਾ। ਆਪ ਨੇ ਆਪਣੀ ਪੁਸਤਕ *ਪ੍ਰਾਚੀਨ ਬੀੜਾਂ* ਦੇ ਸਫ਼ਾ 25 ਪੁਰ ਲਿਖਿਆ ਹੈ:

"ਇਹ ਭੀ ਮਲੂੰਮ ਦੇਂਦਾ ਹੈ ਕਿ ਭਾਈ ਗੁਰਦਾਸ ਦੇ ਹੱਥੀਂ ਲਿਖੀ ਆਦਿ ਬੀੜ ਵਿਚ ਵੀ ਜਪੁ ਜੀ ਗੁਰੂ ਰਾਮਦਾਸ ਜੀ ਦੇ ਲਿਖੇ 'ਜਪੁ' ਤੋਂ ਨਕਲ ਕੀਤਾ ਗਿਆ

ਸੀ।" ਫਿਰ ਸਫ਼ਾ 152 'ਤੇ ਬੀੜ ਪਿੰਡੀ ਲਾਲਾ ਦਾ ਜ਼ਿਕਰ ਕਰਦੇ ਹੋਏ ਜਪੁ ਜੀ ਸਾਹਿਬ ਬਾਬਤ ਲਿਖਿਆ :

> ਜਪੁ ਗੁਰੂ ਰਾਮਦਾਸ ਜੀਉ ਕੇ ਨਕਲ ਕਾ ਨਕਲ ਥਾ ਨਕਲ। ਇਹ ਗ੍ਰੰਥ ਮੁੱਢ ਆਦਿ ਗ੍ਰੰਥ ਤੋਂ ਤੀਜੀ ਥਾਂ ਨਕਲ ਸੀ।

ਉਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਜਿਉਂ ਜਿਉਂ ਨਕਲਾਂ ਅੱਗੇ ਹੁੰਦੀਆਂ ਗਈਆਂ, ਸ਼ਬਦ 'ਕਾ ਨਕਲ' ਹਰ ਵਾਰੀ ਵਧਦਾ ਗਿਆ। ਹੁਣ ਜਦ ਅਸੀਂ ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਦਰਸ਼ਨ ਕਰਦੇ ਹਾਂ ਤਾਂ ਤਤਕਰੇ ਵਿਚ ਇਹ ਪ੍ਰਤੀਕ ਮਿਲਦੀ ਹੈ "ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਤਖ਼ਤਾਂ ਕਾ ਨਕਲ", ਜਿਸ ਤੋਂ ਸਿੱਧ ਹੈ ਕਿ ਇਸ ਬੀੜ ਵਿਚ ਗੁਰੂ ਰਾਮਦਾਸ ਜੀ ਦੇ ਲਿਖੇ ਗੁਟਕੇ ਤੋਂ ਪਹਿਲਾਂ ਉਤਾਰਾ ਹੋਇਆ। ਇਸ ਲਈ ਇਹੋ ਬੀੜ ਭਾਈ ਗੁਰਦਾਸ ਜੀ ਦੇ ਹੱਥਾਂ ਦੀ ਲਿਖੀ ਅਸਲੀ ਬੀੜ ਹੈ।

## ਪੰਜਵਾਂ ਸਬੂਤ

ਸਰਦਾਰ ਜੀ.ਬੀ. ਸਿੰਘ ਨੇ *ਪ੍ਰਾਚੀਨ ਬੀੜਾਂ* ਦਾ ਸਫ਼ਾ 184 'ਤੇ ਕਾਨ੍ਹਗੜ੍ਹ ਵਾਲੀ ਬੀੜ ਦਾ ਜ਼ਿਕਰ ਕਰਦੇ ਹੋਏ ਬਾਬਾ ਗੁਰਦਿੱਤਾ ਜੀ ਤੇ ਛੇਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾਵਣ ਦੀਆਂ ਥਿੱਤਾਂ ਦੇ ਅੰਦਰਾਜ ਦੀ ਇਬਾਰਤ ਦੇ ਕੇ ਅੱਗੇ ਲਿਖਿਆ ਹੈ :



> ਇਸ ਲਿਖਾਰੀ ਨੇ ਨਕਲ ਕਰਦੇ ਸਮੇਂ ਪੰਜਵੇਂ ਗੁਰੂ ਤਕ ਦੀਆਂ ਥਿੱਤਾਂ ਨਕਲ ਕਰ ਕੇ ਅਗਲੀਆਂ ਦੋ ਦੇਣ ਤੋਂ ਪਹਿਲੇ ਇਹ ਲਫ਼ਜ਼ ਟਿੱਪਣੀ ਜਾਂ Colophone ਵਜੋਂ ਲਿਖੇ :
>
> "ਮਹਲਾ ੮ ਅੱਠਵੇਂ ਜੀ ਕਾ ਨਕਲ ਹੈ, ਖ਼ਾਸ ਕਲਮ ਆਪਣੀ ਹੱਥੀਂ ਲਿਖਿਆ 'ਕਰਤੈ ਪੁਰਖ'। ਇਹੋ ਲਫ਼ਜ਼ ਹੂ-ਬ-ਹੂ ਅੰਕ ਵੀ ਤੇ ਅੱਖਰ ਭੀ ਦੁਹਰਾ ਕੇ ਹੋਰਨਾਂ ਪੁਰਾਤਨ ਬੀੜਾਂ ਵਿਚ ਇਹ ਦੋ ਥਿੱਤਾਂ ਦਿੱਤੀਆਂ ਹਨ।"

ਹੁਣ ਅਸਲੀ ਬੀੜ ਸ੍ਰੀ ਕਰਤਾਰਪੁਰ ਵਾਲੀ ਵਿਚ ਉਹੋ ਇਬਾਰਤ ਤੇ ਥਿੱਤਾਂ ਮੌਜੂਦ ਹਨ। ਉਨ੍ਹਾਂ ਦੀ ਲਿਖਤ ਭਾਈ ਗੁਰਦਾਸ ਜੀ ਦੀ ਲਿਖਤ ਤੋਂ ਬਿਲਕੁਲ ਨਿਰਾਲੀ ਹੈ, ਸਗੋਂ ਕਈ ਅੱਖਰਾਂ ਦੇ ਰੂਪ ਵੀ ਉਹ ਹਨ ਜੋ ਬਾਬਾ ਮੋਹਨ ਜੀ ਦੀਆਂ ਪੋਥੀਆਂ ਵਿਚ ਮਿਲਦੇ ਹਨ, ਪਰ ਇਹ ਟਿੱਪਣੀ ਉਥੇ ਨਹੀਂ। ਕਿਉਂਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਜਿਨ੍ਹਾਂ ਨੇ ਆਪਣੀ ਹੱਥੀਂ ਇਹ ਥਿੱਤਾਂ ਤੇ ਸਾਰਾ ਹਾਲ ਦਰਜ ਕੀਤਾ, ਉਨ੍ਹਾਂ ਨੂੰ ਇਹ ਟਿੱਪਣੀ ਲਿਖਣ ਦੀ ਲੋੜ ਨਹੀਂ ਸੀ, ਉਹ ਤਾਂ ਆਪ ਲਿਖ ਰਹੇ ਸਨ। ਜੇ ਇਹ ਬੀੜ ਕਿਤੇ ਹੋਰ ਦੀ ਨਕਲ ਹੁੰਦੀ ਤਾਂ ਉਹ ਟਿੱਪਣੀ ਇਸ ਵਿਚ ਵੀ ਮੌਜੂਦ ਹੁੰਦੀ। ਇਹ ਬੀੜ ਇਸ ਲਈ ਅਸਲੀ ਸਿੱਧ ਹੋਈ।

## ਛੇਵਾਂ ਸਬੂਤ

ਸਰਦਾਰ ਜੀ.ਬੀ. ਸਿੰਘ ਨੇ ਆਪਣੀ ਪੁਸਤਕ ਦੇ ਪੰਨਾ 226 'ਤੇ ਲਿਖਿਆ

ਹੈ ਕਿ ਉਤਾਰਾ ਕਰਨ ਵਾਲੇ ਮੱਖੀ ਤੇ ਮੱਖੀ ਮਾਰੀ ਜਾਂਦੇ ਸਨ। "ਜੇਕਰ 'ਆਦਿ ਬੀੜ' ਵਿਚ ਗੁਰੂ ਸਾਹਿਬ ਨੇ ਪੱਤ੍ਰੇ ਸੋਧ ਕੇ ਲਿਖ ਦਿੱਤਾ 'ਸੁਧ' ਜਾਂ 'ਸੁਧ ਕੀਚੈ' ਤਦ ਇਨ੍ਹਾਂ ਭੀ ਉਹੋ ਲਫ਼ਜ਼ ਉਥੇ ਹੀ ਲਿਖ ਦਿੱਤੇ।"

ਹੁਣ ਜੇ ਕਦੀ ਸ੍ਰੀ ਕਰਤਾਰਪੁਰ ਵਾਲੀ ਬੀੜ ਕਿਸੇ ਹੋਰ ਬੀੜਾਂ ਦਾ ਉਤਾਰਾ ਹੁੰਦੀ ਤਾਂ ਇਹ ਪਦ 'ਸੁਧ' ਜਾਂ 'ਸੁਧ ਕੀਚੈ' ਉਸੇ ਤਰ੍ਹਾਂ ਪਾਠ ਵਿਚ ਵਾਰਾਂ ਦੇ ਮਗਰੋਂ ਆਂਵਦੇ ਜਿਕੁਰ ਹੋਰ ਉਤਾਰਿਆਂ ਵਿਚ ਹਨ। ਇਸ ਅਸਲੀ ਬੀੜ ਵਿਚ ਇਹ ਪਦ ਪਾਠ ਦਾ ਹਿੱਸਾ ਨਹੀਂ। ਇਹ ਹਾਸ਼ੀਏ ਦੇ ਬਾਹਰ ਹੇਠਲੇ ਉਤਲੇ ਅਰਥਾਤ ਲੰਮੇ ਦਾਅ ਕਰ ਕੇ ਲਿਖੇ ਗਏ ਹਨ ਅਤੇ ਰਾਗਾਂ ਦੀਆਂ ਵਾਰਾਂ ਦੇ ਅੰਤ ਵਿਚ ਲੱਭਦੇ ਹਨ। ਲਿਖਤ ਇਸ ਤਰ੍ਹਾਂ ਹੈ 'ਸੁਧੁ'। ਇਸ ਤੋਂ ਪਤਾ ਲੱਗਾ ਕਿ ਇਹ ਬੀੜ ਅਸਲੀ ਹੈ, ਜਿਸ ਪੁਰ ਪੰਜਵੇਂ ਪਾਤਸ਼ਾਹ ਜੀ ਨੇ ਰਾਗਾਂ ਦੀਆਂ ਵਾਰਾਂ ਮੁੱਕਣ 'ਤੇ ਉਸ ਰਾਗ ਨੂੰ ਸੋਧਿਆ ਤੇ ਹਾਸ਼ੀਏ ਦੇ ਬਾਹਰ ਇਹ ਪਦ ਲਿਖ ਦਿੱਤੇ। ਇਸ ਅਸਲੀ ਬੀੜ ਵਿਚ ਸਾਨੂੰ ਹੋਰ ਵੀ ਟਿੱਪਣੀਆਂ ਮਿਲੀਆਂ ਹਨ ਜੋ ਸੁਧਾਈ ਨਾਲ ਸੰਬੰਧ ਰੱਖਦੀਆਂ ਹਨ। ਇਨ੍ਹਾਂ ਵਿੱਚੋਂ ਇਕ ਅਸੀਂ ਉੱਪਰ ਸ੍ਰੀਰਾਗੁ ਦੇ ਵੇਰਵੇ ਵਿਚ ਦੇ ਚੁੱਕੇ ਹਾਂ ਤੇ ਦੂਜੀ ਟਿੱਪਣੀ 'ਇਹ ਸ਼ਬਦ ਸਹੀ ਹੈ' ਹਾਸ਼ੀਏ ਪੁਰ ਲਿਖੀ ਦੂਜੇ ਸਬੂਤ ਵਿਚ ਦਿੱਤੀ ਹੈ। ਪਰ ਇਕ ਟਿੱਪਣੀ ਹੋਰ ਦੇਣੀ ਜ਼ਰੂਰੀ ਸਮਝੀ ਹੈ। ਇਸ ਵਿਚ ਉਹ ਮੁਹਾਵਰਾ ਵਰਤਿਆ ਗਿਆ ਹੈ ਜੋ ਅਸੀਂ ਅਸਲੀ ਬੀੜ ਦਾ ਜਿਕਰ ਕਰਦੇ ਹੋਏ ਵਰਤਦੇ ਹਾਂ। ਅਸੀਂ ਕਹਿੰਦੇ ਹੁੰਦੇ ਹਾਂ ਕਿ ਕਾਹਨੇ ਭਗਤ ਦੀ ਬਾਣੀ ਬੀੜ ਵਿਚ ਨਹੀਂ ਚਾੜ੍ਹੀ ਗਈ, ਕਬੀਰ ਜੀ ਦੀ ਚਾੜ੍ਹੀ ਗਈ ਹੈ। ਪੰਨਾ 836/1 ਪੁਰ ਸ਼ਬਦ "ਭੈਰਉ ਮ: ੫ 'ਹਰਿ ਕੇ ਲੋਗ ਸਦਾ ਗੁਣ ਗਾਵਹਿ'।" ਲਿਖ ਕੇ ਕੱਟ ਦਿੱਤਾ ਗਿਆ ਹੈ ਅਤੇ ਹਾਸ਼ੀਏ ਦੇ ਬਾਹਰ ਇਕ ਟਿੱਪਣੀ ਦਿੱਤੀ ਹੈ "ਏਹੁ ਸਬਦੁ ਦੁਹਰਾਗਤਿ" ਚੜ੍ਹਿਆ ਹੈ, ਜਿਸ ਦਾ ਭਾਵ ਇਹ ਹੈ ਕਿ ਇਹ ਸ਼ਬਦ ਦੂਜੀ ਵੇਰ ਚੜ੍ਹ ਗਿਆ ਹੈ। ਅੱਗੇ ਅੰਕ 52 ਵਿਚ ਇਹ ਚੜ੍ਹ ਚੁੱਕਾ ਹੈ। ਇਹ ਟਿੱਪਣੀਆਂ ਤੁਸਾਨੂੰ ਕਿਸੇ ਪੁਰਾਣੀ ਬੀੜ ਵਿਚ ਜੋ ਇਸ ਆਦਿ ਬੀੜ ਤੋਂ ਨਕਲ ਕੀਤੀ ਗਈ ਹੈ, ਨਹੀਂ ਮਿਲਣਗੀਆਂ। ਇਹ ਟਿੱਪਣੀਆਂ ਤੇ ਸੋਧਾਂ ਹੀ ਇਸ ਦੇ ਅਸਲੀ ਹੋਣ ਦਾ ਪੱਕਾ ਸਬੂਤ ਹਨ। ਮੋਟੀਆਂ ਮੋਟੀਆਂ ਗੱਲਾਂ ਤੋਂ ਬਿਨਾਂ ਹੋਰ ਛੋਟੀਆਂ ਛੋਟੀਆਂ ਨਿਸ਼ਾਨੀਆਂ ਵੀ ਇਸ ਦੇ ਅਸਲੀ ਹੋਣ ਦਾ ਸਬੂਤ ਹਨ, ਪ੍ਰੰਤੂ ਉਹ ਦਰਸ਼ਨ ਕਰਨ ਤੋਂ ਬਿਨਾਂ ਸਮਝ ਪੈਣੀਆਂ ਜ਼ਰਾ ਕਠਿਨ ਹਨ। ਇਸ ਲਈ ਅਸੀਂ ਆਪਣੇ ਲੇਖ ਨੂੰ ਏਥੇ ਹੀ ਖ਼ਤਮ ਕਰਦੇ ਹਾਂ।

# ਖ਼ਾਲਸਾ ਕਾਲਜ, ਅੰਮ੍ਰਿਤਸਰ ਦਾ ਸਿੱਖ-ਇਤਿਹਾਸ ਖੋਜਕ ਮਹਿਕਮਾ

ਇਸ ਗੱਲ ਤੋਂ ਕੋਈ ਭੀ ਇਨਕਾਰ ਨਹੀਂ ਕਰ ਸਕਦਾ ਕਿ ਇਤਿਹਾਸ ਕੌਮਾਂ ਦੀ ਜਿੰਦ-ਜਾਨ ਹੁੰਦਾ ਹੈ। ਇਤਿਹਾਸ ਨਾਲ ਹੀ ਕੌਮਾਂ ਦਾ ਜੀਵਨ ਸੰਵਰਦਾ ਹੈ ਤੇ ਇਸੇ ਤੋਂ ਪ੍ਰਾਪਤ ਹੋ ਰਹੇ ਉਤਸ਼ਾਹ ਨਾਲ ਉਹ ਵਧਦੀਆਂ ਫੁੱਲਦੀਆਂ ਹਨ। ਜਿਨ੍ਹਾਂ ਜਿਨ੍ਹਾਂ ਕੌਮਾਂ ਦਾ ਇਤਿਹਾਸ ਆਪਣੀ ਅਸਲੀ ਹਾਲਤ ਵਿਚ ਉਨ੍ਹਾਂ ਪਾਸ ਮੌਜੂਦ ਹੈ, ਉਹ ਕੌਮਾਂ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦੀਆਂ ਹਨ। ਉਹ ਉਸ ਦੀ ਰੌਸ਼ਨੀ ਨਾਲ ਆਪਣੀ ਕੌਮ ਦੇ ਸਿੱਖਿਆਦਾਇਕ ਗੁਜ਼ਰ ਚੁੱਕੇ ਹੋਏ ਜ਼ਮਾਨੇ ਨੂੰ ਦੇਖਦੇ ਹੋਏ ਆਪਣੇ ਸਾਹਮਣੇ ਆਉਣ ਵਾਲੀਆਂ ਔਕੜਾਂ ਦਾ ਡੱਟ ਕੇ ਮੁਕਾਬਲਾ ਕਰਨ ਨੂੰ ਤਤਪਰ ਹੋ ਜਾਂਦੇ ਹਨ।



ਇਤਿਹਾਸ ਦੀ ਵਿਸ਼ੇਸ਼ਤਾ ਨੂੰ ਜਿਤਨਾ ਸਿੱਖ ਗੁਰੂ ਸਾਹਿਬਾਨ ਤੇ ਮਹਾਂ-ਪੁਰਖਾਂ ਨੇ ਅਨੁਭਵ ਕੀਤਾ ਹੈ, ਉਤਨਾ ਸ਼ਾਇਦ ਹੀ ਕਿਸੇ ਹੋਰ ਨੇ ਕੀਤਾ ਹੋਵੇ, ਜਿਸ ਦਾ ਪ੍ਰਤੱਖ ਸਬੂਤ ਸਾਡੀ ਅਰਦਾਸ ਹੈ। ਸਵੇਰੇ ਅਤੇ ਸ਼ਾਮ ਅਤੇ ਦਿਨ ਦੇ ਹਰ ਉਸ ਸਮੇਂ ਜਦ ਕਿ ਸਿੱਖ ਕਿਸੇ ਜ਼ਰੂਰੀ ਕੰਮ ਨੂੰ ਆਰੰਭ ਕਰਦਾ ਹੈ ਤਾਂ ਵਾਹਿਗੁਰੂ ਅਤੇ ਗੁਰੂ ਮਹਾਰਾਜ ਦਾ ਧਿਆਨ ਕਰਕੇ ਆਪਣੇ ਸਾਰੇ ਇਤਿਹਾਸ ਨੂੰ ਦੁਹਰਾ ਕੇ ਆਪਣੀਆਂ ਅੱਖਾਂ ਦੇ ਸਾਹਮਣੇ ਲਿਆਉਂਦਾ ਅਤੇ ਉਤਸ਼ਾਹ ਤੇ ਬਲ ਪ੍ਰਾਪਤ ਕਰਦਾ ਹੈ। ਉਹ ਆਪਣੇ ਆਪ ਨੂੰ ਸਮੂਹ-ਪੰਥ ਦਾ ਇਕ ਹਿੱਸਾ ਸਮਝਦਾ ਹੈ ਅਤੇ 'ਖ਼ਾਲਸਾ ਜੀ ਦੇ ਬੋਲ ਬਾਲੇ' ਕਾਇਮ ਰੱਖਣ ਲਈ ਆਪਣੀ ਨਿਮਾਣੀ ਜਿੰਦੜੀ ਨੂੰ ਗੁਰੂ-ਪੰਥ ਤੋਂ ਘੋਲ ਘੁਮਾਉਣ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਇਹੋ ਹੀ ਸ਼ੁਭ ਪੂਰਨੇ ਤੇ ਉੱਚ ਆਦਰਸ਼ ਸਨ, ਜਿਨ੍ਹਾਂ ਦੇ ਆਸਰੇ ਅਠਾਰ੍ਹਵੀਂ ਸਦੀ ਦੇ ਉਸ ਬਿਖੜੇ ਜ਼ਮਾਨੇ ਵਿਚ ਜਦ ਕਿ ਸਿੱਖਾਂ ਦੇ ਸਿਰਾਂ ਲਈ ਇਨਾਮ ਰੱਖੇ ਹੋਏ ਸਨ, ਜਦ ਉਨ੍ਹਾਂ ਨੂੰ ਮਾਰਨ ਤੇ ਪਕੜ ਪਕੜ ਕੇ ਲਿਆਉਣ ਲਈ ਗਸ਼ਤੀ ਫ਼ੌਜਾਂ ਪਿੰਡੋ-ਪਿੰਡ ਫਿਰ ਰਹੀਆਂ ਸਨ ਅਤੇ ਜਦ ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਪਕੜ ਕੇ ਲਾਹੌਰ ਲਿਜਾਏ ਜਾਂਦੇ ਤੇ ਲਾਹੌਰ ਦੇ ਦਿੱਲੀ ਦਰਵਾਜ਼ੇ ਤੋਂ ਬਾਹਰ, ਘੋੜਾ ਮੰਡੀ ਬਾਜ਼ਾਰ ਨਖ਼ਾਸ ਸ਼ਹੀਦ ਗੰਜ ਦੇ ਅਸਥਾਨ 'ਤੇ ਕਤਲ ਕੀਤੇ ਜਾਂਦੇ ਸਨ। ਖ਼ਾਲਸੇ ਨੇ ਅਸਹਿ ਤੇ ਅਕਹਿ ਕਸ਼ਟਾਂ ਦਾ ਹਸੂੰ-ਹਸੂੰ ਮੁਕਾਬਲਾ ਕੀਤਾ ਤੇ ਸਿੱਖੀ ਸਿਦਕ ਕੇਸਾਂ ਸਵਾਸਾਂ ਸਮੇਤ ਨਿਬਾਹ ਕੇ ਵਿਖਾਇਆ।

ਸੱਤ ਸੌ ਅੱਸੀ ਦੇ ਕਰੀਬ ਸਿੰਘ ਮਾਰਚ 1716 ਨੂੰ ਦਿੱਲੀ ਦੇ ਚਾਂਦਨੀ ਚੌਕ

ਦੇ ਸਾਹਮਣੇ ਟੁਕੜੇ ਟੁਕੜੇ ਹੋ ਕੇ ਸ਼ਹੀਦ ਹੋ ਗਏ। ਉਸੇ ਜੂਨ ਦੇ ਮਹੀਨੇ ਸਿੰਘਾਂ ਨੇ ਕੁਤਬੁੱਦੀਨ ਬਖ਼ਤਿਆਰ ਕਾਕੀ ਦੇ ਮਕਬਰੇ ਪਾਸ ਲਾਲ ਭਖਦੀਆਂ ਗਰਮ ਸਲਾਖਾਂ, ਚਿਮਟੀਆਂ ਤੇ ਜੰਬੂਰਾਂ ਨਾਲ ਆਪਣੀਆਂ ਬੋਟੀਆਂ ਬੋਟੀਆਂ ਤੁੜਵਾਂ ਲਈਆਂ ਅਤੇ ਅੱਖੀਆਂ ਵਿਚ ਸੂਏ ਫਿਰਵਾ ਲਏ, ਆਪਣੇ ਮਾਸੂਮ ਬੱਚੇ ਆਪਣੇ ਸਾਹਮਣੇ ਜ਼ਿਬਾਹ ਹੁੰਦੇ ਵੇਖੇ। ਪੰਜਾਬ ਵਿਚ ਲਗਾਤਾਰ ਚਾਲੀ ਵਰ੍ਹੇ ਸਿੰਘਾਂ ਦੇ ਕਤਲੇਆਮ ਹੋਏ, ਉਨ੍ਹਾਂ ਦੇ ਸਿਰਾਂ ਦੇ ਮੁਨਾਰੇ ਚੁਣੇ ਗਏ। ਜਿਨ੍ਹਾਂ ਜੰਗਲਾਂ ਤੇ ਬੇਲਿਆਂ ਵਿਚ ਉਹ ਜਾ ਕੇ ਲੁਕੇ, ਉਥੇ ਅੱਗਾਂ ਲੱਗੀਆਂ ਅਤੇ ਬੇ-ਸ਼ੁਮਾਰ ਖ਼ਾਲਸਾ ਉਥੇ ਸੜ ਕੇ ਸਵਾਹ ਹੋ ਗਿਆ ਅਤੇ ਬੜੇ ਬੜੇ ਘੱਲੂਘਾਰੇ ਸਿਰਾਂ 'ਤੇ ਸਹੇ। ਪਰ ਸਾਰਾ ਇਤਿਹਾਸ ਇਕ ਐਸੀ ਮਿਸਾਲ ਨਹੀਂ ਦੱਸ ਸਕਦਾ ਕਿ ਕਿਸੇ ਇਕ ਸਿੱਖ ਨੇ ਆਪਣੀ ਜਾਨ ਬਚਾਉਣ ਲਈ ਆਪਣੇ ਧਰਮ ਨੂੰ ਤਿਆਗਿਆ ਹੋਵੇ।

ਮਿਸਲਾਂ ਦੇ ਜ਼ਮਾਨੇ ਵਿਚ ਖ਼ਾਲਸੇ ਨੂੰ ਖ਼ੁਦ ਭਾਵੇਂ ਦੁਰਾਨੀਆਂ ਦੇ ਨਿੱਤ ਦੇ ਹੱਲਿਆਂ ਦੇ ਕਾਰਨ ਚੰਗੀ ਤਰ੍ਹਾਂ ਜੰਮ ਕੇ ਟਿਕਣਾ ਔਖਾ ਹੋ ਰਿਹਾ ਸੀ, ਪਰ ਇਸ ਹਾਲਤ ਵਿਚ ਜਦ ਭੀ ਕਦੇ ਦੀਨ ਅਤੇ ਦੁਖੀਆਂ ਦੀ ਪੁਕਾਰ ਗੁਰੂ ਦੇ ਦਰਬਾਰ ਪੁੱਜੀ ਤਾਂ ਖ਼ਾਲਸਾ ਆਪਣੀ ਘੱਟ-ਗਿਣਤੀ ਦੀ ਪ੍ਰਵਾਹ ਨਾ ਕਰਦਾ ਹੋਇਆ ਭੀ ਸੋਹਦਰੇ, ਕਸੂਰ, ਜਲਾਲਾਬਾਦ-ਲੋਹਾਰੀ ਤੇ ਰੋਹਤਾਸ ਦੀਆਂ ਰਣਭੂਮੀਆਂ ਵਿਚ ਜਾ ਗੱਜਿਆ ਤੇ ਮਜ਼ਲੂਮਾਂ ਦੀ ਸਹਾਇਤਾ ਕੀਤੀ। ਸਿੱਖ ਰਾਜ ਆਪਣੇ ਜ਼ਮਾਨੇ ਵਿਚ ਆਪਣੀ ਮਿਸਾਲ ਆਪ ਹੀ ਸੀ, ਜਿਸ ਦੀ ਧਾਂਕ ਤੋਂ ਅਫ਼ਗਾਨਿਸਤਾਨ ਤੇ ਈਰਾਨ ਦੇ ਸੂਰਮੇ ਤੇ ਈਸਟ ਇੰਡੀਆ ਕੰਪਨੀ ਦੇ ਪੌਲਿਟੀਸ਼ੀਅਨ ਭੈਅ ਖਾਂਦੇ ਸਨ ਅਤੇ ਅੰਗਰੇਜ਼ ਲਿਖਾਰੀਆਂ ਦੇ ਕਥਨ ਅਨੁਸਾਰ ਜੇ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਵਿਚ ਸਿੱਖ ਫ਼ੌਜਾਂ ਦੇ ਗ਼ੈਰ ਪੰਜਾਬੀ ਜਰਨੈਲਾਂ ਦੀ ਨੀਯਤ ਪੂਰੀ ਤਰ੍ਹਾਂ ਸਾਫ਼ ਰਹਿੰਦੀ ਤਾਂ ਅੱਜ ਪੰਜਾਬ ਦਾ ਨਕਸ਼ਾ ਕੁਝ ਹੋਰ ਹੀ ਹੁੰਦਾ। ਪਰ ਅਫ਼ਸੋਸ ਦੀ ਗੱਲ ਹੈ ਕਿ ਜਿਸ ਸਿੱਖ-ਇਤਿਹਾਸ ਦੀ ਭੌਂ ਲਈ ਗੁਰੂ ਕੇ ਸੰਤ-ਸਿਪਾਹੀ ਸ਼ਹੀਦਾਂ ਨੇ ਆਪਣੇ ਸਿਰਾਂ ਦੇ ਧੜਾਂ ਦੀ ਰੂੜੀ ਬਣਾਈ ਹੋਵੇ ਅਤੇ ਆਪਣੇ ਖ਼ੂਨ ਦੀਆਂ ਨਹਿਰਾਂ ਨਾਲ ਸਿੰਜਿਆ ਹੋਵੇ, ਅੱਜ ਅਸੀਂ ਉਨ੍ਹਾਂ ਦੀ ਸੰਤਾਨ ਉਸ ਦੀ ਸੰਭਾਲ ਤੇ ਰੱਖਿਆ ਲਈ ਪੂਰੀ ਤਰ੍ਹਾਂ ਯੋਗ ਤੇ ਮਿਲਵਾਂ ਉੱਦਮ ਨਾ ਕਰਦੇ ਹੋਈਏ।

ਸਿੱਖਾਂ ਦਾ ਇਤਿਹਾਸ ਜਿਤਨਾ ਸ਼ਾਨਦਾਰ ਤੇ ਮੁਰਦਾ ਤੋਂ ਮੁਰਦਾ ਕੌਮ ਵਿਚ ਭੀ ਨਵੀਂ ਜ਼ਿੰਦਗੀ ਪੈਦਾ ਕਰਨ ਵਾਲਾ ਹੈ, ਸਿੱਖ ਉਤਨੇ ਹੀ ਅਵੇਸਲੇ ਰਹੇ ਹਨ ਅਤੇ ਇਸ ਕੌਮ-ਬਣਾਊ ਕੰਮ ਲਈ ਕੌਮ ਦਾ ਖ਼ਿਆਲ ਨਾ ਹੋਣ ਕਰਕੇ, ਅੱਜ ਤਕ ਲੋੜੀਂਦੀ ਸਫਲਤਾ ਪ੍ਰਾਪਤ ਨਹੀਂ ਹੋਈ। ਇਸ ਘਾਟੇ ਨੂੰ ਮਹਿਸੂਸ ਕਰਕੇ 1930 ਈ: ਵਿਚ ਯਤਨ ਕੀਤਾ ਗਿਆ ਕਿ ਪ੍ਰਸਿੱਧ ਇਤਿਹਾਸਕਾਰ ਗੁਰਪੁਰਵਾਸੀ ਸਰਦਾਰ ਕਰਮ ਸਿੰਘ ਜੀ ਖ਼ਾਲਸਾ ਕਾਲਜ (ਅੰਮ੍ਰਿਤਸਰ) ਵਿਚ ਆ ਕੇ ਸਿੱਖ-ਇਤਿਹਾਸ ਦੇ ਕੰਮ ਨੂੰ ਸਿਰੇ ਚੜ੍ਹਾਉਣ ਲਈ ਉਪਰਾਲਾ ਕਰਨ, ਪਰ ਪਿੱਛੋਂ ਛੇਤੀ ਹੀ ਉਨ੍ਹਾਂ ਦਾ ਚਲਾਣਾ ਹੋ ਜਾਣ ਕਰਕੇ ਕਾਲਜ ਦੇ ਇਸ ਯਤਨ ਵਿਚ ਸਫਲਤਾ ਨਾ ਹੋਈ। ਪਰ ਫੇਰ ਭੀ ਕਾਲਜ ਨੇ ਆਪਣੇ ਯਤਨ ਜਾਰੀ ਰੱਖੇ ਅਤੇ 1931 ਈ: ਵਿਚ ਸਿੱਖ ਹਿਸਟਰੀ ਰੀਸਰਚ

ਡੀਪਾਰਟਮੈਂਟ ਖੋਲ੍ਹ ਦਿੱਤਾ ਗਿਆ। ਇਸ ਮਹਿਕਮੇ ਨੇ ਹੁਣ ਤਕ ਜੋ ਖੋਜ ਕੀਤੀ ਹੈ, ਉਹ ਸਮੇਂ ਸਮੇਂ ਸੰਗਤਾਂ ਦੇ ਸਾਹਮਣੇ ਆਉਂਦੀ ਰਹੀ ਹੈ। ਇਸ ਮਹਿਕਮੇ ਵੱਲੋਂ ਪ੍ਰਕਾਸ਼ਤ ਕੀਤੀ ਗਈ ਪੁਸਤਕ *ਬੰਦਾ ਸਿੰਘ ਬਹਾਦੁਰ* ਨੇ ਇਕ ਖੋਹਿਆ ਜਾ ਰਿਹਾ ਸਿੱਖ ਸੂਰਬੀਰ ਸ਼ਹੀਦ ਮੁੜ ਲਿਆ ਖੜ੍ਹਾ ਕੀਤਾ ਹੈ। ਦੂਸਰੀ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਦੇ ਯੁੱਧਾਂ ਸੰਬੰਧੀ *Battles of Guru Gobind Singh* ਹੈ। ਇਸ ਤੋਂ ਬਿਨਾਂ ਚਾਰ ਸੌ ਸਫ਼ੇ ਦੀ ਵੱਡੀ ਕਿਤਾਬ *Bibliography of Sikhism* ਵਿਚ ਸੰਸਾਰ ਭਰ ਦੀਆਂ ਲਾਇਬ੍ਰੇਰੀਆਂ ਵਿਚ ਪਈਆਂ ਸਿੱਖ-ਇਤਿਹਾਸ ਸੰਬੰਧੀ ਯੂਰਪੀਨ ਅਤੇ ਦੂਸਰੀਆਂ ਬੋਲੀਆਂ ਵਿਚ ਪ੍ਰਕਾਸ਼ਤ ਹੋਈਆਂ ਪੁਸਤਕਾਂ ਤੇ ਲਿਖਤੀ ਖਰੜਿਆਂ ਦੀ ਵੇਰਵੇ ਸਹਿਤ ਸੂਚੀ ਤੇ ਉਨ੍ਹਾਂ ਵਿਚ ਸਿੱਖਾਂ ਸੰਬੰਧੀ ਹਾਲਾਤ ਦਾ ਖੋਲ੍ਹ ਕੇ ਜ਼ਿਕਰ ਕੀਤਾ ਗਿਆ ਹੈ। ਇਹ ਪੁਸਤਕ ਤਿਆਰ ਪਈ ਹੈ, ਪਰ ਮਾਇਆ ਦੀ ਥੁੜ ਕਰਕੇ ਛਪ ਨਹੀਂ ਸਕੀ। *ਜੀਵਨ ਚਰਿੱਤ੍ਰ ਸੁਲਤਾਨ-ਉਲ-ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ* ਇਸੇ ਥੁੜ੍ਹ ਦੇ ਕਾਰਨ ਮਸਾਲਾ ਇਕੱਤਰ ਨਾ ਹੋ ਸਕਣ ਕਰ ਕੇ ਮੁਕੰਮਲ ਹੋਣੋਂ ਰੁਕਿਆ ਹੋਇਆ ਹੈ।

ਖ਼ਾਲਸਾ ਕਾਲਜ ਇਸ ਵੇਲੇ ਤਨਖ਼ਾਹ ਤੋਂ ਇਲਾਵਾ ਪੰਜ ਸੌ ਰੁਪਇਆ ਸਾਲਾਨਾ ਪੁਸਤਕਾਂ ਇਕੱਤਰ ਕਰਨ ਲਈ ਖ਼ਰਚ ਕਰਦਾ ਹੈ, ਜਿਸ ਨਾਲ ਪਿਛਲੇ ਸਾਲਾਂ ਵਿਚ ਬਹੁਤ ਸਾਰੀਆਂ ਪੁਰਾਣੀਆਂ ਛਪੀਆਂ ਤੇ ਲਿਖਤੀ ਪੁਸਤਕਾਂ ਇਕੱਤਰ ਕੀਤੀਆਂ ਗਈਆਂ ਹਨ। ਪਿਛਲੇ ਦਸੰਬਰ ਵਿਚ ਰੀਸਰਚ ਡੀਪਾਰਟਮੈਂਟ ਵੱਲੋਂ ਇਕੱਤਰ ਕੀਤੇ ਗਏ ਸੈਂਚੇ ਵਿੱਚੋਂ ਕੁਝ ਕੁ ਗੁਰਮੁਖੀ, ਅੰਗਰੇਜ਼ੀ ਤੇ ਫ਼ਾਰਸੀ ਲਿਖਤੀ ਖਰੜੇ 'ਇੰਡੀਅਨ ਹਿਸਟੋਰੀਕਲ ਰੀਕਾਰਡਜ਼ ਕਮਿਸ਼ਨ' ਦੀ ਨੁਮਾਇਸ਼ ਪਰ ਲਾਹੌਰ ਭੇਜੇ ਗਏ ਸਨ, ਜਿਨ੍ਹਾਂ ਨੂੰ ਦੇਖ ਕੇ ਹਿੰਦੁਸਤਾਨ ਦੇ ਵੱਖਰੇ ਵੱਖਰੇ ਸੂਬਿਆਂ ਤੋਂ ਆਏ ਹੋਏ ਇਤਿਹਾਸਕਾਰਾਂ ਤੇ ਪੰਜਾਬ ਦੇ ਉੱਘੇ ਉੱਘੇ ਵਿਦਵਾਨਾਂ ਨੇ ਕਾਲਜ ਦੀ ਇਸ ਸੇਵਾ ਦੀ ਬੜੀ ਸ਼ਲਾਘਾ ਕੀਤੀ ਸੀ ਅਤੇ ਕਮਿਸ਼ਨ ਦੇ ਪ੍ਰਧਾਨ ਸੰਸਾਰ-ਪ੍ਰਸਿੱਧ ਹਿੰਦੁਸਤਾਨੀ ਇਤਿਹਾਸਕਾਰ ਡਾਕਟਰ ਸਰ ਜਾਦੂ ਨਾਥ ਸਰਕਾਰ ਨੇ ਲਿਖਿਆ ਸੀ ਕਿ :

> I have been very favourably impressed by the variety and value of the historical Mass, documents and relics exhibited on behalf of the Khalsa College Historical Society by Sardar Ganda Singh at Lahore on 13-15 December last. It is a pleasing revelation to me of the amount of important historical work that can be done even with moderate sums of money, where there is a will and judicious guidance. I wish this work to be supported by all who take a pride in achievements of the Sikhs and wish to save their historical records for India. Many of those documents deserve to be published.

ਇਸੇ ਤਰ੍ਹਾਂ 'ਇੰਡੀਅਨ ਹਿਸਟੋਰੀਕਲ ਰੀਕਾਰਡਜ਼ ਕਮਿਸ਼ਨ' ਦੇ ਸੈਕ੍ਰੇਟਰੀ ਖ਼ਾਨ

ਬਹਾਦਰ ਏ.ਐਫ.ਐਮ. ਅਬਦੁਲ ਅਲੀ ਅਤੇ ਸਰਕਾਰ ਪੰਜਾਬ ਦੇ ਚੀਫ਼ ਸਕੱਤਰ ਸਾਹਿਬ ਵੱਲੋਂ ਪ੍ਰਸੰਸਾ ਦੀਆਂ ਚਿੱਠੀਆਂ ਆਈਆਂ। ਇਕੱਤਰ ਕੀਤੇ ਜਾ ਚੁੱਕੇ ਮਸਾਲੇ ਤੋਂ ਇਲਾਵਾ ਬੇ-ਸ਼ੁਮਾਰ ਹੋਰ ਪੁਸਤਕਾਂ ਅਤੇ ਲਿਖਤੀ ਖਰੜੇ ਹਨ ਜੋ ਇਕੱਤਰ ਕਰਨ ਯੋਗ ਹਨ ਅਤੇ ਇਤਿਹਾਸਕ ਮਸਾਲਾ ਹਿੰਦੁਸਤਾਨ ਦੇ ਵੱਖੋ-ਵੱਖ ਸੂਬਿਆਂ ਦੀਆਂ ਲਾਇਬ੍ਰੇਰੀਆਂ, ਰੀਕਾਰਡ ਆਫ਼ਿਸਾਂ ਆਦਿ ਵਿਚ ਖਿਲਰਿਆ ਪਿਆ ਹੈ, ਜਿਥੇ ਜਾ ਕੇ ਢੂੰਡਣ ਅਤੇ ਨਕਲਾਂ ਪ੍ਰਾਪਤ ਕਰਨ ਲਈ ਹਜ਼ਾਰਾਂ ਰੁਪਇਆਂ ਦਾ ਖ਼ਰਚ ਹੈ। ਅਫ਼ਗ਼ਾਨਿਸਤਾਨ ਵਿਚ ਕਾਬਲ, ਕੰਧਾਰ ਤੇ ਹਿਰਾਤ ਦੇ ਕੁਤਬਖ਼ਾਨੇ ਦੇਖਣ ਦੀ ਲੋੜ ਹੈ ਅਤੇ ਸਿੱਖ-ਇਤਿਹਾਸ ਦਾ ਸਭ ਤੋਂ ਵੱਡਾ ਜ਼ਖ਼ੀਰਾ ਵਲਾਇਤ ਵਿਚ ਬ੍ਰਿਟਿਸ਼ ਮਿਊਜ਼ੀਅਮ ਅਤੇ ਇੰਡੀਆ ਆਫ਼ਿਸ ਲੰਡਨ ਹਨ ਜਿਥੇ ਕਿ ਅਣਗਿਣਤ ਅੰਗਰੇਜ਼ੀ ਲਿਖਤਾਂ ਤੋਂ ਬਿਨਾਂ 85 ਕੁ ਐਸੀਆਂ ਪੁਰਾਤਨ ਫ਼ਾਰਸੀ ਲਿਖਤੀ ਪੁਸਤਕਾਂ ਹਨ, ਜਿਨ੍ਹਾਂ ਦੀ ਕੋਈ ਕਾਪੀ ਦੁਨੀਆਂ ਦੀ ਹੋਰ ਕਿਸੇ ਲਾਇਬ੍ਰੇਰੀ ਵਿਚ ਨਹੀਂ। ਇਸ ਤੋਂ ਬਿਨਾਂ ਫ਼ਰਾਂਸ, ਜਰਮਨੀ, ਰੂਸ ਅਤੇ ਇਟਲੀ ਵਿਚ ਭੀ ਕਾਫ਼ੀ ਮਸਾਲਾ ਪਿਆ ਹੈ। ਜਿਤਨੀ ਦੇਰ ਤਕ ਇਹ ਸਾਰਾ ਮਸਾਲਾ ਇਕ ਥਾਂ ਇਕੱਤਰ ਕਰ ਕੇ ਘੋਖਿਆ ਤੇ ਪੜਤਾਲਿਆ ਨਾ ਜਾਵੇ, ਉਤਨੀ ਦੇਰ ਤੀਕ ਇਤਿਹਾਸਕ ਖੋਜ ਮੁਕੰਮਲ ਨਹੀਂ ਹੋ ਸਕਦੀ ਅਤੇ ਨਾ ਹੀ ਪੂਰੀ ਤਸੱਲੀ ਨਾਲ ਕੋਈ ਪੂਰੀ ਤਵਾਰੀਖ਼ ਲਿਖੀ ਜਾ ਸਕਦੀ ਹੈ।

ਪੌਣੇ ਚਾਰ ਸੌ ਸਾਲ ਦੇ ਇਤਿਹਾਸ ਦਾ ਦੂਰ-ਦੁਰੇਡੇ ਖਿਲਰਿਆ ਪਿਆ ਮਸਾਲਾ ਢੂੰਡ-ਢੂੰਡ ਕੇ ਇਕੱਠਾ ਕਰਨਾ, ਹਿੰਦੁਸਤਾਨ ਦੇ ਵੱਖੋ-ਵੱਖ ਸੂਬਿਆਂ, ਯੂਰਪ ਤੇ ਅਮਰੀਕਾ ਵਿਚ ਪਈਆਂ ਲਿਖਤਾਂ ਤੇ ਪੁਰਾਤਨ ਪੁਸਤਕਾਂ ਦੀਆਂ ਨਕਲਾਂ ਪ੍ਰਾਪਤ ਕਰਨਾ, ਫਿਰ ਇਸ ਸਾਰੇ ਮਸਾਲੇ ਨੂੰ ਘੋਖ-ਪੜਤਾਲ ਕੇ ਇਤਿਹਾਸ ਨੂੰ ਤਰਤੀਬ ਦੇਣਾ ਅਤੇ ਉਸ ਦੇ ਪ੍ਰਕਾਸ਼ਤ ਕਰਨ ਦਾ ਪ੍ਰਬੰਧ ਕਰਨਾ ਇਤਨੇ ਵੱਡੇ ਕੰਮ ਹਨ, ਜਿਸ ਲਈ ਦਰਜਨਾਂ ਸੇਵਕਾਂ ਤੇ ਬੇਅੰਤ ਮਾਇਆ ਦੀ ਲੋੜ ਹੈ। ਖ਼ਾਲਸਾ ਕਾਲਜ ਨੇ ਸੰਗਤਾਂ ਦੇ ਭਰੋਸੇ 'ਤੇ ਇਹ ਮਹਾਨ ਕਾਰਜ ਆਰੰਭ ਕੀਤਾ ਸੀ ਅਤੇ ਉਨ੍ਹਾਂ ਦੀ ਸਹਾਇਤਾ ਨਾਲ ਹੀ ਪੂਰਨ ਹੋ ਸਕਣ ਦੀ ਆਸ ਹੋ ਸਕਦੀ ਹੈ।

ਇਹ ਗੱਲ ਅਫ਼ਸੋਸ ਨਾਲ ਕਹਿਣੀ ਪੈ ਰਹੀ ਹੈ ਕਿ 6-7 ਸਾਲਾਂ ਵਿਚ ਖ਼ਾਲਸਾ ਜੀ ਨੇ ਕਾਲਜ ਦੀ ਇਹ ਕੌਮ-ਬਣਾਊ ਸੇਵਾ ਵਿਚ ਕੋਈ ਹੰਭਲਾ ਨਹੀਂ ਮਾਰਿਆ। ਇਸ ਵੇਲੇ ਘੱਟੋ-ਘੱਟ ਜੇ ਪੰਝੀ ਕੁ ਹਜ਼ਾਰ (25000/-) ਰੁਪਏ ਦੀ ਰਕਮ ਜਮ੍ਹਾਂ ਹੋ ਜਾਏ ਤਾਂ ਪੰਥ ਦੇ ਆਸਰੇ ਇਹ ਝੋਇਆ ਕੰਮ ਕਿਸੇ ਬੰਨੇ ਲੱਗ ਸਕਦਾ ਹੈ। ਦੂਸਰੀਆਂ ਕੌਮਾਂ ਨੇ ਆਪਣੇ ਇਤਿਹਾਸ ਲਈ ਲੱਖਾਂ ਰੁਪਈਏ ਖ਼ਰਚੇ ਹਨ। ਯੂਰਪੀਨ ਕੌਮਾਂ ਬਾਹਰਲੇ ਪਰਾਏ ਦੇਸਾਂ ਤਕ ਦੇ ਇਤਿਹਾਸਾਂ ਲਈ ਕਰੋੜਾਂ ਰੁਪਏ ਖ਼ਰਚ ਕਰ ਰਹੀਆਂ ਹਨ, ਪਰ ਇਕ ਸਿੱਖ ਹੀ ਹਨ ਜੋ ਆਪਣੇ ਇਤਿਹਾਸ ਲਈ ਕੋਈ ਮਿਲਵਾਂ ਉੱਦਮ ਨਹੀਂ ਕਰ ਰਹੇ।

ਕੌਮ ਵਿਚ ਕਈ ਐਸੇ ਐਸੇ ਦਾਨੀ ਗੁਰੂ ਕੇ ਲਾਲ ਮੌਜੂਦ ਹਨ ਜੋ ਇਕੱਲੇ ਇਕੱਲੇ ਪੰਝੀ ਪੰਝੀ ਹਜ਼ਾਰ ਦੇ ਸਕਦੇ ਹਨ। ਅਤੇ ਆਸ ਕੀਤੀ ਜਾਂਦੀ ਹੈ ਕਿ ਦਾਨੀ ਸੱਜਣ ਇਸ ਮਹਾਨ ਲੋੜੀਂਦੇ ਕੰਮ ਲਈ ਦਾਨ ਬਖ਼ਸ਼ ਕੇ ਆਪਣੀ ਕਮਾਈ ਨੂੰ ਸਫਲਾ ਕਰਨਗੇ ਅਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨਗੇ।

# ਸਿੱਖਾਂ ਦੇ ਪਹਿਲੇ ਇਤਿਹਾਸਕਾਰ!

ਭਾਈ ਕਰਮ ਸਿੰਘ ਜੀ ਦੇ ਅਕਾਲ ਚਲਾਣੇ ਨੇ ਪੰਥ ਨੂੰ ਜੋ ਹਾਨੀ ਪਹੁੰਚਾਈ ਹੈ, ਉਸ ਦਾ ਅੰਦਾਜ਼ਾ ਉਹ ਵਿਰਲੇ ਜਾਣਕਾਰ ਹੀ ਕਰ ਸਕਦੇ ਹਨ, ਜਿਨ੍ਹਾਂ ਨੂੰ ਉਨ੍ਹਾਂ ਦਾ ਕੰਮ ਵੇਖਣ ਦਾ ਮੌਕਾ ਮਿਲਿਆ ਹੈ। ਮੈਨੂੰ ਇਹ ਕਹਿਣੋਂ ਕੋਈ ਸੰਗ ਨਹੀਂ ਕਿ ਉਹ ਸਿੱਖਾਂ ਦੇ ਪਹਿਲੇ ਇਤਿਹਾਸਕਾਰ ਸਨ। ਭਾਈ ਸੰਤੋਖ ਸਿੰਘ ਜੀ ਦਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਭਾਈ ਰਤਨ ਸਿੰਘ ਜੀ ਦਾ *ਸ੍ਰੀ ਗੁਰ ਪੰਥ ਪ੍ਰਕਾਸ਼*, ਭਾਈ ਸੁੱਖਾ ਸਿੰਘ ਜੀ ਦਾ *ਗੁਰ ਬਿਲਾਸ ਪਾ: ੧੦* ਤੇ ਭਾਈ ਗਿਆਨ ਸਿੰਘ ਜੀ ਦੀ *ਤਵਾਰੀਖ਼ ਗੁਰੂ ਖ਼ਾਲਸਾ* ਆਦਿ ਸਾਰੇ ਹੀ ਵੱਡਮੁੱਲੇ ਗ੍ਰੰਥ ਹਨ, ਪਰ ਉਹ ਨਵੀਨ ਇਤਿਹਾਸ ਦੀ ਕਸਵੱਟੀ ਉੱਤੇ ਨਹੀਂ ਟਿਕ ਸਕਦੇ। ਉਨ੍ਹਾਂ ਵਿਚ ਅਸਲੀ ਇਤਿਹਾਸ ਗੁਰੂ-ਭਗਤੀ, ਕਵਿਤਾ ਦੇ ਚਮਤਕਾਰੇ ਤੇ ਲੇਖਕਾਂ ਦੇ ਆਪਣੇ ਵਹਿਮ ਰਲ-ਗੱਡ ਹੋਏ ਹੋਏ ਹਨ। ਇਸ ਦਾ ਇਹ ਭਾਵ ਨਹੀਂ ਕਿ ਉਹ ਪੁਸਤਕਾਂ ਆਪਣਾ ਕੰਮ ਨਹੀਂ ਕਰ ਰਹੀਆਂ। ਆਮ ਲੋਕਾਂ ਵਿਚ ਸ਼ਰਧਾ ਭਾਵ, ਗੁਰੂ-ਭਗਤੀ ਤੇ ਇਤਿਹਾਸ ਦਾ ਪ੍ਰਚਾਰ ਇਨ੍ਹਾਂ ਦੇ ਹੀ ਸਦਕੇ, ਅੱਜ ਤੀਕ ਕਾਇਮ ਹੈ। ਪ੍ਰੰਤੂ ਵਿਦਵਾਨ ਦੁਨੀਆਂ ਨਿਰੋਲ ਇਤਿਹਾਸ ਦੀ ਚਾਹਵਾਨ ਹੈ ਤੇ ਉਹ ਲਿਖਣ ਦਾ ਅਜੇ ਤਕ ਸਿੱਖਾਂ ਨੇ ਕੋਈ ਪ੍ਰਬੰਧ ਨਹੀਂ ਕੀਤਾ। ਖ਼ਾਲਸਾ ਕਾਲਜ ਨੂੰ ਵੀ ਬਣਿਆਂ ਚਾਲੀ ਵਰ੍ਹੇ ਹੋ ਚੱਲੇ ਹਨ। ਲੱਖਾਂ ਰੁਪਈਏ ਇਮਾਰਤ ਤੇ ਹੋਰ ਵਿਦਿਆ ਦੇ ਪ੍ਰਚਾਰ 'ਤੇ ਖ਼ਰਚ ਹੋ ਚੁੱਕੇ ਹਨ ਤੇ ਹੋ ਰਹੇ ਹਨ। ਪਰ ਸਿੱਖ-ਇਤਿਹਾਸ ਦੀ ਖੋਜ ਵੱਲ ਇਸ ਉੱਚ-ਵਿੱਦਿਆ ਅਸਥਾਨ ਨੇ ਭੀ ਅਜੇ ਕੋਈ ਧਿਆਨ ਨਹੀਂ ਦਿੱਤਾ।

ਕੋਈ 30 ਵਰ੍ਹੇ ਹੋਏ ਕਿ ਇਸੇ ਕਾਲਜ ਦੇ ਵਿਦਿਆਰਥੀ ਭਾਈ ਕਰਮ ਸਿੰਘ ਜੀ ਦੇ ਦਿਲ ਵਿਚ ਇਹ ਸ਼ੌਕ ਪੈਦਾ ਹੋ ਪਿਆ ਅਤੇ ਉਦੋਂ ਤੋਂ ਹੀ ਮੈਂ ਉਨ੍ਹਾਂ ਨੂੰ ਜਾਣਦਾ ਹਾਂ। ਮੇਰੇ ਨਾਲੋਂ ਉਹ ਦੋ ਵਰ੍ਹੇ ਪਿੱਛੇ ਸਨ, ਪਰ ਬੋਰਡਿੰਗ ਉਦੋਂ ਛੋਟਾ ਜੇਹਾ ਤੇ ਇੱਕੋ ਹੋਣ ਕਰਕੇ ਬਹੁਤ ਸਾਰਾ ਸਮਾਂ ਇਕੱਠਿਆਂ ਹੀ ਗੁਜ਼ਰਦਾ ਸੀ। 1904 ਈ: ਵਿਚ ਜਦੋਂ ਆਪ ਐਫ਼.ਏ. ਪਾਸ ਕਰ ਚੁੱਕੇ ਤਾਂ ਆਪ ਨੇ ਅੱਗੇ ਪੜ੍ਹਨਾ ਇਸ ਲਈ ਛੱਡ ਦਿੱਤਾ ਕਿ ਬੁੱਢੇ ਬੁੱਢੇ ਸੱਜਣ ਜਿਨ੍ਹਾਂ ਨੇ ਕਈ ਘਟਨਾਵਾਂ ਅੱਖੀਂ ਵੇਖੀਆਂ ਹਨ, ਮਰ ਜਾਣਗੇ। ਹਿੰਦੁਸਤਾਨ ਵਿਚ ਕਈ ਥਾਵਾਂ ਦਾ ਸਫ਼ਰ ਕਰ ਕੇ ਆਪ ਬਗ਼ਦਾਦ ਗਏ ਤੇ ਇਰਾਦਾ ਇਹ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਹ ਲਈ ਖੋਜ ਮੱਕੇ ਤੀਕ ਕੀਤੀ ਜਾਵੇ, ਪਰ ਕਈ ਕਾਰਨਾਂ ਕਰਕੇ ਆਪ ਨੂੰ ਬਗ਼ਦਾਦੋਂ ਖ਼ਾਲੀ ਮੁੜਨਾ ਪਿਆ। ਆਪ ਦੇ ਕੰਮ ਨੂੰ ਪ੍ਰਕਾਸ਼ਤ ਕਰਨ ਲਈ ਚੀਫ਼ ਖ਼ਾਲਸਾ ਦੀਵਾਨ ਨੇ ਇਕ ਇਤਿਹਾਸਕ ਸਬ-ਕਮੇਟੀ ਬਣਾਈ ਤੇ ਉਸ ਵੇਲੇ ਤੀਕ ਉਨ੍ਹਾਂ ਦੀ ਖੋਜ ਦਾ ਸਿੱਟਾ *ਬੰਦਾ ਬਹਾਦਰ* ਤੇ *ਕੱਤਕ ਕਿ ਵਿਸਾਖ* ਪੁਸਤਕਾਂ ਦੀ ਸ਼ਕਲ ਵਿਚ ਪ੍ਰਗਟ ਹੋਇਆ। ਪਰ ਹੁਣ ਕੁਝ ਕਾਰਨਾਂ ਕਰਕੇ ਆਪ ਨੂੰ ਆਪਣੀ ਖੋਜ ਦਾ ਕੰਮ ਜ਼ਰਾ ਮੱਠਾ ਕਰਨਾ ਪਿਆ। ਆਪ

ਪਟਿਆਲਾ ਰਿਆਸਤ ਵਿਚ ਗਏ ਤੇ ਮਹਾਰਾਜਾ ਆਲਾ ਸਿੰਘ ਜੀ ਦਾ ਜੀਵਨ ਲਿਖਿਆ। ਉਪਰੰਤ ਭਾਈ ਤਖ਼ਤ ਸਿੰਘ ਜੀ ਦੀ ਸਿੰਘਣੀ ਬੀਬੀ ਹਰਨਾਮ ਕੌਰ ਦਾ ਜੀਵਨ ਲਿਖਿਆ। ਭਾਈ ਤਖ਼ਤ ਸਿੰਘ ਜੀ ਨਾਲ ਆਪ ਦਾ ਖ਼ਾਸ ਪਿਆਰ ਸੀ, ਕਿਉਂਕਿ ਭਾਈ ਜੀ ਨੂੰ ਭੀ ਇਤਿਹਾਸ ਦਾ ਬਹੁਤ ਸ਼ੌਕ ਹੈ ਤੇ ਸਿੱਖ ਕੰਨਿਆ ਮਹਾਂ-ਵਿਦਿਆਲਾ, ਫ਼ਿਰੋਜ਼ਪੁਰ ਦੀ ਲਾਇਬ੍ਰੇਰੀ ਵਿਚ ਜੋ ਜ਼ਖ਼ੀਰਾ ਸਿੱਖ-ਇਤਿਹਾਸਕ ਪੁਸਤਕਾਂ ਦਾ ਹੈ, ਉਹ ਵਿਰਲੀ ਵਿਰਲੀ ਥਾਂ 'ਤੇ ਹੀ ਹੈ।

ਆਪ ਪਟਿਆਲੇ ਤੋਂ ਵੀ ਚਲੇ ਆਏ। ਬਹੁਤ ਸਾਰਾ ਸਮਾਂ ਹੁਣ ਰੋਜ਼ੀ ਕਮਾਉਣ ਵਿਚ ਖ਼ਰਚ ਹੋਣ ਲੱਗ ਪਿਆ, ਪਰ ਆਪ ਨੂੰ ਇਤਿਹਾਸ ਦੀ ਜੋ ਚੇਟਕ ਲੱਗੀ ਸੀ, ਉਹ ਆਰਾਮ ਨਾਲ ਨਹੀਂ ਬਹਿਣ ਦੇਂਦੀ ਸੀ। ਇਸ ਦੂਹਰੀ ਖੇਚਲ ਨੇ ਹੀ ਆਪ ਦੀ ਸਿਹਤ ਉੱਤੇ ਉਹ ਅਸਰ ਪਾਇਆ, ਜਿਸ ਦਵਾਰਾ ਜਵਾਨੀ ਵਿਚ ਹੀ ਉਹ ਤਪਦਿਕ ਦਾ ਸ਼ਿਕਾਰ ਹੋ ਗਏ ਤੇ ਸਾਰੇ ਮਿੱਤਰਾਂ ਤੇ ਸੰਬੰਧੀਆਂ ਨੂੰ ਵਿਛੋੜੇ ਦਾ ਸੱਲ ਦੇ ਗਏ। ਆਪ ਸਿੱਖ ਮਿਸਲਾਂ ਦੇ ਜ਼ਮਾਨੇ ਬਾਬਤ ਖ਼ਾਸ ਖੋਜ ਕਰਦੇ ਰਹੇ, ਜਿਹੜੀ ਕਿ ਹੁਣ ਮੁਕੰਮਲ ਹੋ ਚੁੱਕੀ ਸੀ। ਪਿਛਲੇ ਸਿਆਲ ਵਿਚ ਇਹ ਤਜਵੀਜ਼ ਹੋਈ ਕਿ ਖ਼ਾਲਸਾ ਕਾਲਜ ਵਿਚ ਇਕ ਖ਼ਾਸ ਕੁਰਸੀ ਸਿੱਖ-ਇਤਿਹਾਸ ਦੀ ਨਿਯਤ ਕੀਤੀ ਜਾਵੇ ਤੇ ਆਪ ਉਸ ਕੁਰਸੀ ਨੂੰ ਸੁਸ਼ੋਭਤ ਕਰ ਕੇ, ਆਪਣੀ ਆਯੂ ਦਾ ਕੰਮ ਪੂਰਾ ਕਰਨ। ਇਸ ਸੰਬੰਧ ਵਿਚ ਹੀ 'ਸਿੱਖ ਇਤਿਹਾਸਿਕ ਸੁਸਾਇਟੀ' ਵੀ ਬਣਾਈ ਗਈ, ਪ੍ਰੰਤੂ "ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ।" ਕਾਲ ਭਗਵਾਨ ਨੇ ਸਾਡੀਆਂ ਸਾਰੀਆਂ ਆਸਾਂ ਉੱਤੇ ਪਾਣੀ ਫੇਰ ਦਿੱਤਾ। ਜੋ ਪਾੜਾ ਇਸ ਮੌਤ ਨਾਲ ਪਿਆ ਹੈ, ਉਸ ਦਾ ਘਾਟਾ ਪੂਰਾ ਹੋਣਾ ਸੰਭਵ ਹੀ ਨਹੀਂ। 30 ਸਾਲ ਉਸੇ ਇਸ਼ਕ ਵਾਲਾ ਫਿਰ ਕੋਈ ਸਿੱਖ-ਇਤਿਹਾਸ ਦੀ ਖੋਜ ਦਾ ਕੰਮ ਕਰੇ ਤਾਂ ਭਾਈ ਕਰਮ ਸਿੰਘ ਜੀ ਦੀ ਪਦਵੀ 'ਤੇ ਪੁੱਜੇ। ਜੇ ਭਾਈ ਜੀ ਨੂੰ ਰੋਜ਼ੀ ਦਾ ਫ਼ਿਕਰ ਨਾ ਹੁੰਦਾ ਤੇ ਸਿੱਖਾਂ ਵੱਲੋਂ ਅਜਿਹੇ ਵਿਦਵਾਨਾਂ ਦੀ ਰੋਟੀ-ਪਾਣੀ ਦਾ ਕੋਈ ਪ੍ਰਬੰਧ ਹੁੰਦਾ ਤਾਂ ਘੱਟੋ-ਘੱਟ ਜੋ ਕੁਝ ਖੋਜ ਕੇ ਲੱਭਾ ਸੀ, ਉਹ ਪ੍ਰਕਾਸ਼ਤ ਤਾਂ ਹੋ ਜਾਂਦਾ। ਹੁਣ ਉਹ ਆਪਣੇ ਵਲਵਲੇ ਸੀਨੇ ਵਿਚ ਲੈ ਕੇ ਤੁਰ ਗਏ ਤੇ ਉਹ ਘਾਟਾ ਹੁਣ ਪੂਰਾ ਹੁੰਦਾ ਨਜ਼ਰ ਨਹੀਂ ਆਂਵਦਾ।

ਕੀ ਸਿੱਖ ਪੰਥ ਅਜੇ ਵੀ ਗਹੁ ਕਰੇਗਾ ? ਲੱਖਾਂ ਰੁਪਈਏ ਸਕੂਲਾਂ ਦੀਆਂ ਇਮਾਰਤਾਂ ਪੁਰ ਖ਼ਰਚ ਹੋ ਗਏ ਹਨ, ਲੱਖਾਂ ਰੁਪੈ ਅਕਾਲੀ ਲਹਿਰ ਵਿਚ ਖ਼ਰਚ ਹੋਏ ਹਨ। ਕੀ ਥੋੜਾ ਜਿੰਨਾ ਰੁਪਈਆ ਖ਼ਰਚ ਕੇ ਸਿੱਖ-ਇਤਿਹਾਸ ਦਾ ਕੰਮ ਮੁਕੰਮਲ ਕਰਨਾ ਪੰਥ ਨੂੰ ਕਦੀ ਚੇਤੇ ਨਹੀਂ ਆਵੇਗਾ ? ਇਹੋ ਹੀ ਭਾਈ ਕਰਮ ਸਿੰਘ ਜੀ ਦੀ ਵੱਡੀ ਯਾਦਗਾਰ ਹੈ ਕਿ ਉਨ੍ਹਾਂ ਦਾ ਕੰਮ ਸਿਰੇ ਚੜ੍ਹੇ। ਬਸ! ਜੇ ਕਿਸੇ ਦੇ ਦਿਲ ਨੂੰ ਸਦਮਾ ਪੁੱਜਾ ਹੈ ਤਾਂ ਉਹ ਇਸ ਪਾਸੇ ਜੁਟੇ। ਖ਼ਾਲਸਾ ਕਾਲਜ ਨੂੰ ਚਾਹੀਦਾ ਹੈ ਕਿ ਤੁਰੰਤ ਇਕ ਕੁਰਸੀ ਥਾਪਣ ਦਾ ਐਲਾਨ ਕਰੇ ਤੇ ਕਿਸੇ ਯੋਗ ਸੱਜਣ ਨੂੰ ਨਿਯਤ ਕਰ ਕੇ ਭਾਈ ਜੀ ਦੇ ਜਮ੍ਹਾਂ ਕੀਤੇ ਮਸਾਲੇ ਨੂੰ ਹੱਥ ਵਿਚ ਲੈ ਕੇ, ਉਨ੍ਹਾਂ ਦੀ ਖੋਜ ਨੂੰ ਸਿਰੇ ਚੜ੍ਹਾਏ। ਮੈਂ ਸਿੱਖ ਦਾਨੀਆਂ ਦਾ ਧਿਆਨ ਖ਼ਾਸ ਕਰਕੇ ਇਸ ਪਾਸੇ ਦਿਵਾਂਦਾ ਹਾਂ। ਖੂਹ, ਬਾਵਲੀਆਂ, ਸਰਾਵਾਂ ਥੋੜੇ ਚਿਰ ਤੀਕ ਹੀ ਨਾਮ ਜ਼ਿੰਦਾ ਰੱਖ ਸਕਦੀਆਂ ਹਨ, ਪਰ ਇਤਿਹਾਸ ਰਹਿੰਦੀ ਦੁਨੀਆਂ ਤੀਕ ਨਾਮ ਨਾ ਕੇਵਲ ਕਿਸੇ ਖ਼ਾਸ ਸ਼ਖ਼ਸੀਅਤ ਦਾ ਜ਼ਿੰਦਾ ਰੱਖੇਗਾ, ਸਗੋਂ ਸਾਰੀ ਕੌਮ ਦਾ ਨਾਮ ਰੌਸ਼ਨ ਕਰੇਗਾ।

# ਭਾਈ ਸਾਹਿਬ ਬਾਗੜੀਆਂ ਦਾ ਵੰਸ਼

ਇਸ ਖ਼ਾਨਦਾਨ ਨੇ ਸਿੱਖੀ ਵਿਚ ਭਾਈ ਸਾਧੂ ਦੇ ਸਮੇਂ ਪ੍ਰਵੇਸ਼ ਕੀਤਾ। ਭਾਈ ਸਾਧੂ ਦੀ ਮੰਗਣੀ ਇਕ ਗੁਰਸਿੱਖ ਘਰਾਣੇ ਦੀ ਲੜਕੀ ਨਾਲ ਹੋਈ। ਇਹ ਬੀਬੀ ਇਸ ਗੱਲੋਂ ਬੜੀ ਦੁਖੀ ਸੀ ਕਿ ਮੈਂ ਸਿੱਖਾਂ ਦੀ ਲੜਕੀ ਹਾਂ ਤੇ ਮੈਨੂੰ ਗ਼ੈਰ-ਸਿੱਖ ਨਾਲ ਕਿਉਂ ਜੋੜਿਆ ਜਾ ਰਿਹਾ ਹੈ ? ਲੜਕੀ ਦਾ ਪਿਤਾ, ਜਿਸ ਦਾ ਨਾਮ ਭਾਈ ਆਕਲ ਸੀ, ਗੁਰੂ ਰਾਮਦਾਸ ਜੀ ਦੇ ਸਮੇਂ ਸਿੱਖ ਹੋਇਆ ਸੀ ਅਤੇ ਆਪਣੇ ਪਿੰਡ ਵੱਡਾ ਘਰ ਤੋਂ ਕਈ ਵਾਰ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਨੂੰ ਸ੍ਰੀ ਅੰਮ੍ਰਿਤਸਰ ਗਿਆ। ਭਾਈ ਸਾਧੂ ਦੇ ਪਿਤਾ ਦਾ ਨਾਮ ਭਾਈ ਸਾਦਾ ਸੀ, ਜੋ ਪਿੰਡ ਤੁਕਲਾਣੀ ਦਾ ਰਹਿਣ ਵਾਲਾ ਸੀ ਤੇ ਸਖੀ ਸਰਵਰ ਦਾ ਪੁਜਾਰੀ ਸੀ। ਭਾਈ ਆਕਲ ਨੇ ਆਪਣੇ ਕੁਲ ਦੇ ਪ੍ਰੋਹਿਤ ਨੂੰ ਕੋਈ ਯੋਗ ਵਰ ਢੂੰਡਣ ਲਈ ਘੱਲਿਆ ਜਿਸ ਨੇ ਭਾਈ ਸਾਦਾ ਦੇ ਲੜਕੇ ਭਾਈ ਸਾਧੂ ਨੂੰ ਪਸੰਦ ਕੀਤਾ। ਮੁੰਡਾ ਸੋਹਣਾ ਸੀ ਤੇ ਧਨ ਮਾਲ ਵੱਲੋਂ ਵੀ ਡਾਢਾ ਸੌਖਾ ਸੀ। ਉਸ ਨੇ ਉਥੇ ਹੀ ਕੁਝ ਰਸਮਾਂ ਅਦਾ ਕਰ ਕੇ ਮੁੰਡੇ ਨਾਲ ਲੜਕੀ ਦੀ ਕੁੜਮਾਈ ਕਰ ਦਿੱਤੀ। ਅੰਤ ਨੂੰ ਜਦੋਂ ਉਸ ਟੱਬਰ ਦੇ ਸਖੀ ਸਰਵਰ ਦੇ ਪੁਜਾਰੀ ਹੋਣ ਦਾ ਪਤਾ ਲੱਗਾ ਤਾਂ ਉਹ ਸੋਚੀਂ ਪੈ ਗਿਆ, ਪਰ ਫਿਰ ਇਹ ਖ਼ਿਆਲ ਕਰ ਕੇ ਕਿ ਮਤਾਂ ਕੋਈ ਯੋਗ ਵਰ ਨਾ ਲੱਭੇ, ਇਹ ਰਿਸ਼ਤਾ ਪ੍ਰਵਾਨ ਕਰ ਲਿਆ। ਜਦੋਂ ਡੋਲੀ ਵੱਡੇ ਘਰ ਤੋਂ ਤੁਕਲਾਣੀ ਜਾ ਰਹੀ ਸੀ ਤਾਂ ਜੰਞ ਸੁਸਤਾਣ ਲਈ ਰਾਹ ਵਿਚ ਡਰੌਲੀ (ਭਾਈ ਕੇ) ਠਹਿਰੀ। ਲੜਕੀ ਦੇ ਕੰਨੀਂ ਸ਼ਬਦ ਕੀਰਤਨ ਦੀ ਅਵਾਜ਼ ਪਈ ਅਤੇ ਉਸ ਲੜਕੀ ਨੇ ਇਹ ਸੁਣ ਕੇ ਕਿ ਗੁਰੂ ਹਰਿਗੋਬਿੰਦ ਜੀ ਇਥੇ ਬਿਰਾਜਮਾਨ ਹਨ ਅਤੇ ਫਿਰ ਉਸ ਨੂੰ ਖ਼ਬਰੇ ਗੁਰੂ ਜੀ ਦੇ ਦਰਸ਼ਨਾਂ ਦਾ ਮੌਕਾ ਨਾ ਮਿਲੇ, ਕਹਾਰਾਂ ਨੂੰ ਆਖਿਆ—ਡੋਲੀ ਉਤਾਰ ਦਿਓ ਮੈਂ ਗੁਰੂ ਜੀ ਦੇ ਦਰਸ਼ਨ ਕਰ ਆਵਾਂ। ਇਸ ਗੱਲ ਦਾ ਜਦੋਂ ਉਸ ਦੇ ਸਹੁਰੇ ਨੂੰ ਪਤਾ ਲੱਗਾ ਤਾਂ ਉਸ ਨੇ ਆਪਣੇ ਪੁੱਤਰ ਭਾਈ ਸਾਧੂ ਨੂੰ ਕਿਹਾ ਕਿ ਜਾਹ! ਆਪਣੀ ਵਹੁਟੀ ਨੂੰ ਲੈ ਆ, ਅਸੀਂ ਸਖੀ ਸਰਵਰ ਦੇ ਪੁਜਾਰੀ ਹਾਂ, ਸਾਡਾ ਗੁਰੂ ਘਰ ਨਾਲ ਕੀ ਵਾਸਤਾ ਹੈ ? ਲੜਕੀ ਜਦੋਂ ਦੀਵਾਨ ਵਿਚ ਹਾਜ਼ਰ ਹੋਈ ਤਾਂ ਗੁਰੂ ਜੀ ਨੇ ਪੁੱਛਿਆ ਕਿ ਇਹ ਲੜਕੀ ਕੌਣ ਹੈ ? ਇਕ ਸਿੱਖ ਨੇ, ਜੋ ਸਾਰੀ ਗੱਲ ਜਾਣਦਾ ਸੀ, ਉਸ ਦਾ ਸਾਰਾ ਹਾਲ ਸੁਣਾ ਦਿੱਤਾ। ਫਿਰ ਲੜਕੀ ਨੇ ਆਪ ਇਹ ਬੇਨਤੀ ਕੀਤੀ ਕਿ ਮੇਰੀ ਕਿਸਮਤ ਖ਼ਰਾਬ ਹੈ ਅਤੇ ਮੈਂ ਦੂਜਿਆਂ ਦੇ ਵੱਸ ਵਿਚ ਹਾਂ। ਜੇ ਮਹਾਰਾਜ, ਤੁਸੀਂ ਕਿਰਪਾ ਕਰਕੇ ਮੇਰੇ ਪਤੀ ਨੂੰ ਵੀ ਸਿੱਖ ਧਰਮ ਵਿਚ ਲੈ ਆਓ ਤਾਂ ਮੈਨੂੰ ਬਹੁਤ ਪ੍ਰਸੰਨਤਾ ਹੋਵੇਗੀ। ਗੁਰੂ ਜੀ ਨੇ ਉੱਤਰ ਦਿੱਤਾ ਕਿ ਬੱਚੀ, ਕੋਈ ਚਿੰਤਾ ਨਾ ਕਰ, ਨਿਰੰਕਾਰ ਭਲੀ ਕਰੇਗਾ।

ਜਿਸ ਤਰ੍ਹਾਂ ਤੇਰਾ ਪਿਤਾ ਅਤੇ ਮਾਤਾ ਸਿੱਖ ਹਨ, ਇਸੇ ਤਰ੍ਹਾਂ ਤੇਰਾ ਪਤੀ ਅਤੇ ਤੇਰੀ ਔਲਾਦ ਵੀ ਸਿੱਖ ਹੋਵੇਗੀ।

ਪਿਤਾ ਦੇ ਬਚਨ ਸੁਣ ਕੇ ਭਾਈ ਸਾਧੂ ਦੀਵਾਨ ਵਿਚ ਗਿਆ ਅਤੇ ਗੁਰੂ ਜੀ ਦੇ ਉਪਦੇਸ਼ ਸੁਣ ਕੇ ਸਿੱਖੀ ਵੱਲ ਪ੍ਰੇਰਿਆ ਗਿਆ ਅਤੇ ਸੋਚਿਆ ਕਿ ਅਸੀਂ ਹਿੰਦੂ ਹੋ ਕੇ ਮੁਸਲਮਾਨ ਦੀ ਪੂਜਾ ਕਰਦੇ ਹਾਂ। ਅਸਾਂ ਆਪਣਾ ਜਨਮ ਗਵਾ ਲਿਆ ਹੈ ਅਤੇ ਗੁਰੂ ਜੀ ਪਾਸੋਂ ਪਾਹੁਲ ਲੈ ਕੇ ਸਿੱਖ ਹੋ ਗਿਆ। ਜਦੋਂ ਡੋਲੀ ਪਿੰਡ ਤੁਕਲਾਣੀ ਪੁੱਜੀ ਤਾਂ ਵਰ ਦੇ ਰਿਸ਼ਤੇਦਾਰ ਉਸ ਨੂੰ ਸਖੀ ਸਰਵਰ ਦੀ ਪੂਜਾ ਲਈ ਲੈ ਗਏ। ਉਸ ਨੇ ਕਿਹਾ ਕਿ ਮੈਂ ਇਕ ਨਿਰੰਕਾਰ ਦਾ ਪੁਜਾਰੀ ਹੋ ਗਿਆ ਹਾਂ ਅਤੇ ਕਹੀ ਲੈ ਕੇ ਘਰ ਵਿਚ ਬਣੀ ਮੜ੍ਹੀ ਨੂੰ ਪੁੱਟਣ ਲੱਗ ਪਿਆ। ਪਿਓ ਨੇ ਸਮਝਿਆ, ਮੇਰਾ ਪੁੱਤਰ ਪਾਗਲ ਹੋ ਗਿਆ ਹੈ, ਪਰ ਭਾਈ ਸਾਧੂ ਨੇ ਕੋਈ ਗੱਲ ਨਾ ਸੁਣੀ ਅਤੇ ਮੜ੍ਹੀ ਦਾ ਨਾਮ-ਨਿਸ਼ਾਨ ਮਿਟਾ ਕੇ ਹੀ ਸਾਹ ਲਿਆ। ਪਿਓ ਨੇ ਫਿਰ ਮੜ੍ਹੀ ਬਣਾ ਦਿੱਤੀ ਜੋ ਭਾਈ ਸਾਧੂ ਨੇ ਫਿਰ ਨਸ਼ਟ ਕਰ ਦਿੱਤੀ। ਸਿੱਟੇ ਵਜੋਂ ਲੋਕਾਂ ਦਾ ਵਿਸ਼ਵਾਸ ਸਖੀ ਸਰਵਰ ਤੋਂ ਹਟ ਗਿਆ। ਕਹਿਣ ਲੱਗੇ ਕਿ ਜੋ ਆਪਣੀ ਰੱਖਿਆ ਖ਼ੁਦ ਨਹੀਂ ਕਰ ਸਕਦਾ, ਉਸ ਨੇ ਸਾਡਾ ਕੀ ਸੰਵਾਰਨਾ ਹੈ ? ਸਮਾਂ ਪਾ ਕੇ ਭਾਈ ਸਾਧੂ ਦੇ ਘਰ ਇਕ ਬਹੁਤ ਸੋਹਣਾ ਪੁੱਤਰ ਜਨਮਿਆ, ਜਿਸ ਦਾ ਨਾਮ ਰੂਪ ਚੰਦ ਰੱਖਿਆ ਗਿਆ। ਜਦੋਂ ਇਹ ਲੜਕਾ ਪੰਦਰਾਂ ਵਰ੍ਹਿਆਂ ਦਾ ਹੋਇਆ ਤਾਂ ਇਕ ਦਿਨ ਆਪਣੇ ਪਿਤਾ ਨਾਲ ਲੱਕੜਾਂ ਕੱਟਣ ਗਿਆ। ਉਹ ਆਪਣੇ ਨਾਲ ਇਕ ਚਮੜੇ ਦੀ ਮਸ਼ਕ ਪਾਣੀ ਦੀ ਭਰ ਕੇ ਕੰਮ ਕਰਦਿਆਂ, ਆਪਣੀ ਤ੍ਰੇਹ ਬੁਝਾਉਣ ਲਈ ਲੈ ਗਏ ਅਤੇ ਜੰਗਲ ਵਿਚ ਇਕ ਰੁੱਖ ਨਾਲ ਟੰਗ ਦਿੱਤੀ। ਜਦੋਂ ਤ੍ਰੇਹ ਲੱਗੀ ਤਾਂ ਵੇਖਿਆ ਕਿ ਪਾਣੀ ਬਹੁਤ ਠੰਢਾ ਹੈ। ਗੁਰੂ ਹਰਿਗੋਬਿੰਦ ਸਾਹਿਬ ਉਦੋਂ ਫਿਰ ਡਰੋਲੀ ਆਏ ਹੋਏ ਸਨ। ਪਿਓ ਪੁੱਤਰ ਨੇ ਸੋਚਿਆ ਕਿ ਅਜਿਹਾ ਠੰਢਾ ਪਾਣੀ ਤਾਂ ਗੁਰੂ ਜੀ ਦੀ ਰਸਨਾ ਲਾਇਕ ਹੋਣਾ ਚਾਹੀਦਾ ਹੈ। ਕੰਮ ਕਰਦਿਆਂ ਤ੍ਰੇਹ ਨਾਲ ਉਹ ਬੇਹੋਸ਼ ਹੋ ਗਏ, ਪਰ ਪਾਣੀ ਨਾ ਪੀਤਾ। ਗੁਰੂ ਜੀ ਉਧਰੋਂ ਡਰੌਲੀ ਤੋਂ, ਜਿਥੇ ਉਹ ਦੁਪਹਿਰ ਵੇਲੇ ਇਕ ਠੰਢੇ ਕੀਤੇ ਕਮਰੇ ਵਿਚ ਆਰਾਮ ਕਰ ਰਹੇ ਸਨ, ਝਟ ਉੱਠ ਕੇ ਤੀਹ ਮੀਲ ਦੀ ਵਿੱਥ ਪੁਰ ਤੁਕਲਾਣੀ ਪੁੱਜੇ ਅਤੇ ਠੰਢਾ ਪਾਣੀ ਪੀ ਕੇ ਸਿੱਖਾਂ ਦੀ ਲਾਲਸਾ ਪੂਰੀ ਕੀਤੀ। ਉਹ ਭਾਈ ਰੂਪ ਚੰਦ ਨੂੰ ਦੇਖ ਕੇ ਬੜੇ ਪ੍ਰਸੰਨ ਹੋਏ ਅਤੇ ਉਸ ਨੂੰ ਇਕ ਤਲਵਾਰ ਅਤੇ ਚੋਗਾ ਬਖ਼ਸ਼ਿਆ। ਰੂਪ ਚੰਦ ਨੇ ਗੁਰੂ ਜੀ ਦੀ ਬਖ਼ਸ਼ਿਸ਼ ਨੂੰ ਪਵਿੱਤਰ ਸਮਝ ਕੇ, ਪਹਿਨਣ ਦੀ ਥਾਂ, ਸਿਰ ਪੁਰ ਚੁੱਕ ਲਿਆ। ਜਦੋਂ ਭਾਈ ਸਾਧੂ ਨੇ ਗੁਰੂ ਜੀ ਨੂੰ ਇਹ ਦੱਸਿਆ ਕਿ ਤੁਕਲਾਣੀ ਦੇ ਵਸਨੀਕ, ਜੋ ਸਖੀ ਸਰਵਰ ਦੇ ਪੁਜਾਰੀ ਹਨ, ਉਨ੍ਹਾਂ ਨਾਲ ਸਿੱਖ ਬਣ ਜਾਣ ਕਰਕੇ ਭੈੜਾ ਸਲੂਕ ਕਰਦੇ ਹਨ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਆਖਿਆ ਕਿ ਤੁਸੀਂ ਇਹ ਪਿੰਡ ਛੱਡ ਦਿਓ ਅਤੇ ਗੁਰੂ ਜੀ ਨੇ ਸੰਮਤ 1688 ਵਿਚ ਤੁਕਲਾਣੀ ਤੋਂ 6 ਮੀਲ ਦੀ ਵਿੱਥ ਪੁਰ 'ਭਾਈ ਰੂਪਾ' ਪਿੰਡ ਦੀ ਨੀਂਹ ਰੱਖੀ। ਇਹ ਰਿਆਸਤ ਨਾਭਾ ਵਿਚ ਇਕ ਚੋਖਾ ਕਸਬਾ ਬਣ ਗਿਆ। ਦੂਜੇ ਵਰ੍ਹੇ ਗੁਰੂ ਜੀ ਫਿਰ ਉਥੋਂ ਲੰਘੇ ਤਾਂ ਭਾਈ ਰੂਪੇ ਨੇ ਗੁਰੂ ਜੀ ਸਮੇਤ ਉਨ੍ਹਾਂ ਦੇ ਤਿੰਨ ਹਜ਼ਾਰ ਅਨੁਯਾਈਆਂ ਨੂੰ ਪ੍ਰਸ਼ਾਦਿ ਛਕਾਇਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਰੂਪ

ਚੰਦ ਨੂੰ 'ਭਾਈ' ਦਾ ਖ਼ਿਤਾਬ ਬਖ਼ਸ਼ ਕੇ 'ਮੰਜੀ' ਕਾਇਮ ਕੀਤੀ ਅਤੇ ਸਤਲੁਜੋਂ ਪਾਰ ਦੇ ਇਲਾਕੇ ਦਾ 'ਮਸੰਦ' ਥਾਪਿਆ। ਤਿਲੋਕਾ ਅਤੇ ਰਾਮਾ, ਚੌਧਰੀ ਫੂਲ ਦੇ ਪੁੱਤਰ ਭਾਈ ਰੂਪੇ ਦੇ ਪ੍ਰਚਾਰ ਨਾਲ ਸਿੱਖ ਬਣੇ, ਜਿਨ੍ਹਾਂ ਤੋਂ ਪਟਿਆਲੇ, ਨਾਭੇ ਅਤੇ ਜੀਂਦ ਦੇ ਰਾਜੇ ਉਤਪੰਨ ਹੋਏ।

ਭਾਈ ਰੂਪੇ ਦੇ ਸੱਤ ਪੁੱਤਰ ਸਨ। ਉਨ੍ਹਾਂ ਦੇ ਸਤਵੇਂ ਪੁੱਤਰ ਭਾਈ ਧਰਮ ਸਿੰਘ ਦੀ ਵੰਸ਼ ਵਿਚ ਭਾਈ ਨਰਾਇਣ ਸਿੰਘ ਹੋਏ ਜੋ ਭਾਈ ਸਾਹਿਬ ਦੀ ਔਲਾਦ ਵਿਚ ਸਭ ਤੋਂ ਉੱਘੇ ਸੱਜਣ ਹਨ। ਫੂਲਕੀਆਂ ਰਿਆਸਤਾਂ ਨੇ ਲੰਗਰ ਲਈ ਕਈ ਪਿੰਡ ਇਸ ਗੱਦੀ ਦੇ ਨਾਂ ਲਾਏ। ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸੰਨ 1807 ਵਿਚ ਦੂਜੀ ਵਾਰ ਸਤਲੁਜੋਂ ਪਾਰ ਦੀਆਂ ਸਿੱਖ ਰਿਆਸਤਾਂ ਪੁਰ ਹਮਲਾ ਕੀਤਾ ਤਾਂ ਬਾਗੜੀਆਂ ਵਿਚ ਉਨ੍ਹਾਂ ਦੀ ਚੰਗੀ ਆਓ-ਭਗਤ ਕੀਤੀ ਗਈ। ਮਹਾਰਾਜੇ ਨੇ ਸੱਤ ਸੌ ਮਣ ਲੂਣ ਲੰਗਰ ਲਈ ਅਰਦਾਸ ਕਰਾਇਆ ਤੇ ਰਾਜਾ ਫ਼ਤਹਿ ਸਿੰਘ ਆਹਲੂਵਾਲੀਆ ਕਪੂਰਥਲੇ ਵਾਲੇ ਨੇ ਇਕ ਪਿੰਡ ਮੰਗਰਾਲੀ ਨਾਮ ਦਾ ਲੰਗਰ ਦੇ ਨਾਮ ਲਗਾਇਆ। ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਬਾਗੜੀਆਂ ਨੂੰ ਆਪਣੇ ਤਹਿਤ ਵਿਚ ਲੈਣਾ ਚਾਹਿਆ ਪਰ ਕੈਪਟਨ ਮਰੇ, ਜੋ ਉਦੋਂ ਪੋਲੀਟੀਕਲ ਏਜੰਟ ਸੀ, ਪਾਸ ਫ਼ਰਿਆਦ ਕਰਨ 'ਤੇ ਮਹਾਰਾਜੇ ਨੂੰ ਪਿੱਛੇ ਹਟਣਾ ਪਿਆ।

ਭਾਈ ਨਾਰਾਇਣ ਸਿੰਘ ਨੂੰ ਬਾਗੜੀਆਂ ਵਿਚ ਮੈਜਿਸਟਰੇਟ ਅਤੇ ਸਿਵਲ ਜੱਜ ਦੇ ਅਧਿਕਾਰ ਮਿਲੇ। ਸਾਰੇ ਮਾਲਵੇ ਵਿਚ ਉਨ੍ਹਾਂ ਦਾ ਅਸਰ ਰਸੂਖ਼ ਸੀ। ਉਹ ਵਾਇਸਰਾਇ ਦੇ ਦਰਬਾਰੀ ਵੀ ਬਣਾਏ ਗਏ।



1889 ਈ: ਵਿਚ ਉਨ੍ਹਾਂ ਦੀ ਮੌਤ ਮਗਰੋਂ ਗੱਦੀ ਉਨ੍ਹਾਂ ਦੇ ਮੁਤਬੰਨੇ ਪੁੱਤਰ ਭਾਈ ਅਰਜਨ ਸਿੰਘ ਨੂੰ ਮਿਲੀ। ਇਹ ਫ਼ਾਰਸੀ ਅਤੇ ਅੰਗਰੇਜ਼ੀ ਚੰਗੀ ਜਾਣਦੇ ਸਨ ਅਤੇ ਗੁਰਮਤਿ ਦੇ ਚੰਗੇ ਵਿਦਵਾਨ ਅਤੇ ਰਾਗ ਵਿਦਿਆ ਵਿਚ ਵੀ ਮਾਹਰ ਸਨ। ਆਪ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਦੇ ਪਹਿਲੇ ਪ੍ਰਧਾਨ ਸਨ ਅਤੇ ਖ਼ਾਲਸਾ ਕਾਲਜ ਦੀ ਮੈਨੇਜਿੰਗ ਕਮੇਟੀ ਦੇ ਵੀ ਮੈਂਬਰ ਰਹੇ। ਆਪ ਨੂੰ ਧਰਮ ਪ੍ਰਚਾਰ ਦੀ ਲਗਨ ਸੀ। ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਦਾ ਜਥਾ ਧਰਮ ਪ੍ਰਚਾਰ ਲਈ (ਕ੍ਰਿਸਮਿਸ) ਵੱਡੇ ਦਿਨਾਂ ਦੀਆਂ ਛੁੱਟੀਆਂ ਵਿਚ ਸਿੰਧ ਵਿਚ ਜਾਂਦਾ ਹੁੰਦਾ ਸੀ। ਆਪ ਇਹ ਜਥਾ ਲੈ ਕੇ ਸਿੰਧ ਗਏ ਅਤੇ ਸ਼ਬਦ ਕੀਰਤਨ ਵਿਚ ਭਾਗ ਲੈ ਕੇ ਸੰਗਤ ਨੂੰ ਨਿਹਾਲ ਕੀਤਾ। 1938 ਈ: ਵਿਚ ਆਪ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦੇ, ਜੋ ਸ੍ਰੀ ਅੰਮ੍ਰਿਤਸਰ ਵਿਚ ਹੋਈ, ਪ੍ਰਧਾਨ ਬਣੇ। ਭਾਈ ਅਰਜਨ ਸਿੰਘ ਜੀ ਦੇ ਗੁਰਪੁਰੀ ਸਿਧਾਰ ਜਾਣ ਮਗਰੋਂ ਹੁਣ ਭਾਈ ਅਰਦਮਨ ਸਿੰਘ, ਜੋ ਉਸ ਗੱਦੀ 'ਤੇ ਬਿਰਾਜਮਾਨ ਹਨ, ਧਾਰਮਿਕ ਮਾਮਲਿਆਂ ਵਿਚ ਬਹੁਤ ਦਿਲਚਸਪੀ ਲੈਂਦੇ ਹਨ ਅਤੇ ਰਾਗ ਵਿਦਿਆ ਵਿਚ ਵੀ ਨਿਪੁੰਨ ਹਨ। ਭਾਈ ਅਰਜਨ ਸਿੰਘ ਜੀ ਬੜੇ ਮਿੱਠ-ਬੋਲੇ ਸਨ। ਫੂਲਕੀਆਂ ਰਿਆਸਤਾਂ ਦੇ ਰਾਜੇ ਅੰਮ੍ਰਿਤ ਇਨ੍ਹਾਂ ਪਾਸੋਂ ਹੀ ਛਕਦੇ ਸਨ।

# ਉਦੇਸ਼-ਵਿਹੂਣੀ ਵਿੱਦਿਆ

[25-26 ਜਨਵਰੀ 1941 ਨੂੰ ਅੰਮ੍ਰਿਤਸਰ ਵਿਚ ਇਕ ਵਿੱਦਿਅਕ ਕਾਨਫ਼ਰੰਸ ਹੋਈ ਸੀ। ਉਸ ਦੇ ਪ੍ਰਧਾਨਗੀ ਐਡਰੈੱਸ ਵਿਚ ਪ੍ਰਿੰਸੀਪਲ ਸਾਹਿਬ ਨੇ ਵਿੱਦਿਆ ਤੇ ਪੰਜਾਬੀ ਬਾਬਤ ਕਿਹਾ]

ਇਸ ਤੋਂ ਕਿਸੇ ਨੂੰ ਨਾਂਹ ਨਹੀਂ ਕਿ ਇਸ ਵੇਲੇ ਦੇ ਵਿੱਦਿਆ ਦੇ ਤਰੀਕੇ ਵਿਚ ਕੁਝ ਨੁਕਸ ਹਨ ਤਾਂ ਭੀ ਵਿੱਦਿਆ ਬਾਬਤ ਬਹੁਤ ਸਾਰੀ ਨੁਕਤਾਚੀਨੀ ਸਾਫ਼ ਨਾ ਸੋਚ ਸਕਣ ਦੇ ਕਾਰਨ ਹੈ। ਪੜ੍ਹਿਆਂ ਲਿਖਿਆਂ ਵਿਚ ਬੇਰੁਜ਼ਗਾਰੀ ਦੀ ਸ਼ਿਕਾਇਤ ਦਿਨੋ-ਦਿਨ ਵੱਧ ਰਹੀ ਹੈ ਤੇ ਇਸੇ ਤੋਂ ਬਹੁਤ ਸਾਰੇ ਨੁਕਤਾਚੀਨ ਵਿੱਦਿਆ ਨੂੰ ਭੰਡ ਰਹੇ ਹਨ। ਉਨ੍ਹਾਂ ਦੀ ਸਲਾਹ ਇਹ ਹੈ ਕਿ ਵਿਦਿਆਰਥੀਆਂ ਨੂੰ ਦਸਤਕਾਰੀ ਸਿਖਾਉਣੀ ਚਾਹੀਦੀ ਹੈ ਤਾਂ ਜੋ ਉਹ ਸਕੂਲੋਂ ਨਿਕਲਦੇ ਹੀ ਕੰਮ 'ਤੇ ਲੱਗ ਜਾਣ ਤੇ ਮਾਪਿਆਂ ਜਾਂ ਸਮਾਜ ਦੇ ਸਿਰ 'ਤੇ ਉਨ੍ਹਾਂ ਦਾ ਬੋਝ ਨਾ ਰਹੇ।

ਪਰ ਉਹ ਲੋਕ ਇਹ ਨਹੀਂ ਜਾਣਦੇ ਕਿ ਕਿਸੇ ਤਬਦੀਲੀ ਨਾਲ ਭੀ ਕੰਮ ਨਹੀਂ ਪੈਦਾ ਹੋਣ ਲੱਗਾ। ਦਸਤਕਾਰੀ ਸਿੱਖੇ ਹੋਏ ਨੌਜਵਾਨਾਂ ਨੂੰ ਕੰਮ 'ਤੇ ਲਾਉਣ ਲਈ ਬੜੇ ਵੱਡੇ ਕਾਰਖ਼ਾਨੇ ਜ਼ਰੂਰੀ ਹਨ, ਨਹੀਂ ਤਾਂ ਉਹ ਫੇਰ ਭੀ ਵਿਹਲੇ ਰਹਿਣਗੇ। ਅਮਰੀਕਾ ਤੇ ਯੂਰਪ ਵਿਚ ਕਈ ਹਿੱਸੇ ਹਨ, ਜਿਨ੍ਹਾਂ ਵਿੱਦਿਆ ਦੇ ਤਰੀਕੇ ਵਿਚ ਕੋਈ ਕਸਰ ਨਹੀਂ ਰਹਿਣ ਦਿੱਤੀ। ਉਥੇ ਭੀ ਵੱਸੋਂ ਦਾ ਬਹੁਤ ਸਾਰਾ ਹਿੱਸਾ ਵਿਹਲਾ ਰਹਿੰਦਾ ਹੈ ਤੇ ਗੌਰਮਿੰਟ ਦੀ ਬਖ਼ਸ਼ਸ਼ ਦੇ ਸਿਰ 'ਤੇ ਗੁਜ਼ਾਰਾ ਕਰਦਾ ਹੈ। ਕੰਮ ਦਾ ਸਵਾਲ ਦੇਸ਼ ਦੀ ਮਾਇਕ ਬਣਤਰ ਦੇ ਸਿਰ 'ਤੇ ਹੈ। ਜਿੰਨਾ ਚਿਰ ਉਹ ਢਾਂਚਾ ਦੇਸ਼ ਦੀਆਂ ਹਾਲਤਾਂ ਦੇ ਅਨੁਕੂਲ ਨਹੀਂ ਹੁੰਦਾ, ਓਨਾ ਚਿਰ ਇਸ ਮਸ਼ੀਨੀ-ਜਗਤ ਵਿਚ ਥੋੜ੍ਹੀ ਜਾਂ ਬਹੁਤੀ ਬੇਰੁਜ਼ਗਾਰੀ ਜ਼ਰੂਰ ਰਹੇਗੀ।



ਸਾਡੇ ਵਿੱਦਿਆ ਦੇ ਤਰੀਕੇ ਦੀ ਖ਼ੂਬਸੂਰਤੀ ਮਾਰਨ ਵਾਲਾ ਵੱਡਾ ਨੁਕਸ ਇਹ ਹੈ ਕਿ ਇਹ ਮੰਤਵ ਰਹਿਤ ਹੈ ਤੇ ਕੋਈ ਉੱਚ-ਖ਼ਿਆਲ ਐਸਾ ਸਾਡੇ ਸਾਹਮਣੇ ਨਹੀਂ, ਜਿਸ ਨਾਲ ਵਿਦਿਆਰਥੀਆਂ ਨੂੰ ਪ੍ਰੇਰਨਾ ਮਿਲੇ। ਬਹੁਤ ਸਾਰੇ ਪ੍ਰਾਈਵੇਟ ਆਸ਼ਰਮ ਮਜ਼੍ਹਬੀ ਹਨ ਤੇ ਖ਼ਰਚ ਪੂਰੇ ਕਰਨ ਲਈ ਲੋਕਾਂ ਦੇ ਮਜ਼੍ਹਬੀ ਵਲਵਲੇ ਨੂੰ ਵਰਤਦੇ ਹਨ। ਅਫ਼ਸੋਸ ਇਸ ਗੱਲ ਦਾ ਹੈ ਕਿ ਗ੍ਰਾਂਟ ਗਵਾ ਲੈਣ ਦਾ ਡਰ ਸਾਰੇ ਜੋਸ਼ ਦਾ ਨਾਸ ਕਰ ਰਿਹਾ ਹੈ ਤੇ ਇਉਂ ਸਾਰਾ ਕੰਮ ਬਸ ਬੱਝੀਆਂ ਲੀਹਾਂ ਉੱਤੇ ਮਸ਼ੀਨ ਵਾਂਗ ਹੁੰਦਾ ਰਹਿੰਦਾ ਹੈ।

## ਵਿੱਦਿਆ ਦਾ ਵਸੀਲਾ

ਅੱਗੇ ਚੱਲ ਕੇ ਉਨ੍ਹਾਂ ਸਲਾਹ ਦਿੱਤੀ ਕਿ ਵਿੱਦਿਆ ਦਾ ਵਸੀਲਾ ਅੰਗਰੇਜ਼ੀ ਦੀ ਥਾਂ ਦੇਸੀ ਬੋਲੀ (ਜਾਂ ਲੋੜ ਅਨੁਸਾਰ ਦੇਸੀ ਬੋਲੀਆਂ) ਨੂੰ ਬਣਾਉਣ ਲਈ ਛੇਤੀ

ਤੋਂ ਛੇਤੀ ਉੱਦਮ ਕਰਨ ਦੀ ਲੋੜ ਹੈ। ਉਨ੍ਹਾਂ ਨੇ ਦੱਸਿਆ ਕਿ ਇਸ ਵੇਲੇ ਕਿਵੇਂ ਵਿਦਵਾਨਾਂ ਦੀ ਬਹੁਤ ਭਾਰੀ ਸੰਮਤੀ ਇਸ ਵੱਲ ਹੈ। ਇਹ ਬਹਾਨਾ ਥੋਥਾ ਹੈ ਕਿ ਦੇਸੀ ਬੋਲੀਆਂ ਨੇ ਪੂਰੀ ਤਰੱਕੀ ਨਹੀਂ ਕੀਤੀ। ਇਹ ਕਹਿਣ ਵਾਲੇ ਲੋਕ ਇਕ ਜ਼ਰੂਰੀ ਗੱਲ ਭੁੱਲ ਜਾਂਦੇ ਹਨ ਕਿ ਬੋਲੀ ਦੀ ਵਰਤੋਂ ਨਾਲ ਹੀ ਬੋਲੀ ਤਰੱਕੀ ਕਰਦੀ ਹੈ। ਜੇ ਅਸੀਂ ਵਿੱਦਿਆ ਲਈ ਸਦਾ ਅੰਗਰੇਜ਼ੀ ਹੀ ਵਰਤਦੇ ਰਹੇ ਤੇ ਆਪਣੀ ਬੋਲੀ ਨੂੰ ਮੌਕਾ ਹੀ ਨਾ ਦਿੱਤਾ ਤਾਂ ਅਸੀਂ ਕਿਆਮਤ ਤਕ ਭੀ ਤਰੱਕੀ ਨਹੀਂ ਕਰ ਸਕਾਂਗੇ।

## ਉਰਦੂ, ਹਿੰਦੀ, ਗੁਰਮੁਖੀ

ਉਰਦੂ, ਹਿੰਦੀ, ਗੁਰਮੁਖੀ ਦੀ ਬਹਿਸ ਦਾ ਜ਼ਿਕਰ ਕਰਦਿਆਂ ਪ੍ਰਿੰਸੀਪਲ ਸਾਹਿਬ ਨੇ ਮਾਨਯੋਗ ਵਿੱਦਿਅਕ ਵਜ਼ੀਰ ਦੇ ਲਫ਼ਜ਼ ਦੁਹਰਾਏ ਤੇ ਕਿਹਾ ਕਿ ਇਨ੍ਹਾਂ ਵਿਚ ਦੱਸੀਆਂ ਕਈ ਗੱਲਾਂ ਠੀਕ ਨਹੀਂ। ਫਿਰ ਉਨ੍ਹਾਂ ਨੇ ਯੂਨੀਵਰਸਿਟੀ ਦੀ ਪੜਤਾਲੀਆ ਕਮੇਟੀ ਦੀ ਰਿਪੋਰਟ ਦਾ ਜ਼ਿਕਰ ਕੀਤਾ ਤੇ ਦੱਸਿਆ ਕਿ ਉਸ ਕਮੇਟੀ ਦੀ ਸਿਫ਼ਾਰਸ਼ ਇਹੀ ਹੈ ਕਿ ਬੱਚਿਆਂ ਨੂੰ ਉਸ ਬੋਲੀ ਰਾਹੀਂ ਪੜ੍ਹਾਉਣਾ ਚਾਹੀਦਾ ਹੈ ਜੋ ਉਨ੍ਹਾਂ ਨੂੰ ਸਭ ਤੋਂ ਵੱਧ ਆਉਂਦੀ ਹੈ ਤੇ ਭਾਵੇਂ ਹੁਣ ਵਾਂਗੂੰ ਹੋਰਨਾਂ ਲਈ ਭੀ ਗੁੰਜਾਇਸ਼ ਹੋਵੇ। ਉਨ੍ਹਾਂ ਕਿਹਾ ਕਿ ਪ੍ਰੀਮੀਅਰ ਨੇ ਗੁੰਝਲ ਨੂੰ ਸੁਲਝਾ ਲਿਆ ਹੈ। ਭਾਵੇਂ status quo ਦਾ ਲਫ਼ਜ਼ ਇਥੇ ਏਡਾ ਜਚਦਾ ਨਹੀਂ ਸੀ। ਫਿਰ ਉਨ੍ਹਾਂ ਖੋਲ੍ਹ ਕੇ ਦੱਸਿਆ ਕਿ **ਪੰਜਾਬ ਵਾਸੀਆਂ ਦੀ ਬੋਲੀ ਪੰਜਾਬੀ ਹੈ। ਹਿੰਦੀ ਤੇ ਉਰਦੂ ਵਾਲਿਆਂ ਦਾ ਝਗੜਾ ਸਿਰਫ਼ ਅੱਖਰਾਂ ਦਾ ਝਗੜਾ ਹੈ, ਪਰ ਪੰਜਾਬੀ ਦੇ ਹਮਾਇਤੀ ਅੱਖਰਾਂ ਵਾਸਤੇ ਨਹੀਂ ਲੜਦੇ, ਉਹ ਤਾਂ ਇਹ ਚਾਹੁੰਦੇ ਹਨ ਕਿ ਉਨ੍ਹਾਂ ਦੀ ਮਾਦਰੀ ਜ਼ਬਾਨ ਰਾਹੀਂ ਵਿੱਦਿਆ ਦਿੱਤੀ ਜਾਵੇ।**

ਜੇ ਗੌਰਮਿੰਟ ਛੇਤੀ ਤੋਂ ਛੇਤੀ ਵਿੱਦਿਆ ਪ੍ਰਚੱਲਤ ਕਰਨਾ ਚਾਹੁੰਦੀ ਹੈ ਤਾਂ ਸਿੱਧਾ ਰਸਤਾ ਇਹੀ ਹੈ ਕਿ ਪੰਜਾਬੀ ਰਾਹੀਂ ਵਿੱਦਿਆ ਦਾ ਫ਼ੈਸਲਾ ਕੀਤਾ ਜਾਵੇ। ਹਾਂ, ਅੰਬਾਲੇ ਤੋਂ ਪਰੇਡੇ ਦੇ ਜ਼ਿਲ੍ਹਿਆਂ ਨੂੰ, ਜਿਥੇ ਹਿੰਦੁਸਤਾਨੀ ਬੋਲੀ ਜਾਂਦੀ ਹੈ, ਹਿੰਦੁਸਤਾਨੀ ਦੀ ਖੁਲ੍ਹ ਦਿੱਤੀ ਜਾਵੇ। ਸਾਰੇ ਦੇਸ਼ ਦੀ ਸਾਂਝੀ ਬੋਲੀ, ਹਿੰਦੁਸਤਾਨੀ, ਨੂੰ ਵਡੇਰੀਆਂ ਜਮਾਤਾਂ ਵਿਚ ਸ਼ੁਰੂ ਕੀਤਾ ਜਾਵੇ ਜਿਵੇਂ ਕਿ ਹੋਰ ਸੂਬਿਆਂ ਵਿਚ ਹੋ ਰਿਹਾ ਹੈ। ਜੇ ਰਾਜਸੀ ਹਾਲਤ ਸਦਕਾ ਗੌਰਮਿੰਟ ਸਾਰੇ ਸੂਬੇ ਲਈ ਇਹ ਕੁਝ ਨਹੀਂ ਕਰ ਸਕਦੀ ਤਾਂ ਖ਼ਾਸ ਹਿੱਸਿਆਂ ਵਿਚ ਕੀਤਾ ਜਾ ਸਕਦਾ ਹੈ।

ਤੀਜੀ ਸਲਾਹ ਇਹ ਸੀ ਕਿ ਸਿੱਖ ਤੇ ਹਿੰਦੂ ਮੁੰਡੇ ਜੋ ਪੰਜਾਬੀ ਤੇ ਹਿੰਦੀ ਰਾਹੀਂ ਵਿੱਦਿਆ ਲੈਣੀ ਚਾਹੁਣ, ਲੜਕੀਆਂ ਦੇ ਸਕੂਲਾਂ ਵਿਚ ਦਾਖ਼ਲ ਹੋ ਜਾਣ ਕਿਉਂਕਿ ਸਾਨੂੰ ਸਾਂਝੀ ਵਿੱਦਿਆ 'ਤੇ ਕੋਈ ਇਤਰਾਜ਼ ਨਹੀਂ।

ਉਨ੍ਹਾਂ ਨੇ ਆਪਣੇ ਬਰਮਾ ਜਾਣ ਦਾ ਜ਼ਿਕਰ ਕੀਤਾ ਤੇ ਦੱਸਿਆ ਕਿ 95 ਫ਼ੀਸਦੀ ਬਰਮੀ ਪੜ੍ਹੇ ਲਿਖੇ ਹਨ। ਉਨ੍ਹਾਂ ਨੇ ਕਿਹਾ ਕਿ ਗੁਰਦੁਆਰਿਆਂ, ਮੰਦਰਾਂ ਤੇ ਮਸੀਤਾਂ ਨੂੰ ਆਪਣੀ ਬੋਲੀ ਵਿਚ ਵਿੱਦਿਆ ਪ੍ਰਚਾਰਨ ਵਿਚ ਸਹਾਈ ਕਰਨਾ ਚਾਹੀਦਾ ਹੈ ਜਿਵੇਂ ਬਰਮਾ ਵਿਚ ਕੀਤਾ ਜਾਂਦਾ ਹੈ ਅਤੇ ਇਸ ਨਾਲ ਪੈਸੇ ਦਾ ਸਵਾਲ ਭੀ ਬਹੁਤ ਹੱਦ ਤਕ ਹੱਲ ਹੋ ਜਾਏਗਾ।

# ਪ੍ਰਿੰਸੀਪਲ ਜੋਧ ਸਿੰਘ : ਵਾਰਧਾ ਸਕੀਮ ਉੱਤੇ

ਇਸ ਵਾਰ ਦੀ ਕਾਨਫ਼ਰੰਸ ਦੀ ਕਾਰਵਾਈ ਦਾ ਅਤਿ ਜ਼ਰੂਰੀ ਤੇ ਅਤਿ ਸ਼ਲਾਘਾ ਯੋਗ ਹਿੱਸਾ ਪ੍ਰਿੰਸੀਪਲ ਜੋਧ ਸਿੰਘ ਜੀ ਦਾ ਪ੍ਰਧਾਨਗੀ-ਪੱਤਰ ਹੈ। ਇਸ ਵਿਚ ਉਨ੍ਹਾਂ ਲਗਪਗ ਸਾਰੇ ਸੰਸਾਰ ਦੀਆਂ ਮੁਖ਼ਤਲਿਫ਼ ਵਿੱਦਿਆ-ਪ੍ਰਣਾਲੀਆਂ ਦਾ ਵਰਣਨ ਕੀਤਾ ਹੈ, ਖ਼ਾਸ ਕਰਕੇ ਹਿੰਦੁਸਤਾਨ ਅਤੇ ਹੋਰ ਵੀ ਖ਼ਾਸ ਕਰਕੇ ਪੰਜਾਬ ਦੀ ਵਿੱਦਿਆ ਦੇ ਵਰਤਮਾਨ ਤੇ ਭਵਿੱਸ਼ ਉੱਤੇ ਬਹੁਤ ਸੁਹਣਾ ਚਾਨਣਾ ਪਾਇਆ ਹੈ। ਇਸ ਸਾਰੇ ਪ੍ਰਧਾਨਗੀ-ਪੱਤਰ ਵਿੱਚੋਂ ਅਸੀਂ ਕੇਵਲ ਆਪ ਦੇ ਵਾਰਧਾ ਸਕੀਮ ਬਾਰੇ ਪ੍ਰਗਟ ਕੀਤੇ ਵਿਚਾਰ, ਪਾਠਕਾਂ ਦੀ ਦਿਲਚਸਪੀ ਲਈ ਦੇਂਦੇ ਹਾਂ :

ਹੁਣ ਮੈਂ ਸੱਤਾਂ ਵਰ੍ਹਿਆਂ ਤੋਂ ਮਗਰੋਂ ਦੀ ਮੁੱਢਲੀ ਵਿੱਦਿਆ ਵੱਲ ਆਉਂਦਾ ਹਾਂ। ਇਸ ਸੰਬੰਧ ਵਿਚ ਵਾਰਧਾ ਸਕੀਮ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਇਹ ਸਕੀਮ ਕੋਈ ਨਵੀਂ ਨਹੀਂ। ਯੂਰਪ ਵਿਚ ਕਈ ਸਾਲਾਂ ਤੋਂ ਉਨ੍ਹਾਂ ਅਸੂਲਾਂ ਦਾ ਪ੍ਰਚਾਰ ਹੋ ਰਿਹਾ ਹੈ ਤੇ ਉਨ੍ਹਾਂ ਦੀ ਨੀਂਹ 'ਤੇ ਅਮਲੀ ਤਜਰਬੇ ਹੋ ਰਹੇ ਹਨ, ਜਿਨ੍ਹਾਂ ਅਸੂਲਾਂ ਪੁਰ ਵਾਰਧਾ ਸਕੀਮ ਦੀ ਬੁਨਿਆਦ ਰੱਖੀ ਗਈ ਹੈ। ਜਿਨ੍ਹਾਂ ਸੱਜਣਾਂ ਨੇ ਐਡੋਲਫ਼ ਫ਼ੈਰੀਅਰ ਦੀ ਪੁਸਤਕ *Activity School* ਨੂੰ, ਜਿਸ ਦਾ ਕੇ.ਜੀ. ਸਈਦੈਨ ਸਾਹਿਬ—ਜੋ ਅੱਜ-ਕੱਲ੍ਹ ਰਿਆਸਤ ਕਸ਼ਮੀਰ ਵਿਚ ਮਹਿਕਮਾ ਤਾਲੀਮ ਦੇ ਡਾਇਰੈਕਟਰ ਹਨ—ਨੇ ਅੰਗਰੇਜ਼ੀ ਵਿਚ ਉੱਲਥਾ ਕੀਤਾ ਹੈ, ਪੜ੍ਹਿਆ ਹੈ, ਉਹ ਜਾਣਦੇ ਹਨ ਕਿ ਵਾਰਧਾ ਸਕੀਮ ਵੀ ਉਨ੍ਹਾਂ ਹੀ ਅਸੂਲਾਂ ਦੀ ਨੀਂਹ ਪੁਰ ਉਸਾਰੀ ਗਈ ਹੈ, ਜਿਨ੍ਹਾਂ 'ਤੇ ਇਸ ਪੁਸਤਕ ਵਿਚ ਵਿਚਾਰ ਕੀਤੀ ਗਈ ਹੈ।

ਬੱਚਾ ਆਪਣੀ ਇਕ ਖ਼ਾਸ ਸ਼ਖ਼ਸੀਅਤ ਦਾ ਮਾਲਕ ਹੈ। ਉਹ ਇਕ ਪੌਦੇ ਦੀ ਤਰ੍ਹਾਂ ਵੱਧਦਾ ਫੁੱਲਦਾ ਹੈ ਤੇ ਪੌਦਾ ਆਪਣੇ ਅਸਲੇ ਦੇ ਨਿਯਮਾਂ ਅਨੁਸਾਰ ਹੀ ਵੱਧਦਾ ਹੈ ਤੇ ਜੋ ਕੁਝ ਇਧਰੋਂ-ਉਧਰੋਂ ਹਜ਼ਮ ਕਰ ਕੇ ਉਸ ਨੇ ਅਪਣਾ ਲਿਆ ਹੈ, ਪੌਦਾ ਕੇਵਲ ਉਸੇ ਦਾ ਹੀ ਮਾਲਕ ਹੈ। ਜੇ ਕਦੀ ਚੰਗੇ-ਚੰਗੇ ਖਾਦਾਂ ਦੀ ਲੇਵੀ ਬਣਾ ਕੇ ਇਕ ਮੋਟਾ ਪਲੱਸਤਰ ਬੂਟੇ 'ਤੇ ਕਰ ਦੇਵੀਏ ਤਾਂ ਉਹ ਬੂਟਾ ਮਰ ਜਾਏਗਾ, ਜਦ ਤਕ ਉਸ ਦੀ ਛਿੱਲ ਇਸ ਪਲੱਸਤਰ ਨੂੰ ਪਾੜ ਕੇ ਬਾਹਰ ਨਾ ਨਿਕਲ ਆਵੇ। ਬੱਚੇ ਦੇ ਵੇਖਣ, ਵਿਚਾਰਨ ਤੇ ਅਨੁਭਵ ਕਰਨ ਦੇ ਤਰੀਕੇ ਆਪਣੇ ਹਨ। ਸਾਡੇ ਲਈ ਇਸ ਤੋਂ ਵਧੀਕ ਅਯੋਗ ਗੱਲ ਹੋਰ ਕੋਈ ਨਹੀਂ ਹੋ ਸਕਦੀ ਕਿ ਅਸੀਂ ਉਨ੍ਹਾਂ ਦੀ ਥਾਂ ਆਪਣੇ ਤਰੀਕੇ ਥਾਪਣ ਦਾ ਜਤਨ ਕਰੀਏ। ਜਿਸ ਤਰ੍ਹਾਂ ਕਿਸੇ ਬੱਚੇ ਤੋਂ ਇਹ ਆਸ ਕਰਨੀ ਕਿ ਉਹ ਝਬਦੇ ਹੀ ਪੰਜ ਫ਼ੁੱਟ ਉੱਚਾ ਹੋ ਜਾਵੇ, ਬਿਰਥਾ ਹੈ। ਇਸੇ ਤਰ੍ਹਾਂ ਦਸ ਵਰ੍ਹੇ ਦੀ ਆਯੂ ਵਿਚ ਇਕ ਵੱਡੇ ਮਨੁੱਖ ਜਿਤਨੀ ਅਕਲ ਦੀ ਉਮੈਦ ਰੱਖਣੀ ਨਿਰਾਰਥਕ ਹੈ। ਇਸ

ਲਈ ਬੱਚੇ ਦੇ ਮਗ਼ਜ਼ ਵਿਚ ਆਪਣੇ ਤਜਰਬਿਆਂ ਦੇ ਸਿੱਟੇ ਤੁੰਨਣ ਦਾ ਜਤਨ ਨਾ ਕਰੋ, ਉਸ ਨੂੰ ਅਜਿਹੇ ਚੁਗਿਰਦੇ ਵਿਚ ਰੱਖੋ, ਜਿਥੇ ਉਹ ਆਪ ਕਰਨੀ ਦੇ ਰਾਹੀਂ ਉਨ੍ਹਾਂ ਤਜਰਬਿਆਂ ਦਾ ਆਪ ਮਾਲਕ ਹੋ ਜਾਵੇ, ਜਿਹੜੇ ਤੁਸੀਂ ਚਾਹੁੰਦੇ ਹੋ, ਉਹ ਸਿੱਖੇ। ਮੁੱਕਦੀ ਗੱਲ, ਬੱਚਾ ਆਪਣੀ ਕਰਨੀ ਤੋਂ ਸਿੱਖਦਾ ਹੈ ਤੇ ਉਹੋ ਸਿਆਣਪ ਉਸ ਦੀ ਆਪਣੀ ਹੁੰਦੀ ਹੈ ਜੋ ਕਰਨੀ ਦੇ ਰਾਹੀਂ ਉਸ ਨੇ ਹਾਸਲ ਕੀਤੀ ਹੁੰਦੀ ਹੈ।

ਇਸ ਲਈ ਨਵੇਂ ਕਿਸਮ ਦੇ ਇਨ੍ਹਾਂ ਸਕੂਲਾਂ ਵਿਚ ਬੱਚੇ ਨੂੰ ਜਾਂਦੇ ਹੀ ਅੱਖਰ ਬੋਧ ਤੇ ਫਿਰ ਮਜ਼ਮੂਨਾਂ ਦੀ ਪੜ੍ਹਾਈ 'ਤੇ ਨਹੀਂ ਲਾਇਆ ਜਾਂਦਾ। ਅਜਿਹੇ ਤਰੀਕੇ ਨਾਲ ਕੇਵਲ ਉਸ ਦੀ ਯਾਦਦਾਸ਼ਤ 'ਤੇ ਜ਼ੋਰ ਪੈਂਦਾ ਹੈ, ਸਮਝ ਬਹੁਤ ਘੱਟ ਵੱਧਦੀ ਹੈ। ਬੱਚੇ ਨੂੰ ਕੁਝ ਬਣਾਉਣ ਤੇ ਕਰਨ 'ਤੇ ਲਾਇਆ ਜਾਂਦਾ ਹੈ। ਬੱਚੇ ਨਿਚੱਲੇ ਨਹੀਂ ਰਹਿ ਸਕਦੇ, ਉਹ ਕੁਝ ਨਾ ਕੁਝ ਕਰਨਾ ਜਾਂ ਬਣਾਉਣਾ ਚਾਹੁੰਦੇ ਹਨ। ਜਿਧਰ ਉਨ੍ਹਾਂ ਦੀ ਆਪਣੀ ਰੁਚੀ ਹੋਵੇ, ਉਸ ਵਿਚ ਦਿਲਚਸਪੀ ਵੀ ਪੈਦਾ ਹੋ ਜਾਂਦੀ ਹੈ ਤੇ ਜਿਸ ਕੰਮ ਵਿਚ ਦਿਲਚਸਪੀ ਪੈਦਾ ਹੋਵੇ, ਉਸ ਨੂੰ ਕਰਦਾ ਆਦਮੀ ਥੱਕਦਾ ਤੇ ਅੱਕਦਾ ਵੀ ਨਹੀਂ। ਅਜਿਹਾ ਕੰਮ ਉਸ ਵਿਚ ਇਕ ਸਰੂਰ ਪੈਦਾ ਕਰ ਦਿੰਦਾ ਹੈ।

ਸਮੇਂ ਸਮੇਂ ਸਾਡਾ ਮਹਿਕਮਾ ਤਾਲੀਮ ਵੀ ਇਨ੍ਹਾਂ ਅਸੂਲਾਂ ਨੂੰ ਵਰਤੋਂ ਵਿਚ ਲਿਆਉਣ ਦਾ ਜਤਨ ਕਰਦਾ ਰਿਹਾ ਹੈ, ਪਰ ਸਾਰੀ ਤਾਲੀਮ ਨੂੰ ਇਨ੍ਹਾਂ ਨੀਹਾਂ ਉਪਰ ਤੋਰਨ ਦਾ ਕਦੀ ਯਤਨ ਨਹੀਂ ਕੀਤਾ। ਨੇਚਰ ਸਟੱਡੀ ਤੇ manual work ਦੇ ਹੋਰ ਮਜ਼ਮੂਨ ਸਕੂਲਾਂ ਵਿਚ ਵਧਾਏ ਗਏ ਤੇ ਬਾਕੀ ਦਾ ਸਿਲਸਿਲਾ ਓਵੇਂ ਦਾ ਓਵੇਂ ਹੀ ਰਹਿਣ ਦਿੱਤਾ। ਵਾਰਧਾ ਸਕੀਮ ਇਸ ਸਾਰੇ ਸਿਲਸਿਲੇ ਨੂੰ ਬਦਲਣਾ ਚਾਹੁੰਦੀ ਹੈ। ਸੱਤਾਂ ਵਰ੍ਹਿਆਂ ਦੀ ਸਕੀਮ ਜੋ ਬਣੀ ਹੈ, ਉਸ ਦਾ ਸੰਖੇਪ ਇਹ ਹੈ:

ਤਿੰਨਾਂ ਕਸਬਾਂ (crafts) ਵਿੱਚੋਂ ਇਕ ਮੂਲ ਕਸਬ (basic craft) ਹੋਵੇਗਾ। ਖੇਤੀਬਾੜੀ, ਕੱਤਣਾ ਤੇ ਬੁਣਨਾ ਅਤੇ ਲੱਕੜੀ ਦਾ ਕੰਮ। ਇਹ ਕਿੱਤਾ ਹਰ ਇਕ ਸਕੂਲ ਆਪੋ-ਆਪਣੀਆਂ ਸਥਾਨਕ ਹਾਲਤਾਂ ਅਨੁਸਾਰ ਚੁਣੇਗਾ। ਪਿੰਡਾਂ ਵਿਚ ਖੇਤੀਬਾੜੀ 'ਤੇ ਜ਼ੋਰ ਦਿੱਤਾ ਜਾ ਸਕਦਾ ਹੈ, ਸ਼ਹਿਰਾਂ ਵਿਚ ਲੱਕੜੀ ਦੇ ਕੰਮ ਉੱਤੇ ਅਤੇ ਕੁੜੀਆਂ ਦੇ ਸਕੂਲਾਂ ਵਿਚ ਕੱਤਣ ਤੇ ਬੁਣਨ ਉੱਤੇ। ਇਸ ਮੂਲ ਕਸਬ ਤੋਂ ਛੁੱਟ ਪੰਜ ਮਜ਼ਮੂਨ ਹੋਰ ਪੜ੍ਹਾਏ ਜਾਣਗੇ—ਮਾਤ੍ਰੀ ਭਾਸ਼ਾ ਤੇ ਹਿੰਦੁਸਤਾਨੀ, ਹਿਸਾਬ, ਭਾਈਚਾਰਕ ਮਾਮਲੇ (Social Studies), ਜਨਰਲ ਸਾਇੰਸ ਤੇ ਡਰਾਇੰਗ। ਪਰ ਇਹ ਮਜ਼ਮੂਨ ਅਡੋ-ਅੱਡ ਕਰਕੇ ਨਹੀਂ ਪੜ੍ਹਾਏ ਜਾਣਗੇ, ਹਰ ਇਕ ਦਾ ਸੰਬੰਧ ਉਸ ਮੂਲ ਕਿੱਤੇ ਨੂੰ ਦਿੱਤਾ ਜਾਵੇਗਾ। ਪਰ ਜਦੋਂ ਕੰਮ ਸਿੱਖ ਲੈਣਗੇ ਤਾਂ ਛੇਵੇਂ ਤੇ ਸੱਤਵੇਂ ਸਾਲ ਵਿਚ ਸਾਢੇ ਤਿੰਨ ਘੰਟੇ ਰੋਜ਼ ਕੰਮ ਕਰਨਾਂ ਪਵੇਗਾ। ਉਦੋਂ ਵਿਦਿਆਰਥੀ ਦੀ ਉਮਰ ਤੇਰ੍ਹਾਂ ਅਤੇ ਚੌਦ੍ਹਾਂ ਸਾਲ ਹੋਵੇਗੀ।

ਪਰ ਉਸ ਕਿੱਤੇ ਦੇ ਸੰਬੰਧ ਵਿਚ ਸਾਰੇ ਮਜ਼ਮੂਨ ਕਿਸ ਤਰ੍ਹਾਂ ਪੜ੍ਹਾਏ ਜਾਣਗੇ? ਇਹ ਸਰੋਤਿਆਂ ਲਈ ਦਿਲਚਸਪੀ ਤੋਂ ਖ਼ਾਲੀ ਨਹੀਂ ਹੋਵੇਗਾ। ਮੈਂ ਇਹ ਇਸ ਲਈ ਦੱਸਣਾ ਚਾਹੁੰਦਾ ਹਾਂ, ਕਿਉਂਕਿ ਆਮ ਤੌਰ ਪੁਰ ਅਸੀਂ ਵੱਖੋ-ਵੱਖਰੇ ਮਜ਼ਮੂਨ ਅੱਡ-ਅੱਡ ਪੜ੍ਹਨ ਗਿੱਝੇ ਹੋਏ ਹਾਂ, ਪਰ ਇਨ੍ਹਾਂ Activity ਸਕੂਲਾਂ ਵਿਚ ਇਹ ਗੱਲ ਨਹੀਂ ਹੋਵੇਗੀ। ਮਿਸਾਲ ਦੇ ਤੌਰ ਪੁਰ ਇਕ ਸਕੂਲ ਨੇ ਆਪਣਾ ਮੂਲ ਕਿੱਤਾ ਕੱਤਣਾ ਅਤੇ

ਬੁਣਨਾ ਚੁਣਿਆ ਹੈ। ਜਦੋਂ ਪੂਣੀਆਂ ਕੱਤਣ ਲਈ ਦਿੱਤੀਆਂ ਜਾਣਗੀਆਂ ਤਾਂ ਗਿਣਤੀ ਸਿਖਾਈ ਜਾਏਗੀ, ਫਿਰ ਅਟੇਰਨ ਦੇ ਫੇਰਿਆਂ ਤੇ ਕੱਤਣ ਦੀਆਂ ਹੋਰ ਵਸਤਾਂ ਤੋਂ ਗਿਣਤੀ ਦਾ ਖ਼ਿਆਲ ਦਿੱਤਾ ਜਾਏਗਾ। ਵੱਖ-ਵੱਖ ਵਿਦਿਆਰਥੀਆਂ ਦੇ ਮੁੱਢੇ ਵੱਖੋ-ਵੱਖ ਗਿਣ ਕੇ ਫਿਰ ਰਲਾ-ਮਿਲਾ ਕੇ ਗਿਣਨ ਤੋਂ ਜਮ੍ਹਾਂ ਕਰਨਾ ਤੇ ਸਵੇਰੇ ਪੂਣੀਆਂ ਜੋ ਦਿੱਤੀਆਂ ਸਨ, ਉਨ੍ਹਾਂ ਵਿੱਚੋਂ ਕਿਤਨੀਆਂ ਕੱਤੀਆਂ ਗਈਆਂ, ਬਾਕੀ ਦੀ ਪੂਣੀਆਂ ਕੱਢ ਕੇ ਤਫ਼ਰੀਕ ਦਾ ਅਮਲ ਸਮਝਾਇਆ ਜਾਏਗਾ। ਦਸ ਮੁੱਢਿਆਂ (ਗਲੋਟੇ) ਦਾ ਢੇਰ ਲਾ ਕੇ ਵਿੱਚੋਂ ਤਿੰਨ ਚੁੱਕ ਲਏ, ਬਾਕੀ ਕਿੰਨੇ ਰਹਿ ਗਏ, ਇਸ ਤਰ੍ਹਾਂ ਜਮ੍ਹਾਂ ਤੇ ਤਫ਼ਰੀਕ ਦੇ ਪਹਾੜੇ ਦਸਾਂ ਤੀਕ ਸਿਖਾਏ ਜਾਣਗੇ।

ਭਾਈਚਾਰਕ ਮਜ਼ਮੂਨਾਂ ਦੀ ਪੜ੍ਹਾਈ ਵੀ ਇਸੇ ਸੰਬੰਧ ਵਿਚ ਐਉਂ ਸ਼ੁਰੂ ਹੋਵੇਗੀ ਕਿ ਪਹਿਲੋਂ ਪਹਿਲ ਮਨੁੱਖਾਂ ਦੀ ਕੀ ਪੁਸ਼ਾਕ ਸੀ—ਪੱਤੇ ਦਰਖ਼ਤਾਂ ਦੇ ਛਿਲਕੇ ਤੇ ਜਨੌਰਾਂ ਦੀਆਂ ਖੱਲਾਂ, ਫਿਰ ਹੌਲੀ ਹੌਲੀ ਰੂੰ ਦੇ ਕੱਪੜੇ ਤੇ ਰੇਸ਼ਮ, ਫੇਰ ਕੱਪੜਿਆਂ ਦੀ ਸਫ਼ਾਈ। ਜਨਰਲ ਸਾਇੰਸ ਨਾਲ ਹੀ ਸ਼ੁਰੂ ਹੋ ਜਾਏਗੀ। ਕਪਾਹ ਦੇ ਬੂਟੇ ਦੇ ਅੱਡੋ-ਅੱਡ ਹਿੱਸਿਆਂ ਦੇ ਨਾਮ ਤੇ ਕੰਮ, ਬਦਲਦੇ ਮੌਸਮਾਂ ਨਾਲ ਮਨੁੱਖਾਂ ਦੇ ਕੱਪੜਿਆਂ ਵਿਚ ਤਬਦੀਲੀ, ਕੱਪੜੇ ਮਨੁੱਖ ਨੂੰ ਗਰਮੀ ਤੇ ਸਰਦੀ ਤੋਂ ਕਿਸ ਤਰ੍ਹਾਂ ਬਚਾਂਦੇ ਹਨ, ਰੂੰ ਪਿੰਜਣ ਤੇ ਕੱਤਣ ਪੁਰ ਹਵਾ ਦੀ ਨਮੀ ਦਾ ਅਸਰ, ਕਪਾਹ ਸਵੇਰੇ ਕਿਉਂ ਚੁਣੀ ਜਾਂਦੀ ਹੈ, ਵੜੇਵੇਂ ਦਾ ਫੁੱਟਣਾ ਤੇ ਉੱਗਣਾ। ਕਪਾਹ ਦੇ ਬੂਟੇ, ਫੁੱਲ ਤੇ ਟੀਂਡੇ ਦੀ ਸ਼ਕਲ ਖਿੱਚਣੀ, ਡਰਾਇੰਗ ਦਾ ਕੰਮ ਹੋਵੇਗਾ। ਮਾਤ੍ਰੀ ਭਾਸ਼ਾ ਇਸ ਕਸਬ ਵਿਚ ਵਰਤੇ ਜਾਣ ਵਾਲੇ ਸਾਰੇ ਹਥਿਆਰਾਂ ਦੇ ਨਾਵਾਂ 'ਤੇ ਕਪਾਹ ਚੁਣਨ, ਪਿੰਜਣ ਤੇ ਤਕਲੀ ਨਾਲ ਕੱਤਣ ਦੇ ਅਮਲ ਬਿਆਨ ਕਰਨ ਦੁਆਰਾ ਸਿਖਾਈ ਜਾਵੇਗੀ। ਨਾਲ ਕੱਤਣ ਦੇ ਗੀਤਾਂ ਤੇ ਚੁਣਨ ਵੇਲੇ ਜੋ ਗੀਤ ਆਮ ਜਨਤਾ ਵਿਚ ਗਾਏ ਜਾਂਦੇ ਹਨ, ਉਹ ਸਿਖਾ ਕੇ ਮਾਤ੍ਰੀ ਭਾਸ਼ਾ ਦਾ ਗਿਆਨ ਹੋਰ ਵਧਾਇਆ ਜਾਵੇਗਾ। ਇਹ ਪਹਿਲੇ ਸਾਲ ਦਾ ਸਿਲੇਬਸ ਹੈ।

ਇਹ ਮੈਂ ਤੁਹਾਡਾ ਸਮਾਂ ਇਸ ਲਈ ਲਿਆ ਹੈ ਤਾਂ ਜੁ ਅੱਜ-ਕੱਲ੍ਹ ਦੀ ਪੜ੍ਹਾਈ, ਜਿਸ ਵਿਚ ਪੜ੍ਹੇ ਜਾ ਰਹੇ ਮਜ਼ਮੂਨਾਂ ਦਾ ਆਪੋ ਵਿਚ ਕੋਈ ਸੰਬੰਧ ਨਹੀਂ ਮਲੂਮ ਹੁੰਦਾ ਤੇ ਨਵੀਨ ਸਕੂਲਾਂ ਦੀ ਪੜ੍ਹਾਈ ਦਾ ਫ਼ਰਕ ਮਲੂਮ ਹੋ ਜਾਵੇ। ਬੱਚੇ ਨੂੰ ਇਹ ਪਤਾ ਨਹੀਂ ਲੱਗਣਾ ਕਿ ਉਹ ਅੱਡ-ਅੱਡ ਮਜ਼ਮੂਨ ਪੜ੍ਹ ਰਿਹਾ ਹੈ। ਉਸ ਨੂੰ ਇਹੀ ਜਾਪਦਾ ਹੈ ਕਿ ਜਿਸ ਕਿੱਤੇ ਵਿਚ ਉਸ ਦੀ ਦਿਲਚਸਪੀ ਹੈ, ਉਸ ਤੋਂ ਚੰਗੀ ਤਰ੍ਹਾਂ ਗਿਆਤ ਹੋਣ ਲਈ ਇਹ ਸਭ ਚੀਜ਼ਾਂ ਲੋੜਵੰਦੀਆਂ ਹਨ। ਇਸ ਤਰ੍ਹਾਂ ਉਸ ਦੀ ਦਿਲਚਸਪੀ ਬਣੀ ਰਹੇਗੀ।

ਇਸ ਕਿਸਮ ਦੇ ਸਕੂਲਾਂ ਨੂੰ Basic ਸਕੂਲ ਕਿਹਾ ਗਿਆ ਹੈ। ਇਨ੍ਹਾਂ ਵਿਚ ਜਿਹੜੀ ਪੜ੍ਹਾਈ ਹੋਵੇਗੀ, ਉਸ ਦਾ ਨਾਮ Basic ਵਿੱਦਿਆ ਰੱਖਿਆ ਗਿਆ ਹੈ, ਜਿਸ ਤੋਂ ਭਾਵ ਇਹ ਹੈ ਕਿ ਜੋ ਇਕ ਦੇਸ਼ ਦੇ ਵਸਨੀਕ ਲਈ ਘੱਟੋ-ਘੱਟ ਇਹ ਵਿੱਦਿਆ ਜ਼ਰੂਰੀ ਹੈ। ਕਾਂਗਰਸੀ ਸੂਬਿਆਂ ਵਿਚ ਇਸ ਕਿਸਮ ਦੇ ਸਕੂਲਾਂ ਵਿਚ ਪੜ੍ਹਾਈ ਵਾਲੇ ਉਸਤਾਦ ਤਿਆਰ ਕਰਨ ਲਈ ਜਮਾਤਾਂ ਖੁੱਲ੍ਹ ਗਈਆਂ ਹਨ ਅਤੇ ਸੀ.ਪੀ. ਵਿਚ 'ਵਿੱਦਿਆ ਮੰਦਰ' ਨਾਮ ਹੇਠਾਂ ਕੁਝ ਸਕੂਲ ਵੀ ਖੁੱਲ੍ਹੇ ਹਨ। ਹਰ ਇਕ ਵਿਦਿਆਰਥੀ

ਨੂੰ ਇਕ ਕਿੱਤਾ ਚੰਗੀ ਤਰ੍ਹਾਂ ਸਿਖਾਇਆ ਜਾਵੇਗਾ। ਨਾਲ ਹੀ ਲੋੜੀਂਦਾ ਹਿਸਾਬ, ਦੇਸੀ ਬੋਲੀ ਤੇ ਸਾਦੀ ਹਿੰਦੁਸਤਾਨੀ। ਚੁਗਿਰਦੇ ਤੇ ਦੇਸ਼ ਦਾ ਜੁਗਰਾਫ਼ੀਆ, ਹਿੰਦ ਦਾ ਇਤਿਹਾਸ, ਹਿੰਦੀ ਨੁਕਤਾ ਨਿਗਾਹ ਤੋਂ, ਸ਼ਹਿਰੀਅਤ ਦੇ ਅਸੂਲ, ਸਫ਼ਾਈ ਦੇ ਅਸੂਲ ਤੇ ਅਮਲੀ ਕੰਮ।

ਪਿਛਲੇ ਦੋਹਾਂ ਸਾਲਾਂ ਵਿਚ ਇਨ੍ਹਾਂ ਸਕੂਲਾਂ ਦੇ ਵਿਦਿਆਰਥੀ ਤੇ ਵਿਦਿਆਰਥਣਾਂ ਭਾਈਚਾਰੇ ਦੀ ਸੇਵਾ ਦਾ ਕੰਮ ਵੀ ਕਰਨਗੀਆਂ। ਸਕੂਲਾਂ ਵਿਚ ਪੰਚਾਇਤਾਂ ਬਣਾ ਕੇ ਪਿੰਡਾਂ ਵਿਚ ਪੰਚਾਇਤਾਂ ਚਲਾਉਣ ਦਾ ਕੰਮ ਸਿੱਖਣਗੇ। ਪਿੰਡ ਦੀ ਸਫ਼ਾਈ ਤੇ ਖੂਹਾਂ ਦੀ ਸਫ਼ਾਈ ਵਿਚ ਹਿੱਸਾ ਲੈਣਗੇ। ਕੁੜੀਆਂ, ਬੱਚਿਆਂ ਦੀ ਸੰਭਾਲ ਦਾ ਅਮਲੀ ਕੰਮ ਪਿੰਡ ਦੀਆਂ ਮਾਵਾਂ ਨੂੰ ਸਿਖਾਣਗੀਆਂ।

ਇਨ੍ਹਾਂ ਸਕੂਲਾਂ ਦਾ ਇਕ ਭਾਈਚਾਰਕ ਅਤੇ ਰਾਜਸੀ ਮਤਲਬ ਵੀ ਹੈ। ਇਹ ਸਕੀਮ ਮਹਾਤਮਾ ਗਾਂਧੀ ਜੀ ਦੀ ਅਗਵਾਈ ਹੇਠਾਂ ਤਿਆਰ ਕੀਤੀ ਗਈ ਹੈ, ਇਸ ਲਈ ਭਾਈਚਾਰੇ ਨੂੰ ਨਿਰੋਲ ਅਹਿੰਸਾ ਦੀ ਨੀਂਹ ਪੁਰ ਕਾਇਮ ਕਰਨਾ ਇਸ ਦਾ ਪ੍ਰਯੋਜਨ ਹੈ। ਜਿਸ ਤਰ੍ਹਾਂ ਮਹਾਤਮਾ ਜੀ ਨੇ ਹੁਣੇ ਹੀ ਲਿਖਿਆ ਹੈ—ਇਸ ਪ੍ਰਯੋਜਨ ਵਿਚ ਉਨ੍ਹਾਂ ਦਾ ਸਾਥੀ ਕੋਈ ਵੀ ਨਹੀਂ, ਘੱਟੋ-ਘੱਟ ਕਾਂਗਰਸ ਵਰਕਿੰਗ ਕਮੇਟੀ ਦੇ ਆਗੂ ਉਨ੍ਹਾਂ ਨਾਲ ਸਹਿਮਤ ਨਹੀਂ ਕਿ ਨਿਰੋਲ ਅਹਿੰਸਾ ਵਰਤ ਕੇ ਕੋਈ ਦੇਸ਼ ਬਾਹਰਲੇ ਦੁਸ਼ਮਨਾਂ ਜਾਂ ਅੰਦਰਲੇ ਖਰੂਦੀਆਂ ਤੋਂ ਆਪਣਾ ਬਚਾਉ ਕਰ ਸਕਦਾ ਹੈ। ਇਸ ਲਈ ਜਦੋਂ ਇਹ ਸਕੀਮ ਪੂਰੇ ਅਮਲ ਵਿਚ ਆਵੇਗੀ ਤਾਂ ਇਸ ਵਿਚ ਹੋਰ ਅਦਲਾ-ਬਦਲੀ ਕੀ ਕੀ ਹੋਵੇਗੀ, ਕਿਹਾ ਨਹੀਂ ਜਾ ਸਕਦਾ।

# ਪ੍ਰਸੰਨ ਲੰਮੀ ਉਮਰ

ਸਾਡੇ ਦੇਸ਼ ਦੀਆਂ ਪੁਰਾਣੀਆਂ ਪੁਸਤਕਾਂ ਵਿਚ ਲਿਖਿਆ ਹੈ ਕਿ ਸਤਿਜੁਗ ਵਿਚ ਮਨੁੱਖਾਂ ਦੀ ਉਮਰ ਇਕ ਲੱਖ ਵਰ੍ਹੇ ਦੀ ਹੁੰਦੀ ਸੀ। ਤ੍ਰੇਤੇ ਜੁਗ ਵਿਚ ਘੱਟ ਕੇ ਇਹ ਦਸ ਹਜ਼ਾਰ ਵਰ੍ਹੇ ਰਹਿ ਗਈ। ਦੁਆਪਰ ਵਿਚ ਇਕ ਹਜ਼ਾਰ ਵਰ੍ਹਾ ਹੋ ਗਈ ਤੇ ਕਲਿਜੁਗ ਵਿਚ ਉਸ ਦਾ ਦਸਵਾਂ ਹਿੱਸਾ ਅਰਥਾਤ ਇਕ ਸੌ ਵਰ੍ਹਾ ਇਸ ਦੀ ਹੱਦ ਬੱਝ ਗਈ। ਇਹ ਖ਼ਿਆਲ ਕਿ ਪੁਰਾਣੇ ਸਮਿਆਂ ਵਿਚ ਮਨੁੱਖ ਦੀ ਉਮਰ ਵਧੀਕ ਸੀ, ਯਹੂਦੀ ਤੇ ਮੁਸਲਮਾਨ ਧਰਮਾਂ ਦੀਆਂ ਧਰਮ ਪੁਸਤਕਾਂ ਵਿਚ ਵੀ ਮੌਜੂਦ ਹੈ। ਬਾਬਾ ਆਦਮ ਤੇ ਹਜ਼ਰਤ ਨੂਹ ਕਈ ਸੈਂਕੜੇ ਵਰ੍ਹੇ ਦੀ ਉਮਰ ਭੋਗ ਕੇ ਕਾਲਵੱਸ ਹੋਏ। ਉਮਰ ਦੇ ਨਾਲ ਕੱਦ-ਕਾਠ ਬਾਬਤ ਵੀ ਇਹੋ ਖ਼ਿਆਲ ਹੈ। ਜਾਨਵਰਾਂ ਦੇ ਕੱਦ-ਬੁਤ ਬਾਬਤ ਤਾਂ ਸਾਇੰਸ ਵੇਤਾ ਵੀ ਮੰਨਦੇ ਹਨ ਕਿ ਪੁਰਾਣੇ ਸਮਿਆਂ ਵਿਚ ਹਾਥੀ ਨਾਲੋਂ ਵਧੀਕ ਵੱਡੇ ਜਨੌਰ ਇਸ ਪ੍ਰਿਥਵੀ 'ਤੇ ਵਿਚਰਦੇ ਰਹੇ, ਪ੍ਰੰਤੂ ਮਨੁੱਖਾਂ ਬਾਬਤ ਇਹ ਖ਼ਿਆਲ ਉਨ੍ਹਾਂ ਦਾ ਇਸ ਹੱਦ ਤੀਕ ਨਹੀਂ ਜੋ ਪਰੰਪਰਾ ਦੱਸਦੀ ਹੈ। ਛੋਟੇ ਹੁੰਦੇ ਰਾਵਲਪਿੰਡੀ ਦੇ ਜ਼ਿਲ੍ਹੇ ਵਿਚ ਅਸੀਂ ਇਹ ਸੁਣਿਆ ਕਰਦੇ ਸਾਂ ਕਿ ਨੌਂਗਜ਼ਿਆਂ ਦੀਆਂ ਕਬਰਾਂ ਫ਼ਲਾਣੇ ਫ਼ਲਾਣੇ ਪਿੰਡ ਕੋਲ ਬਣੀਆਂ ਹੋਈਆਂ ਹਨ। ਉਸ ਵੇਲੇ ਖੋਜ ਦਾ ਇਤਨਾ ਸ਼ੌਕ ਸਾਡੇ ਦਿਲਾਂ ਵਿਚ ਨਹੀਂ ਸੀ ਕਿ ਅਸੀਂ ਜਾ ਕੇ ਉਨ੍ਹਾਂ ਨੂੰ ਅੱਖੀਂ ਵੇਖੀਏ ਤੇ ਪੜਤਾਲ ਕਰੀਏ ਕਿ ਇਹ ਕਬਰਾਂ ਫ਼ਰਜ਼ੀ ਹਨ ਜਾਂ ਸੱਚੀਂ-ਮੁੱਚੀਂ ਇਤਨੇ ਲੰਮੇ ਕੱਦ ਦੇ ਮੁਰਦੇ ਇਨ੍ਹਾਂ ਵਿਚ ਦੱਬੇ ਪਏ ਹਨ।

ਇਹ ਤਾਂ ਹੋਈਆਂ ਪੁਰਾਣੀਆਂ ਰਵਾਇਤਾਂ। ਅੱਜ-ਕੱਲ੍ਹ ਵੀ ਜੇ ਕਿਸੇ ਨਾਲ ਸਹਿਜ ਸੁਭਾਅ ਗੱਲ ਕਰੋ ਤਾਂ ਉਹ ਆਖਦਾ ਹੈ ਕਿ ਜੀ ਦਿਨ-ਬਦਿਨ ਲੋਕਾਂ ਦੇ ਕੱਦ ਕਾਠ ਘੱਟਦੇ ਜਾ ਰਹੇ ਹਨ, ਖਾਣ ਨੂੰ ਜੋ ਕੁਝ ਨਾ ਮਿਲਦਾ ਹੋਇਆ। ਘਿਉ ਦੀ ਥਾਂ ਸਾਫ਼ ਕੀਤਾ ਤੇਲ ਮਿਲਦਾ ਹੈ। ਦੁੱਧ, ਮੱਖਣ, ਮਲਾਈ ਪਰ ਲਾ ਕੇ ਉੱਡ ਗਏ ਹਨ। ਸੁੱਕੇ ਟੁੱਕਰ ਖਾ ਕੇ ਜੁੱਸੇ ਕਿਕੁਰ ਪਲ੍ਹਰਨ। ਮੈਂ ਜਿਸ ਕਾਲਜ ਦਾ ਪ੍ਰਿੰਸੀਪਲ ਹਾਂ, ਉਥੋਂ ਦੇ ਪੁਰਾਣੇ ਵਿਦਿਆਰਥੀ ਜਦੋਂ ਵੀ ਮਿਲਣ ਆਉਂਦੇ ਹਨ, ਉਹ ਅਫ਼ਸੋਸ ਕਰਦੇ ਦਿੱਸਦੇ ਹਨ ਕਿ ਜੀ, ਸਾਡੇ ਵੇਲੇ ਦੇ ਕੱਦ-ਕਾਠ ਦੇ ਮੁੰਡੇ ਹੁਣ ਕਾਲਜ ਵਿਚ ਬਹੁਤ ਘੱਟ ਹਨ ਤੇ ਇਹ ਨਤੀਜਾ ਕੱਢਦਿਆਂ ਉਹ ਇਕ ਗੱਲ ਭੁੱਲ ਜਾਂਦੇ ਹਨ ਕਿ ਉਨ੍ਹਾਂ ਦੇ ਸਮੇਂ ਕਿਤਨੇ ਵਰ੍ਹਿਆਂ ਦੀ ਉਮਰ ਵਿਚ ਮੁੰਡੇ ਦਸਵੀਂ ਪਾਸ ਕਰ ਕੇ ਕਾਲਜ ਵਿਚ ਦਾਖ਼ਲ ਹੁੰਦੇ ਸਨ ਤੇ ਹੁਣ ਕਿਸ ਉਮਰ ਦੇ ? ਸੱਚੀ ਗੱਲ ਤਾਂ ਇਹ ਹੈ ਕਿ ਸਾਡੇ ਦੇਸ਼ ਵਿਚ ਪੁਰਾਣੇ ਸਮੇਂ ਨੂੰ ਸਲਾਹੁਣਾ ਤੇ ਅੱਜ-ਕੱਲ੍ਹ ਨੂੰ ਨਿੰਦਣਾ, ਸਾਡਾ ਪੁਰਾਣਾ ਵਤੀਰਾ ਹੈ। ਅਸੀਂ ਇਹ ਨਹੀਂ ਮੰਨਦੇ ਕਿ ਜ਼ਮਾਨਾ ਅਗਾਹਾਂ ਵੱਧ ਰਿਹਾ ਹੈ। ਸਾਡਾ ਖ਼ਿਆਲ

ਇਹ ਹੈ ਕਿ ਜ਼ਮਾਨਾ ਪੁਰਾਣੇ ਵਕਤਾਂ ਵਿਚ ਉੱਨਤੀ ਦੀ ਸਿਖਰ 'ਤੇ ਪੁੱਜਿਆ ਹੋਇਆ ਸੀ ਅਤੇ ਹੁਣ ਦਿਨੋ-ਦਿਨ, ਕੱਦ-ਕਾਠ, ਉਮਰ, ਸਦਾਚਾਰ ਸਭ ਦੀ ਹਾਨੀ ਹੋ ਰਹੀ ਹੈ। ਹੁਣ ਸਾਡੇ ਦੇਸ ਵਿਚ ਕੋਈ ਪੁਰਾਣੇ ਅੰਕੜੇ ਤਾਂ ਕਿਤੇ ਲਿਖਤ ਵਿਚ ਹੈ ਨਹੀਂ ਜਿਨ੍ਹਾਂ ਉੱਤੇ ਚੰਗੀ ਤਰ੍ਹਾਂ ਵਿਚਾਰ ਕਰ ਕੇ ਅਸੀਂ ਇਸ ਸਿੱਟੇ 'ਤੇ ਪੁੱਜੀਏ। ਸੁਣੀਆਂ ਸੁਣਾਈਆਂ ਗੱਲਾਂ ਹੀ ਸਾਡੇ ਇਸ ਮਨਤਕ ਦੀ ਨੀਂਹ ਹਨ। ਕੁੰਭਕਰਨ, ਜਿਸ ਦਾ ਸਵਾਂਗ ਦੁਸਹਿਰੇ ਵਿਚ ਤੁਸਾਂ ਵੇਖਿਆ ਹੋਣਾ ਹੈ, ਦੇ ਕੰਨ ਇਤਨੇ ਵੱਡੇ ਸਨ ਕਿ ਉਸ ਨੂੰ ਜਗਾਉਣ ਲਈ ਢੋਲਚੀ, ਉਸ ਦੇ ਕੰਨਾਂ ਦੇ ਅੰਦਰ ਵੜ ਕੇ ਢੋਲ ਕੁੱਟਦੇ ਸਨ। ਭੀਮ ਨੇ ਕੁਰੂਖੇਤਰ ਦੀ ਲੜਾਈ ਵਿਚ ਹਾਥੀ ਫੜ ਫੜ ਉਤਾਹਾਂ ਵਗਾਹ ਸੁੱਟੇ। ਉਹ ਅਜੇ ਵੀ ਆਕਾਸ਼ ਮੰਡਲ ਵਿਚ ਚੱਕਰ ਲਾ ਰਹੇ ਹਨ।

ਇਸ ਦੇ ਵਿਰੁੱਧ ਪਿਛਲੀ ਲੜਾਈ ਵਿਚ ਜਦੋਂ ਇੰਗਲੈਂਡ ਵਿਚ ਖ਼ੁਰਾਕ 'ਤੇ ਕੰਟਰੋਲ ਹੋਇਆ ਤਾਂ ਅੰਕੜਿਆਂ ਦੁਆਰਾ ਇਹ ਸਾਬਤ ਕੀਤਾ ਗਿਆ ਕਿ ਲੋਕਾਂ ਦੀ ਸਿਹਤ ਚੰਗੇਰੀ ਹੋ ਗਈ ਹੈ। ਕੁੜੀਆਂ ਦੇ ਕੱਦ ਔਸਤਨ ਦੋ ਇੰਚ ਤੇ ਮੁੰਡਿਆਂ ਦੇ ਔਸਤਨ ਇਕ ਇੰਚ ਵੱਧ ਗਏ ਹਨ। ਜਿਥੇ ਸਾਡੇ ਦੇਸ਼ ਵਿਚ ਇਹ ਖ਼ਿਆਲ ਬੜੇ ਜ਼ੋਰਾਂ 'ਤੇ ਹੈ ਕਿ ਅਰੋਗਤਾ, ਕੱਦ-ਕਾਠ ਅਤੇ ਆਚਰਨ ਦੇ ਲਿਹਾਜ਼ ਨਾਲ ਅਸੀਂ ਅੱਗੇ ਨਾਲੋਂ ਅਧੋਗਤੀ ਵੱਲ ਜਾ ਰਹੇ ਹਾਂ। ਉਥੇ ਯੂਰਪ ਦੇ ਲੋਕ ਸੈਂਕੜੇ ਵਰ੍ਹਿਆਂ ਦੇ ਰੱਖੇ ਰੀਕਾਰਡਾਂ ਤੋਂ ਸਾਬਤ ਕਰ ਰਹੇ ਹਨ ਕਿ ਸਾਡੀ ਕੌਮ ਅਰੋਗਤਾ, ਔਸਤ ਉਮਰ ਅਤੇ ਕੱਦ ਕਾਠ ਵਿਚ ਉੱਨਤੀ ਕਰ ਰਹੀ ਹੈ।



ਮੈਂ ਤੁਹਾਨੂੰ ਦੱਸਦਾ ਹਾਂ ਕਿ ਮੈਂ ਅੱਜ ਤੀਕ ਇਸ ਚੁਸਤੀ ਨੂੰ ਕਿਸ ਤਰ੍ਹਾਂ ਕਾਇਮ ਰੱਖਿਆ ਹੈ। ਤੁਸੀਂ ਸ਼ਾਇਦ ਇਹ ਉਮੈਦ ਰੱਖਦੇ ਹੋਵੋਗੇ ਕਿ ਮੈਂ ਕੋਈ ਅਜਿਹੇ ਅਨੋਖੇ ਨੁਸਖ਼ੇ ਦੱਸਾਂਗਾ ਜਿਹੜੇ ਤੁਹਾਨੂੰ ਅੱਗੇ ਪਤਾ ਨਹੀਂ, ਪਰ ਤੁਸੀਂ ਇਸ ਗੱਲ ਵਿਚ ਨਿਰਾਸ਼ ਹੋਵੋਗੇ। ਅਰੋਗਤਾ ਤੇ ਸਾਵਧਾਨਤਾ ਦੀ ਕਾਇਮੀ ਦੇ ਅਸੂਲ ਬੜੇ ਸਾਦੇ ਹਨ ਤੇ ਸਾਨੂੰ ਸਭ ਨੂੰ ਪਤਾ ਹਨ, ਪ੍ਰੰਤੂ ਅਸੀਂ ਉਨ੍ਹਾਂ ਨੂੰ ਵਰਤੋਂ ਵਿਚ ਨਹੀਂ ਲਿਆਉਂਦੇ। ਇਸ ਲਈ ਅਸੀਂ ਦੁਖੀ ਹੋ ਰਹੇ ਹਾਂ। ਕਬੀਰ ਜੀ ਦਾ ਕਥਨ ਹੈ:

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥** *(ਸਲੋਕ ਕਬੀਰ ਜੀ, ਪੰਨਾ ੧੩੭੬)*

ਮਨ ਨੂੰ ਰਾਹ ਤਾਂ ਸਾਰਾ ਪਤਾ ਹੈ, ਪਰ ਇਹ ਜਾਣ-ਬੁਝ ਕੇ ਐਬਾਂ ਵਿਚ ਫਸਦਾ ਹੈ। ਜਿਹੜਾ ਮਨੁੱਖ ਹੱਥ ਵਿਚ ਦੀਵਾ ਫੜੀ ਖੂਹ ਵਿਚ ਜਾ ਡਿੱਗੇ, ਉਸ ਨੂੰ ਕੌਣ ਬਚਾ ਸਕਦਾ ਹੈ ?

ਪਹਿਲੋਂ ਤਾਂ ਮੈਂ ਇਹ ਨਹੀਂ ਮੰਨਦਾ ਕਿ ਮੇਰੀ ਉਮਰ ਬਹੁਤ ਵੱਡੀ ਹੋ ਗਈ ਹੈ। ਜੇ ਕਲਿਜੁਗ ਦੀ ਉਮਰ ਦੀ ਹੱਦ ਹੀ ਮੰਨ ਲਈ ਜਾਵੇ ਤਾਂ ਅਜੇ ਮੈਨੂੰ ਬੱਤੀ ਵਰ੍ਹੇ ਹੋਰ ਇਸ ਸੰਸਾਰ 'ਤੇ ਵਿਚਰਨਾ ਚਾਹੀਦਾ ਹੈ ਅਰਥਾਤ ਮੈਂ ਅਜੇ ਸੌ ਵਰ੍ਹੇ ਵਿੱਚੋਂ ਅਠਾਹਠ ਵਰ੍ਹੇ ਉਮਰ ਭੋਗੀ ਹੈ। ਹਾਂ, ਇਹ ਜ਼ਰੂਰ ਹੈ ਕਿ ਸਰਕਾਰੀ ਨੌਕਰ ਪਚਵੰਜਾ ਵਰ੍ਹੇ ਦੀ ਉਮਰ ਵਿਚ ਪੈਨਸ਼ਨ ਪਾ ਜਾਂਦੇ ਹਨ ਤੇ ਮੈਂ ਅਜੇ ਆਪਣੇ ਫ਼ਰਜ਼ ਨਿਭਾਹ ਰਿਹਾ ਹਾਂ।

ਮੇਰੀ ਸਰੀਰਕ ਬਣਤਰ ਕੋਈ ਬਹੁਤ ਸਲਾਹੁਣ ਜੋਗ ਨਹੀਂ। ਮੁੱਢ ਤੋਂ ਹੀ ਦੁਬਲਾ ਪਤਲਾ ਸਰੀਰ ਵਿਧਾਤਾ ਨੇ ਮੈਨੂੰ ਦਿੱਤਾ ਹੈ।

ਕੋਈ ਤੇਈ ਚੌਵੀ ਸਾਲ ਦੀ ਉਮਰ ਵਿਚ ਮੈਨੂੰ ਜ਼ਿੰਦਗੀ ਦਾ ਬੀਮਾ ਕਰਾਉਣ ਦਾ ਖ਼ਿਆਲ ਆਇਆ। ਡਾਕਟਰੀ ਮੁਲਾਹਜ਼ੇ ਵਿਚ ਤਾਂ ਮੈਂ ਠੀਕ ਨਿਕਲਿਆ, ਪ੍ਰੰਤੂ ਮੇਰਾ ਭਾਰ ਮੇਰੇ ਕੱਦ ਮੁਜਬ ਬਹੁਤ ਘੱਟ ਸੀ। ਵਿਚਾਰੇ ਏਜੰਟ ਨੂੰ ਵੱਡਾ ਵਖ਼ਤ ਪਿਆ। ਉਸ ਨੇ ਕਿਤਨੀ ਵਾਰੀ ਮੈਨੂੰ ਤੋਲਿਆ। ਉਹਨੂੰ ਘੱਟੋ-ਘੱਟ ਮੇਰਾ ਵਜ਼ਨ ਡੇਢ ਮਣ ਚਾਹੀਦਾ ਸੀ, ਉਹ ਕਾਂਟਾ ਦੱਸੇ ਨਾਂਹ। ਆਖ਼ਰ ਇਕ ਦਿਨ ਉਸ ਨੇ ਖਿੱਚ ਧੂਹ ਕੇ ਡੇਢ ਮਣ ਮੇਰਾ ਭਾਰ ਕਰ ਹੀ ਦਿੱਤਾ। ਮੈਂ ਪ੍ਰਸੰਨ ਹਾਂ ਕਿ ਉਸ ਏਜੰਟ ਨੂੰ ਮੇਰੇ ਵੱਲੋਂ ਕੋਈ ਨਿਰਾਸ਼ਤਾ ਨਹੀਂ ਹੋਈ। ਬੀਮਾ ਪਚਵੰਜਾ ਸਾਲ ਦੀ ਉਮਰ ਤੀਕ ਸੀ ਤੇ ਮੈਂ ਉਸ ਉਮਰ ਤੀਕ ਨਵਾਂ ਨਿਰੋਆ ਰਿਹਾ ਅਤੇ ਬੀਮਾ ਕੰਪਨੀ ਨੂੰ ਮੇਰੀ ਜ਼ਿੰਦਗੀ ਦਾ ਬੀਮਾ ਕਰਕੇ ਕੋਈ ਨੁਕਸਾਨ ਨਹੀਂ ਹੋਇਆ ਤੇ ਕੋਈ ਵੱਡੀ ਰਕਮ ਭਰਨੀ ਨਹੀਂ ਪਈ।

ਬਚਪਨ ਵਿਚ ਮੇਰਾ ਸਰੀਰ ਲਿੱਸਾ ਰਿਹਾ ਸੀ ਅਤੇ ਨਿੱਕੀ ਉਮਰ ਵਿਚ ਹੀ, ਕੋਈ ਨੌਂ ਸਾਲ ਦਾ ਸਾਂ, ਜਦੋਂ ਮੈਂ ਪਿੰਡੋਂ ਪੜ੍ਹਨ ਲਈ ਬਾਹਰ ਚਲਾ ਗਿਆ। ਪਿਤਾ ਜੀ ਮੇਰੇ, ਜਦੋਂ ਮੈਂ ਦੋ ਵਰ੍ਹਿਆਂ ਦਾ ਸਾਂ, ਗੁਜ਼ਰ ਗਏ। ਉਦੋਂ ਸਕੂਲਾਂ ਨਾਲ ਕੋਈ ਬੋਰਡਿੰਗ ਵੀ ਨਹੀਂ ਸਨ ਹੁੰਦੇ, ਜਿਥੇ ਕੁਝ ਖਾਣ-ਪੀਣ ਦਾ ਚੰਗੇਰਾ ਪ੍ਰਬੰਧ ਹੋ ਸਕੇ। ਤੰਦੂਰੋਂ ਰੋਟੀ ਖਾਣੀ ਤੇ ਚਾਰ ਪੰਜ ਮੁੰਡਿਆਂ ਨੇ ਇਕ ਕਮਰਾ ਕਿਰਾਏ 'ਤੇ ਲੈ ਕੇ ਇਕੱਠਿਆਂ ਰਹਿਣਾ, ਇਹ ਸਭ ਤੋਂ ਚੰਗਾ ਪ੍ਰਬੰਧ ਸੀ। ਉਦੋਂ ਸਮੇਂ ਚੰਗੇ ਸਨ, ਆਟੇ ਦਾਣੇ ਦਾ ਭਾਅ ਸਸਤਾ ਸੀ। ਮੇਰਾ ਵਿਤ ਇਤਨਾ ਹੀ ਸੀ ਕਿ ਇਕ ਤੰਦੂਰ ਦੀ ਰੋਟੀ ਸਵੇਰੇ ਖਾਵਾਂ ਅਤੇ ਇਕ ਸ਼ਾਮ ਨੂੰ। ਰਾਤ ਨੂੰ ਹਲਵਾਈ ਦੀ ਹੱਟੀ 'ਤੇ ਮੇਰਾ ਦੁੱਧ ਲਾਇਆ ਗਿਆ ਸੀ, ਪਰ ਇਤਨੇ ਪੈਸਿਆਂ ਦੀ ਮੈਂ ਮਿਠਾਈ ਖਾ ਛੱਡਦਾ ਸਾਂ ਤੇ ਦੁੱਧ ਕਦੀ ਕਦੀ ਪੀਂਦਾ ਸਾਂ। ਮੁੱਕਦੀ ਗੱਲ ਇਹ ਕਿ ਵਿਰਾਸਤ ਵਿਚ ਸਰੀਰ ਮਾੜਾ ਹੀ ਲੱਭਾ ਸੀ ਅਤੇ ਪਰਵਰਿਸ਼ ਭੀ ਚੰਗੀ ਨਾ ਹੋਈ। ਇਸ ਲਈ ਮੈਂ ਕਦੀ ਮੋਟੇ ਤਾਜ਼ੇ ਅਤੇ ਤਕੜੇ ਸਰੀਰ ਦਾ ਮਾਣ ਨਹੀਂ ਕਰ ਸਕਿਆ।

ਸਤਾਰਾਂ ਸਾਲ ਦੀ ਉਮਰ ਵਿਚ ਮੈਂ ਐਫ਼.ਏ. ਪਾਸ ਕੀਤਾ ਤੇ ਤਦੋਂ ਮੈਨੂੰ ਕੁਝ ਕਿਤਾਬਾਂ ਪੜ੍ਹ ਕੇ ਸਰੀਰ ਦੀ ਕਮਜ਼ੋਰੀ ਦਾ ਧਿਆਨ ਆਇਆ। ਮੈਂ ਸੋਚਿਆ ਕਿ ਹੁਣ ਵਿਰਾਸਤ ਵਿਚ ਜੋ ਲੱਭਾ ਹੈ, ਉਸ ਨੂੰ ਤਾਂ ਬਦਲ ਨਹੀਂ ਸਕੀਦਾ, ਪ੍ਰੰਤੂ ਸ਼ਾਇਦ ਰਾਖੀ ਚੰਗੀ ਤਰ੍ਹਾਂ ਕਰਨ ਨਾਲ ਇਸ ਨੂੰ ਮੈਂ ਅਰੋਗ ਰੱਖ ਸਕਾਂ ਅਤੇ ਕੰਮ-ਕਾਜ ਲਈ ਚੁਸਤ। ਪਹਿਲਾ ਪ੍ਰਣ ਜੋ ਮੈਂ ਲਿਆ, ਉਹ ਇਹ ਸੀ ਕਿ ਸਾਰੇ ਕੰਮ ਵਕਤ ਸਿਰ ਕਰਨੇ ਚਾਹੀਦੇ ਹਨ। ਖਾਣਾ, ਸੌਣਾ, ਜਾਗਣਾ, ਕਸਰਤ, ਜੋ ਭੀ ਕੰਮ ਕਰਨਾ ਹੈ, ਉਸ ਦਾ ਸਮਾਂ ਬੰਨ੍ਹ ਦਿੱਤਾ ਅਤੇ ਆਦਤ ਨੂੰ ਅਜਿਹਾ ਪਕਾਇਆ ਕਿ ਬੇਵਕਤਾ ਹੋਣਾ ਮੇਰੇ ਲਈ ਅਸੰਭਵ ਹੋ ਗਿਆ।

ਬਹੁਤ ਐਸ਼ ਵਿਚ ਤਾਂ ਮੈਂ ਪਲਿਆ ਹੀ ਨਹੀਂ ਸਾਂ, ਇਸ ਲਈ ਦੂਜਾ ਪ੍ਰਣ ਕਿ ਸਾਦਾ ਤੋਂ ਸਾਦਾ ਖ਼ੁਰਾਕ ਖਾਧੀ ਜਾਵੇ, ਮੇਰੇ ਲ਼ਈ ਕੋਈ ਮੁਸ਼ਕਲ ਨਹੀਂ ਸੀ। ਨਾਲ ਹੀ ਇਹ ਕਿ ਭਾਵੇਂ ਕਿਤਨੇ ਸਵਾਦੀ ਖਾਣੇ ਹੋਣ, ਕਦੀ ਲੋੜ ਤੋਂ ਵਧੀਕ ਨਹੀਂ ਖਾਣਾ,

ਸਗੋਂ ਜੇ ਕਿਤੇ ਨਿਉਂਦਾ ਹੋਵੇ ਤਾਂ ਅੱਗੇ ਨਾਲੋਂ ਇਸ ਲਈ ਥੋੜਾ ਖਾਣਾ ਕਿ ਉਥੇ ਭਾਜੀ ਆਦਿਕਾਂ ਵਿਚ ਘਿਓ ਮਸਾਲਾ ਬਹੁਤ ਹੁੰਦਾ ਹੈ ਜੋ ਹਜ਼ਮ ਕਰਨਾ ਕਠਿਨ ਹੈ। ਕੁਝ ਦੋਸਤਾਂ ਦੀ ਸੰਗਤ ਵਿਚ ਆ ਕੇ ਮਾਸ ਖਾਣਾ ਬੰਦ ਕਰ ਦਿੱਤਾ। ਉਦੋਂ ਮੇਰੀ ਉਮਰ ਕੋਈ ਤੇਈ ਜਾਂ ਚੌਵੀ ਸਾਲ ਦੀ ਹੋਣੀ ਹੈ।

23 ਸਾਲ ਦੀ ਉਮਰ ਵਿਚ ਮੈਨੂੰ ਖ਼ਾਲਸਾ ਕਾਲਜ ਵਿਚ ਧਾਰਮਿਕ ਪ੍ਰੋਫ਼ੈਸਰ ਲਗਾਇਆ ਗਿਆ। ਜਿਉਂ ਜਿਉਂ ਮੈਂ ਬਾਣੀ ਦੇ ਪਾਠ 'ਤੇ ਵਿਚਾਰ ਕੀਤਾ, ਆਪਣੇ ਦੇਸ਼ ਦੇ ਪੁਰਾਣੇ ਗ੍ਰੰਥ ਵੇਖੇ, ਮੈਨੂੰ ਇਹ ਦਿੱਸਿਆ ਕਿ ਸਾਡੇ ਸਭਿਆਚਾਰ ਦੀ ਨੀਂਹ ਭੋਗ 'ਤੇ ਨਹੀਂ, ਸੰਜਮ ਅਤੇ ਤਿਆਗ 'ਤੇ ਹੈ। ਕਿਰਿਆ ਦਾ ਤਿਆਗ ਨਹੀਂ, ਸਗੋਂ ਮਨ ਵਿੱਚੋਂ ਕਾਮ, ਕ੍ਰੋਧ ਆਦਿ ਦੇ ਤਿਆਗ ਵਿਚ ਹੈ, ਮੈਨੂੰ ਮਨ ਦਾ ਅਸਰ ਸਰੀਰ ਦੀ ਅਰੋਗਤਾ 'ਤੇ ਪ੍ਰਤੱਖ ਦਿੱਸ ਪਿਆ। ਨਿੰਦਕ, ਖਿਝੂ, ਕ੍ਰੋਧੀ ਮਨੁੱਖ ਕਦੇ ਆਪਣੇ ਸਰੀਰ ਨੂੰ ਅਰੋਗ ਨਹੀਂ ਰੱਖ ਸਕਦਾ। ਗੁਰੂ ਜੀ ਦਾ ਵਾਕ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਰਾਮਕਲੀ ਮ: ੩, ਪੰਨਾ ੯੩੨)*

ਕਾਮ ਅਤੇ ਕ੍ਰੋਧ ਸਰੀਰ ਨੂੰ ਇਸ ਤਰ੍ਹਾਂ ਗਾਲਦੇ ਹਨ ਜਿਸ ਤਰ੍ਹਾਂ ਸੋਹਾਗਾ ਸੋਨੇ ਨੂੰ। ਇਸ ਵਿਚਾਰ ਨੇ ਹੁਣ ਮੇਰੇ ਸਾਰੇ ਖ਼ਿਆਲ ਮਨ ਵੱਲ ਪ੍ਰੇਰ ਦਿੱਤੇ ਤੇ ਗੁਰੂ ਨਾਨਕ ਜੀ ਦਾ ਇਹ ਵਾਕ ਚੇਤੇ ਰਿਹਾ ਕਰੇ:

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥**
*(ਸਿਰੀਰਾਗੁ ਮ: ੧, ਪੰਨਾ 16)*



ਅਜਿਹਾ ਖਾਣਾ ਜਿਸ ਨਾਲ ਸਰੀਰ ਦੁਖੀ ਹੋਵੇ ਤੇ ਮਨ ਵਿਚ ਵਿਕਾਰ ਪੈਦਾ ਹੋਣ, ਖਾ ਕੇ ਖ਼ੁਸ਼ ਹੋਣਾ ਖ਼ੁਆਰੀ ਨੂੰ ਮੁੱਲ ਲੈਣਾ ਹੈ। ਇਹ ਵਾਕ ਪੜ੍ਹ ਕੇ ਸਾਦਾ ਜੀਵਨ ਮੈਂ ਧਰਮ ਦਾ ਇਕ ਜ਼ਰੂਰੀ ਅੰਗ ਸਮਝਣ ਲੱਗ ਪਿਆ। ਨਾਲੇ ਮਨ ਵਿੱਚੋਂ ਖਿੱਝ ਆਦਿ ਰੋਗ ਦੂਰ ਹੋਣ ਲੱਗ ਪਏ। ਮੈਂ ਅਜੇ ਵੀ ਆਪਣਾ ਕੰਮ ਕਰ ਕੇ ਥਾਪੇ ਹੋਏ ਸਮੇਂ 'ਤੇ ਮੰਜੇ ਉੱਤੇ ਜਾ ਕੇ ਜਦੋਂ ਲੇਟਦਾ ਹਾਂ ਤਾਂ ਥੋੜੇ ਜਿਹੇ ਮਿੰਟਾਂ ਵਿਚ ਹੀ ਝਟ ਸੌਂ ਜਾਂਦਾ ਹਾਂ ਤੇ ਸਮੇਂ ਸਿਰ ਆਪੇ ਨੀਂਦ ਖੁੱਲ੍ਹ ਜਾਂਦੀ ਹੈ। ਮੈਂ ਉਨਵੰਜਾ ਵਰ੍ਹੇ ਦੀ ਉਮਰ ਤੀਕ ਤਾਂ ਠੀਕ-ਠਾਕ ਚੱਲਦਾ ਰਿਹਾ, ਪ੍ਰੰਤੂ ਉਸ ਸਾਲ ਐਜੂਕੇਸ਼ਨਲ ਕਾਨਫ਼ਰੰਸ ਦੇ ਮੌਕੇ ਮੇਰੇ 'ਤੇ ਬਵਾਸੀਰ ਦਾ ਹੱਲਾ ਆ ਹੋਇਆ। ਮੈਂ ਛੇਤੀ ਹੀ ਰਾਜ਼ੀ ਹੋ ਗਿਆ ਪ੍ਰੰਤੂ ਮਨ ਵਿਚ ਇਹ ਖ਼ਿਆਲ ਕਿ ਇਹ ਬੜਾ ਦੁਖਦਾਈ ਰੋਗ ਹੈ, ਫਿਰ ਇਸ ਦਾ ਹੱਲਾ ਨਹੀਂ ਹੋਣਾ ਚਾਹੀਦਾ। ਇਕਵੰਜਾ ਵਰ੍ਹੇ ਦੀ ਉਮਰ ਵਿਚ ਮੈਨੂੰ ਇਕ ਹਠ-ਜੋਗੀ ਮਿਲਿਆ, ਜਿਸ ਨੇ ਮੈਨੂੰ ਕੁਝ ਐਸੇ ਆਸਨ ਅਤੇ ਕਰਮ ਸਿਖਾ ਦਿੱਤੇ ਜਿਨ੍ਹਾਂ ਦੇ ਕਰਨ ਨਾਲ ਵਸੀਂ ਵਸੀਂ ਕਬਜ਼ ਨਾ ਹੋਵੇ। ਕਬਜ਼ ਨਾ ਹੋਵੇ ਤਾਂ ਫਿਰ ਬਵਾਸੀਰ ਦਾ ਰੋਗ ਨਹੀਂ ਹੋ ਸਕਦਾ। ਉਸ ਦਿਨ ਤੋਂ ਸਵੇਰੇ ਉੱਠ ਕੇ ਬਾਕਾਇਦਾ ਮੈਂ ਉਹ ਆਸਨ ਆਦਿ ਕਰ ਲੈਂਦਾ ਹਾਂ। ਇਸ਼ਨਾਨ ਆਮ ਤੌਰ ਪੁਰ ਤਾਜ਼ੇ ਪਾਣੀ ਨਾਲ ਕਰਦਾ ਹਾਂ, ਭਾਵੇਂ ਗਰਮੀ ਹੋਵੇ ਭਾਵੇਂ ਸਰਦੀ। ਖਾਣ ਦੇ ਸਮੇਂ ਥਾਪੇ ਹੋਏ ਹਨ। ਜੇ ਉਸ ਸਮੇਂ ਖਾਣਾ ਨਾ ਮਿਲ

ਸਕੇ ਤਾਂ ਉਸ ਢੰਗ ਫਾਕਾ ਕੱਟਣਾ ਅਰੋਗਤਾ ਲਈ ਮੈਂ ਲਾਭਵੰਦ ਡਿੱਠਾ ਹੈ। ਅੰਤ ਮੈਂ ਇਕ ਗੱਲ ਹੋਰ ਦੱਸ ਦਿਆਂ। ਜਿਉਂ ਜਿਉਂ ਉਮਰ ਵੱਡੀ ਹੁੰਦੀ ਹੈ, ਲੋਕ ਤਾਕਤ ਕਾਇਮ ਰੱਖਣ ਲਈ ਖ਼ੁਰਾਕ ਉਤਨੀ ਹੀ ਜਾਰੀ ਰੱਖਦੇ ਹਨ ਜਿਤਨੀ ਜਵਾਨੀ ਵੇਲੇ ਖਾਂਦੇ ਸਨ, ਇਹ ਬਹੁਤ ਭੁੱਲ ਹੈ। ਖ਼ੁਰਾਕ ਛੇਤੀ ਪੱਚਣ ਵਾਲੀ ਅਤੇ ਘੱਟ ਕਰ ਦੇਣੀ ਚਾਹੀਦੀ ਹੈ। ਜਿੰਨੀ ਚੀਜ਼ ਹਜ਼ਮ ਹੋ ਸਕੇ, ਉਹੋ ਤਾਕਤ ਦੇਂਦੀ ਹੈ। ਵਾਧੂ ਖਾਣਾ ਕਈ ਕਿਸਮ ਦੇ ਜ਼ਹਿਰ ਪੈਦਾ ਕਰ ਦੇਂਦਾ ਹੈ ਜੋ ਅਨੇਕ ਰੋਗਾਂ ਦੇ ਰੂਪ ਵਿਚ ਆ ਪ੍ਰਗਟ ਹੁੰਦੇ ਹਨ।

ਮੁੱਕਦੀ ਗੱਲ ਇਹ ਕਿ ਸਮੇਂ ਸਿਰ ਖਾਓ, ਸਮੇਂ ਸਿਰ ਸੌਂਵੋਂ, ਸਮੇਂ ਸਿਰ ਜਾਗੋ। ਸਰੀਰ ਸਾਫ਼ ਸੁਥਰਾ ਰੱਖੋ। ਮਨ ਕ੍ਰੋਧ, ਖਿਝ ਤੇ ਨਿੰਦਾ ਤੋਂ ਪਾਕ ਰੱਖੋ। ਖ਼ੁਰਾਕ ਸਾਦੀ ਤੇ ਲੋੜ ਅਨੁਸਾਰ ਖਾਓ। ਸਵਾਦਾਂ ਮਗਰ ਲੱਗ ਕੇ ਢਿੱਡ ਨੂੰ ਤੂੜੋ ਨਾ। ਸਰੀਰ ਸ੍ਵਸਥ ਰਹੇਗਾ ਤੇ ਮਨ ਸਾਵਧਾਨ। ਜਿੰਨਾ ਚਿਰ ਜੀਵੋਗੇ, ਆਪ ਪ੍ਰਸੰਨ ਰਹੋਗੇ ਤੇ ਸੰਗੀ ਸਾਥੀਆਂ ਲਈ ਵੀ ਪ੍ਰਸੰਨਤਾ ਦਾ ਕਾਰਨ ਬਣੋਗੇ। ਨਾ ਮੌਤ ਤੋਂ ਡਰੋ, ਨਾ ਜੀਵਨ ਦਾ ਲਾਲਚ ਕਰੋ। ਜੋ ਦਿਨ ਮਿਲੇ ਹਨ, ਖ਼ੁਸ਼ੀ ਖ਼ੁਸ਼ੀ ਬਿਤਾ ਕੇ ਮੁੜ ਆਪਣੇ ਘੱਲਣ ਵਾਲੇ ਪਾਸ ਜਾਣ ਲਈ ਹਰ ਸਮੇਂ ਤਿਆਰ ਰਹੋ। ਇਹ ਕਦੀ ਨਾ ਸਮਝੋ ਕਿ ਸਾਰੇ ਸੰਸਾਰ ਨੂੰ ਠੀਕ-ਠਾਕ ਕਰਨ ਦਾ ਭਾਰ ਤੁਸਾਡੇ ਸਿਰ 'ਤੇ ਹੈ ਅਤੇ ਜੇ ਤੁਸੀਂ ਨਾ ਰਹੇ ਤਾਂ ਖ਼ਬਰੇ ਸੂਰਜ ਵੀ ਚਮਕੇਗਾ ਕਿ ਨਹੀਂ। ਜੋ ਟੋਕਰੀ ਤੁਸਾਨੂੰ ਚੁਕਾਈ ਗਈ ਹੈ, ਉਸ ਨੂੰ ਯੋਗਤਾ ਤੇ ਪ੍ਰਸੰਨਤਾ ਨਾਲ ਚੁੱਕੋ ਤੇ ਚੁਕਾਉਣ ਵਾਲੇ ਦਾ ਧਿਆਨ ਸਦਾ ਮਨ ਵਿਚ ਰੱਖੋ। ਮਨ ਖਿੜਿਆ ਅਤੇ ਸਾਵਧਾਨ ਰਹੇਗਾ ਤੇ ਸਰੀਰ ਅਰੋਗ।

# ਪੰਜਾਬ ਦੀ ਬੋਲੀ

"ਬੋਲੀ ਇਲਾਕੇ ਇਲਾਕੇ ਦੀ ਵੱਖ-ਵੱਖ ਹੁੰਦੀ ਹੈ, ਭਾਈਚਾਰੇ ਭਾਈਚਾਰੇ ਦੀ ਨਹੀਂ। ਜਿਹਾ ਕਿ ਬੰਗਾਲੀ, ਬੰਗਾਲ ਦੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਦੀ ਬੋਲੀ ਹੈ, ਇਕੁਰ ਹੀ ਗੁਜਰਾਤ ਦੀ ਗੁਜਰਾਤੀ ਤੇ ਪੰਜਾਬ ਦੀ ਪੰਜਾਬੀ ਹੈ।... ਹਿੰਦੁਸਤਾਨ ਦੀ ਵੱਸੋਂ ਦਾ ਕੋਈ ਭਾਗ ਅਜਿਹਾ ਨਹੀਂ, ਜਿਥੇ ਧਰਮ ਤੇ ਬੋਲੀ ਇੱਕੋ ਹੋਣ। ਬੋਲੀਆਂ ਦੀ ਵੰਡ ਇਲਾਕੇਵਾਰ ਹੈ। ਭਾਈਚਾਰਿਆਂ ਜਾਂ ਧਰਮਾਂ ਅਨੁਸਾਰ ਨਹੀਂ।" —*ਡਾ. ਰਾਜਿੰਦਰ ਪ੍ਰਸ਼ਾਦ*

ਭਾਰਤ ਦੀ ਵੰਡ ਤੋਂ ਪਹਿਲੇ ਸੰਪੂਰਨ ਪੰਜਾਬ ਵਿਚ ਕਚਹਿਰੀਆਂ ਦੀ ਬੋਲੀ ਤੇ ਸਕੂਲਾਂ ਵਿਚ ਸਿੱਖਿਆ ਦੀ ਬੋਲੀ ਸਰਕਾਰੀ ਤੌਰ 'ਤੇ ਉਰਦੂ ਸੀ, ਭਾਵੇਂ ਹਿੰਦੂਆਂ ਤੇ ਸਿੱਖਾਂ ਦੇ ਜ਼ੋਰ ਦੇਣ 'ਤੇ ਹਿੰਦੀ ਤੇ ਪੰਜਾਬੀ ਰਾਹੀਂ ਵੀ ਪ੍ਰਾਈਵੇਟ ਸਕੂਲਾਂ ਵਿਚ ਮਿਡਲ ਦੀਆਂ ਜਮਾਤਾਂ ਤੀਕ ਸਿੱਖਿਆ ਦਿੱਤੀ ਜਾ ਸਕਦੀ ਸੀ। ਤਿੰਨ ਵੱਡੀਆਂ-ਵੱਡੀਆਂ ਧਾਰਮਿਕ ਬਰਾਦਰੀਆਂ ਵੱਖੋ-ਵੱਖ ਬੋਲੀਆਂ ਦੀਆਂ ਪੱਖੀ ਸਨ। ਬੋਲਦੇ ਸਾਰੇ ਹਿੰਦੂ, ਸਿੱਖ, ਮੁਸਲਮਾਨ ਪੰਜਾਬੀ ਸਨ, ਪਰ ਆਮ ਤੌਰ 'ਤੇ ਹਿੰਦੂ ਹਿੰਦੀ ਦਾ, ਮੁਸਲਮਾਨ ਉਰਦੂ ਦਾ ਤੇ ਸਿੱਖ ਅਤੇ ਕੁਝ ਕੁਝ ਮੁਸਲਮਾਨ ਤੇ ਹਿੰਦੂ, ਪੰਜਾਬੀ ਦਾ ਪੱਖ ਕਰਦੇ ਸਨ। ਯੂਨੀਵਰਸਿਟੀ ਵਿਚ ਪੰਜਾਬੀ ਦੇ ਇਮਤਿਹਾਨਾਂ ਵਿਚ ਦੋ ਲਿਪੀਆਂ ਚਿਰ ਤੋਂ ਪ੍ਰਵਾਨ ਸਨ, ਗੁਰਮੁਖੀ ਤੇ ਉਰਦੂ। ਦੋਹਾਂ ਵਿਚ ਇਮਤਿਹਾਨ ਦੇਣ ਵਾਲਿਆਂ ਦੀ ਗਿਣਤੀ ਹਜ਼ਾਰਾਂ ਤੀਕ ਅੱਪੜੀ ਹੋਈ ਸੀ। ਪੰਜਾਬ ਦੀ ਵੰਡ ਤੋਂ ਪਹਿਲੇ ਕੁਝ ਹਿੰਦੂ ਪੰਜਾਬੀ ਦੇ ਪਿਆਰਿਆਂ ਦੇ ਕਹਿਣ 'ਤੇ ਯੂਨੀਵਰਸਿਟੀ ਨੇ ਇਹ ਵੀ ਮੰਨ ਲਿਆ ਕਿ ਪੰਜਾਬੀ ਦੇ ਇਮਤਿਹਾਨ ਗੁਰਮੁਖੀ ਅਤੇ ਉਰਦੂ ਲਿਪੀਆਂ ਦੇ ਨਾਲ ਨਾਲ ਦੇਵ-ਨਾਗਰੀ ਲਿਪੀ ਵਿਚ ਹੋਇਆ ਕਰਨ, ਪਰ ਇਸ ਲਿਪੀ ਵਿਚ ਇਮਤਿਹਾਨ ਅਜੇ ਪ੍ਰਚੱਲਤ ਨਹੀਂ ਸਨ ਹੋਏ ਕਿ ਪੰਜਾਬ ਦੀ ਵੰਡ ਹੋ ਗਈ।

ਹੁਣ ਜਦੋਂ ਪੰਜਾਬ ਦੀ ਵੰਡ ਹੋਈ ਤਾਂ ਸਭਿਆਚਾਰਕ ਨੁਕਤੇ ਤੋਂ ਪੂਰਬੀ ਪੰਜਾਬ ਵਿਚ ਬੋਲੀ ਦਾ ਸਵਾਲ ਛਿੜ ਪਿਆ। ਫ਼ਿਰਕੂ ਜ਼ਹਿਨੀਅਤ ਨੇ ਜੋ ਨੁਕਸਾਨ ਪੰਜਾਬ ਦੇ ਵਸਨੀਕਾਂ ਦਾ ਕੀਤਾ ਸੀ, ਉਸ ਨੇ ਸਭ ਦੇ ਦਿਲ ਵਿਚ ਇਹ ਸਵਾਲ ਪੈਦਾ ਕਰ ਦਿੱਤਾ ਕਿ ਇਸ ਦੁਰਘਟਨਾ ਨੂੰ ਮੁੜ ਵਾਪਰਨ ਤੋਂ ਕਿਸ ਤਰ੍ਹਾਂ ਰੋਕਿਆ ਜਾ ਸਕਦਾ ਹੈ ? ਰਾਜਸੀ ਦ੍ਰਿਸ਼ਟੀਕੋਣ ਤੋਂ ਤਾਂ ਫ਼ਿਰਕੂ ਚੋਣਾਂ ਦਾ ਬੰਦ ਕਰਨਾ ਜ਼ਰੂਰੀ ਸਮਝਿਆ ਗਿਆ, ਪ੍ਰੰਤੂ ਕਿਸੇ ਇਲਾਕੇ ਦੇ ਵਾਸੀਆਂ ਨੂੰ ਇਕ-ਮਿਕ ਕਰਨ ਵਿਚ ਸਾਂਝਾ ਸਭਿਆਚਾਰ ਇਕ ਵੱਡਾ ਹਥਿਆਰ ਹੈ ਤੇ ਉਸ ਸਭਿਆਚਾਰ ਨੂੰ ਹੋਂਦ ਵਿਚ ਲਿਆਵਣ ਲਈ ਬੋਲੀ ਇਕ ਵੱਡਾ ਜ਼ਰੀਆ ਹੈ। ਧਰਮ ਤਾਂ ਸਭ ਦਾ ਇਕ ਹੋਣਾ ਅਸੰਭਵ ਜੇਹੀ ਗੱਲ ਹੈ, ਪ੍ਰੰਤੂ ਸਾਂਝੀ ਬੋਲੀ ਰਾਹੀਂ ਸਭਿਆਚਾਰਕ ਤੌਰ ਪੁਰ ਏਕਤਾ ਵੱਲ ਤੁਰਨਾ

ਮੁਮਕਿਨ ਹੈ। ਹੁਣ ਪੂਰਬੀ ਪੰਜਾਬ ਦੀ ਭਾਰੀ ਬਹੁ-ਗਿਣਤੀ ਦੀ ਬੋਲੀ ਪੰਜਾਬੀ ਹੈ। ਇਹ ਇਕ ਸਚਾਈ ਹੈ ਜਿਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ।[1] ਪਰ ਸਾਡੇ ਅਭਾਗਾਂ ਨੇ ਅਜੇ ਵੀ ਸਾਡਾ ਪਿੱਛਾ ਨਹੀਂ ਛੱਡਿਆ। ਫ਼ਿਰਕੂ ਜ਼ਹਿਨੀਅਤ ਵਾਲੇ ਲੋਕ ਇਸ ਦੇ ਰਾਹ ਵਿਚ ਕਈ ਅੱਡੇ ਡਾਹ ਰਹੇ ਹਨ। ਜਿਹੜੇ ਪੜ੍ਹੇ-ਲਿਖੇ ਹਨ ਤੇ ਇਤਨੇ ਕਟੜਪੁਣੇ ਤੋਂ ਝਿਜਕਦੇ ਹਨ, ਉਹ ਕਹਿੰਦੇ ਹਨ, "ਪੰਜਾਬੀ ਤਾਂ ਕੋਈ ਬੋਲੀ ਹੀ ਨਹੀਂ। ਇਹ ਤਾਂ ਇਕ ਉਪ-ਬੋਲੀ ਹੈ ਜੋ ਹਿੰਦੀ ਤੋਂ ਵਿਗਾੜ ਕੇ ਬਣੀ ਹੋਈ ਹੈ। ਹਿੰਦੀ ਨੂੰ ਪੂਰਬੀ ਪੰਜਾਬ ਵਿਚ ਪੰਜਾਬੀ ਬੋਲੀ ਦੇ ਬਰਾਬਰ ਪਦਵੀ ਦਿੱਤੀ ਜਾਵੇ।" ਜਿਨ੍ਹਾਂ ਦਾ ਪੰਜਾਬੀ ਨਾਲ ਰਤਾ ਪਿਆਰ ਹੈ, ਉਹ ਆਖਦੇ ਹਨ, 'ਬੋਲੀ ਤਾਂ ਪੰਜਾਬੀ ਹੋਵੇ ਪਰ ਦੇਵ-ਨਾਗਰੀ ਅੱਖਰਾਂ ਵਿਚ ਲਿਖੀ ਜਾਵੇ।" ਜਿਹੜੇ ਅਤਿ ਕੱਟੜ ਹਨ, ਉਹ ਪੰਜਾਬੀ ਨੂੰ ਇਕ ਵੱਧਦੀ-ਫੁੱਲਦੀ ਬੋਲੀ ਦੀ ਪਦਵੀ ਦੇਣ ਤੋਂ ਹੀ ਇਨਕਾਰੀ ਹਨ ਅਤੇ ਪੰਜਾਬ ਵਿਚ ਸਿੱਖਿਆ ਦੀ ਬੋਲੀ ਤੇ ਅਦਾਲਤਾਂ ਦੀ ਬੋਲੀ ਹਿੰਦੀ ਕਰਨਾ ਚਾਹੁੰਦੇ ਹਨ ਜੋ ਕਿ ਦੇਵ ਨਾਗਰੀ ਲਿਪੀ ਵਿਚ ਲਿਖੀ ਹੋਈ ਹੋਵੇ।

ਪੰਜਾਬੀ ਬੋਲੀ ਦਾ ਆਪਣੇ ਥਾਂ 'ਤੇ ਨਾ ਆਵਣਾ ਕਿਸੇ ਫ਼ਿਰਕੇ ਲਈ ਹਾਨੀਕਾਰਕ ਨਹੀਂ, ਹਰ ਇਕ ਪੰਜਾਬੀ ਲਈ ਹਾਨੀਕਾਰਕ ਹੈ। ਮਹਾਤਮਾ ਗਾਂਧੀ ਜੀ ਨੇ ਮਾਤ-ਭਾਸ਼ਾ ਨੂੰ 'ਮਾਂ ਦਾ ਦੁੱਧ' ਆਖਿਆ ਹੈ। ਜਿਸ ਬਦਕਿਸਮਤ ਬੱਚੇ ਨੂੰ ਆਪਣੀ ਮਾਂ ਦਾ ਦੁੱਧ ਨਾ ਮਿਲੇ, ਉਹ ਬੱਚ ਤਾਂ ਭਾਵੇਂ ਜਾਏ, ਪਰ ਉਸ ਵਿਚ ਉਹ ਤੇਜ ਤੇ ਬਲ ਨਹੀਂ ਆ ਸਕਦਾ ਜੋ ਮਾਂ ਦੇ ਦੁੱਧ 'ਤੇ ਪਲੇ ਹੋਏ ਬੱਚੇ ਦਾ ਹੁੰਦਾ ਹੈ। ਨਾਲ ਹੀ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਬੋਲੀ ਕਿਸੇ ਸਰਕਾਰੀ ਕਾਨੂੰਨ ਦੇ ਰਾਹੀਂ ਨਾ ਬਣਦੀ ਹੈ, ਨਾ ਬਦਲਦੀ ਹੈ। ਪੰਜਾਬ ਵਿਚ ਸੈਂਕੜੇ ਵਰ੍ਹੇ ਅਦਾਲਤਾਂ ਦੀ ਬੋਲੀ ਫ਼ਾਰਸੀ ਰਹੀ। ਫਿਰ ਅੰਗਰੇਜ਼ੀ ਨੇ ਆ ਥਾਂ ਮੱਲੀ। ਮੁੱਢਲੀ ਸਿੱਖਿਆ ਦੀ ਬੋਲੀ ਉਰਦੂ ਆ ਬਣੀ ਪ੍ਰੰਤੂ ਸੈਂਕੜੇ ਵਰ੍ਹਿਆਂ-ਬੱਧੀ ਇਨ੍ਹਾਂ ਸਰਕਾਰੀ ਜੁਗਤਾਂ ਦਾ ਇਹ ਸਿੱਟਾ ਨਹੀਂ ਨਿਕਲਿਆ ਕਿ ਪੰਜਾਬ ਦੀ ਬੋਲੀ ਫ਼ਾਰਸੀ ਜਾਂ ਉਰਦੂ ਹੋ ਜਾਵੇ। ਜਨਤਾ ਦੀ ਬੋਲੀ ਪੰਜਾਬੀ ਹੀ ਰਹੀ। ਹਾਂ, ਪੜ੍ਹੇ-ਲਿਖੇ ਆਪਣੀ ਬੋਲੀ ਤੋਂ ਚੰਗੀ ਤਰ੍ਹਾਂ ਜਾਣੂ ਨਾ ਹੋਣ ਕਰ ਕੇ, ਜਨਤਾ ਨਾਲੋਂ ਵਧੀਕ ਵਧੀਕ ਵਿੱਥ 'ਤੇ ਹੁੰਦੇ ਗਏ। ਹੁਣ ਜਦ ਲੋਕ-ਰਾਜ

---

1. ਗ੍ਰੀਅਰਸਨ ਆਪਣੀ ਉੱਘੀ ਕ੍ਰਿਤ *ਭਾਰਤ ਦੀਆਂ ਬੋਲੀਆਂ ਪੁਰ ਨਜ਼ਰ (Linguistic Survey of India)* ਵਿਚ ਕਹਿੰਦਾ ਹੈ, "ਪੰਜਾਬੀ ਨਾਮ ਹੀ ਆਪਣਾ ਭਾਵ ਦੱਸ ਰਿਹਾ ਹੈ। ਇਸ ਦਾ ਅਰਥ ਹੈ ਪੰਜਾਬ ਦੀ ਬੋਲੀ।"

**ਪੁਨਾ:** "ਪੰਜਾਬੀ ਦੇ ਦਾਅਵੇ ਦਾ ਆਧਾਰ ਬਹੁਤਾ ਇਸ ਦੇ ਉਚਾਰਣ ਅਨੁਸਾਰ ਲਿਖੇ ਜਾਣ 'ਤੇ ਸ਼ਬਦ ਕੋਸ਼, ਜੋ ਹਿੰਦੀ ਵਿਚ ਨਹੀਂ ਲੱਭਦਾ, ਦੇ ਆਸਰੇ ਹੈ। ਪੰਜਾਬੀ ਦੇ ਬਾਜ਼ੇ ਆਮ ਸ਼ਬਦ ਵੀ ਹਿੰਦੀ ਵਿਚ ਨਹੀਂ ਲੱਭਦੇ, ਜੇਹਾ ਕਿ ਪਿਉ, ਆਖਣਾ, ਇਕ ਆਦਿ।"

**ਪੁਨਾ:** "ਪੰਜਾਬੀ ਕਿਸੇ ਵੀ ਖ਼ਿਆਲ ਨੂੰ ਆਪਣੇ ਬੋਲਾਂ ਦੇ ਭੰਡਾਰ ਰਾਹੀਂ ਪ੍ਰਗਟ ਕਰ ਸਕਦੀ ਹੈ। ਇਹ ਕਵਿਤਾ ਤੇ ਗੱਦ ਦੋਹਾਂ ਲਈ ਬਹੁਤ ਢੁੱਕਦੀ ਹੈ।"

ਮਿਸਟਰ ਬੀਵਜ਼ ਆਪਣੀ *ਕਮਪੇਰੇਟਿਵ ਗਰਾਮਰ* ਦੇ ਪੰਨਾ 51 'ਤੇ ਲਿਖਦੇ ਹਨ, "ਪੰਜਾਬੀ ਵਿਚ ਕਣਕ ਦੇ ਆਟੇ ਦਾ ਸਵਾਦ ਹੈ ਜਿਹੜਾ ਕਿ ਕਿਸੇ ਚੀਜ਼ ਨਾਲੋਂ ਵੀ, ਜੋ ਭਾਰਤ ਦੇ ਪੂਰਬੀ ਭਾਗ ਦੀਆਂ ਖੱਲਾਂ ਵਿਚ ਬੱਧੀਆਂ ਤੇ ਪੰਡਤਾਂ ਹੇਠ ਵਗਦੀਆਂ ਬੋਲੀਆਂ ਪੇਸ਼ ਕਰ ਸਕਦੀਆਂ ਹਨ, ਬੇਹੱਦ ਵਧੀਕ ਸੁਭਾਵਕ ਤੇ ਦਿਲ ਖਿੱਚਣ ਵਾਲਾ ਹੈ।

ਕਾਇਮ ਕਰਨਾ ਹੈ ਤਾਂ ਰਾਜ ਦੀ ਬੋਲੀ ਲੋਕਾਂ ਦੀ ਬੋਲੀ ਨਾਲੋਂ ਵੱਖਰੀ ਨਹੀਂ ਹੋ ਸਕਦੀ। ਨਹੀਂ ਤਾਂ ਫਿਰ ਲੋਕ-ਰਾਜ ਕਾਹਦਾ ਹੋਇਆ ? ਤੇ ਸਿੱਖਿਆ ਦੀ ਬੋਲੀ ਮਾਤ-ਭਾਸ਼ਾ ਤੋਂ ਛੁੱਟ ਕਿਸੇ ਹੋਰ ਬੋਲੀ ਨੂੰ ਬਣਾਉਣਾ ਆਪਣੇ ਬੱਚਿਆਂ 'ਤੇ ਭਾਰੀ ਜ਼ੁਲਮ ਕਰਨਾ ਹੈ। ਜੇ ਸਚਾਈ ਨੂੰ ਛੱਡ ਕੇ ਫ਼ਿਰਕੂ ਬੁੱਧੀ ਪਾਸੋਂ ਕੰਮ ਲਿਆ ਗਿਆ ਤੇ ਇਕ ਮੁੰਡਾ ਪੰਜਾਬੀ ਰਾਹੀਂ ਪੜ੍ਹਨ ਲੱਗ ਪਿਆ ਤੇ ਦੂਜਾ ਉਸੇ ਸਕੂਲ ਵਿਚ ਜਾਂ ਲਾਗਲੇ ਸਕੂਲ ਵਿਚ ਹਿੰਦੀ ਰਾਹੀਂ ਤਾਂ ਉਨ੍ਹਾਂ ਦੋਹਾਂ ਮੁੰਡਿਆਂ, ਜਿਨ੍ਹਾਂ ਅੰਦਰ ਛੋਟੀ ਉਮਰ ਵਿਚ ਹੀ ਵਖੇਵੇਂ ਦੇ ਖ਼ਿਆਲ ਪਾਏ ਗਏ, ਵਡੇਰੇ ਹੋ ਕੇ ਉਨ੍ਹਾਂ ਕਦੋਂ ਇਕ-ਮਿਕ ਹੋਣਾ ਹੈ ? ਇਸ ਲਈ ਪੂਰਬੀ ਪੰਜਾਬ ਵਿਚ ਏਕਤਾ ਨੂੰ ਕਾਇਮ ਕਰਨ ਦਾ ਇਕ ਵੱਡਾ ਜ਼ਰੀਆ ਸਾਂਝਾ ਸਭਿਆਚਾਰ ਕਾਇਮ ਕਰਨਾ ਹੈ ਤੇ ਉਸ ਦਾ ਵੱਡਾ ਹਥਿਆਰ ਪੰਜਾਬੀ ਬੋਲੀ ਦੀ ਉੱਨਤੀ ਹੈ। ਕੇਂਦਰੀ ਸਰਕਾਰ ਇਸ ਸਵਾਲ ਨੂੰ ਠੀਕ ਅਸੂਲਾਂ ਦੁਆਰਾ ਹੱਲ ਕਰਨਾ ਚਾਹੁੰਦੀ ਹੈ। ਉਨ੍ਹਾਂ ਨੇ ਪ੍ਰਾਂਤਕ ਸਰਕਾਰਾਂ ਤੇ ਯੂਨੀਵਰਸਿਟੀਆਂ ਨੂੰ ਹਦਾਇਤ ਕੀਤੀ ਹੈ ਕਿ ਉਹ ਅਜਿਹੇ ਕਦਮ ਚੁੱਕਣ, ਜਿਨ੍ਹਾਂ ਦੁਆਰਾ :

(ੳ) ਹੌਲੀ ਹੌਲੀ ਅਗਲੇ ਪੰਜ ਸਾਲਾਂ ਵਿਚ ਯੂਨੀਵਰਸਿਟੀ ਦੇ ਦਰਜੇ ਉੱਤੇ ਸਿੱਖਿਆ ਦੀ ਬੋਲੀ ਅੰਗਰੇਜ਼ੀ ਨਾ ਰਹੇ ਤੇ ਉਸ ਦੀ ਥਾਂ ਰਿਆਸਤ, ਪ੍ਰਾਂਤ ਜਾਂ ਇਲਾਕੇ ਦੀ ਬੋਲੀ ਸਿੱਖਿਆ ਤੇ ਇਮਤਿਹਾਨਾਂ ਵਿਚ ਮੱਲ ਲਵੇ।

(ਅ) ਯੂਨੀਵਰਸਿਟੀ ਦੇ ਪਹਿਲੇ ਡਿਗਰੀ ਕੋਰਸ ਵਿਚ ਰਾਸ਼ਟਰੀ ਬੋਲੀ ਦੀ ਇਕ ਪ੍ਰੀਖਿਆ ਲਾਜ਼ਮੀ ਹੋਵੇ, ਪ੍ਰੰਤੂ ਡਿਗਰੀ ਦੀ ਪ੍ਰੀਖਿਆ 'ਤੇ ਉਸ ਦੇ ਨਤੀਜੇ ਦਾ ਕੋਈ ਅਸਰ ਨਾ ਪਵੇ।



(ੲ) ਜਿਹੜੇ ਵਿਦਿਆਰਥੀ ਰਾਸ਼ਟਰੀ ਬੋਲੀ ਨੂੰ ਇਕ ਇਖ਼ਤਿਆਰੀ ਮਜ਼ਮੂਨ ਵਜੋਂ ਲੈਣਾ ਚਾਹੁਣ, ਉਨ੍ਹਾਂ ਲਈ ਸਹੂਲਤਾਂ ਮੁਹੱਈਆ ਕੀਤੀਆਂ ਜਾਣ।

(ਸ) ਇਸ ਗੱਲ ਦਾ ਖ਼ਿਆਲ ਰੱਖਿਆ ਜਾਵੇ ਕਿ ਤਬਦੀਲੀ ਦੇ ਸਮੇਂ ਵਿਚ ਉਚੇਰੇ ਕੋਰਸਾਂ ਵਿਚ ਅੰਗਰੇਜ਼ੀ ਬੋਲੀ ਦੀ ਪੜ੍ਹਾਈ ਲਾਜ਼ਮੀ ਰਹੇ, ਅੰਗਰੇਜ਼ੀ ਸਾਹਿਤ ਦੀ ਨਹੀਂ।

ਇਹ ਹਦਾਇਤਾਂ ਹਨ ਯੂਨੀਵਰਸਿਟੀ ਦਰਜੇ ਦੀ ਸਿੱਖਿਆ ਲਈ। ਮੁੱਢਲੀ ਸਿੱਖਿਆ ਤੇ ਅਗਲੇਰੇ (ਸੈਕੰਡਰੀ) ਦਰਜੇ ਵਿਚ ਤਾਂ ਮਾਤ-ਭਾਸ਼ਾ ਜਾਂ ਪ੍ਰਾਂਤਕ ਬੋਲੀ ਦੇ ਰਾਹੀਂ ਸਿੱਖਿਆ ਦੇਣਾ ਇਕ ਜ਼ਰੂਰੀ ਅਮਲ ਹੈ। ਪਰ ਪੰਜਾਬ ਵਿਚ ਐਸਾ ਫ਼ਿਰਕੂ ਵਾਯੂ ਮੰਡਲ ਪੈਦਾ ਹੋ ਗਿਆ ਹੈ ਕਿ ਪੰਜਾਬੀ, ਜੋ ਹਰ ਇਕ ਪੰਜਾਬੀ ਬੱਚੇ ਦੀ (ਸਿਵਾਏ ਰੋਹਤਕ ਤੇ ਗੁੜਗਾਂਵਾਂ, ਹਿਸਾਰ ਤੇ ਕਰਨਾਲ ਦੇ ਕੁਝ ਵਸਨੀਕਾਂ ਦੇ) ਬੋਲੀ ਹੈ, ਉਸ ਨੂੰ ਸਿੱਖਿਆ ਤੇ ਕਚਹਿਰੀਆਂ ਦੀ ਬੋਲੀ ਬਣਾਉਣ ਵਿਚ ਰੋਕਾਂ ਪਾਈਆਂ ਜਾ ਰਹੀਆਂ ਹਨ। ਇਥੋਂ ਦੇ ਕਈ ਹਿੰਦੂ ਵਸਨੀਕ (ਦੇਵਨਾਗਰੀ) 'ਤੇ ਜ਼ੋਰ ਦੇ ਰਹੇ ਹਨ ਤੇ ਪ੍ਰਾਂਤਕ ਸਰਕਾਰ ਉਨ੍ਹਾਂ ਤੋਂ ਭੈਅ ਖਾਂਦੀ ਠੀਕ ਕਦਮ ਨਹੀਂ ਚੁੱਕ ਸਕਦੀ। ਹਾਲਾਂ ਤੀਕ ਡਰਦਿਆਂ ਡਰਦਿਆਂ ਉਨ੍ਹਾਂ ਇਕ ਕਦਮ ਚੁੱਕਿਆ ਹੈ, ਉਹ ਵੀ ਡਾਹਢਾ ਕੋਝਾ। ਸਾਡੇ ਵਿਦਿਅਕ ਮਹਿਕਮੇ ਨੇ ਇਕ ਸਰਕੂਲਰ ਜਾਰੀ ਕੀਤਾ ਹੈ ਕਿ "ਪਹਿਲੇ ਦੋਹਾਂ ਸਾਲਾਂ ਦੀ ਪੜ੍ਹਾਈ ਮਾਤ-ਭਾਸ਼ਾ ਰਾਹੀਂ ਦਿੱਤੀ ਜਾਵੇ, ਪਰ ਜੋ ਗੁਰਮੁਖੀ ਲਿਪੀ ਵਿਚ ਇਹ

ਪੜ੍ਹਾਈ ਅਰੰਭ ਕਰਨ, ਉਹ ਦੋ ਸਾਲ ਮਗਰੋਂ ਦੇਵ ਨਾਗਰੀ ਲਿੱਪੀ ਸਿੱਖਣ ਅਤੇ ਜੋ ਦੇਵ ਨਾਗਰੀ ਵਿਚ ਅਰੰਭਣ, ਉਹ ਦੋ ਸਾਲ ਮਗਰੋਂ ਗੁਰਮੁਖੀ ਲਿੱਪੀ ਸਿੱਖਣ।" 'ਮਾਤ-ਭਾਸ਼ਾ' ਸ਼ਬਦ ਸਰਕੂਲਰ ਵਿਚ ਵਰਤਿਆ ਹੈ। ਉਸ ਦਾ ਵੇਰਵਾ ਨਹੀਂ ਕੀਤਾ। ਫਿਰ ਮੈਨੂੰ ਸਮਝ ਨਹੀਂ ਆਈ ਕਿ ਜੋ ਪੰਜਾਬੀ ਗੁਰਮੁਖੀ ਅੱਖਰਾਂ ਵਿਚ ਪੜ੍ਹਨਾ ਅਰੰਭ ਕਰਨ, ਉਹ ਦੋ ਸਾਲ ਮਗਰੋਂ ਦੇਵਨਾਗਰੀ ਵਰਣਮਾਲਾ ਕਿਉਂ ਸਿੱਖਣ ? ਤੇ ਜੋ ਹਿੰਦੀ ਦੇਵਨਾਗਰੀ ਵਿਚ ਅਰੰਭ ਕਰਨ, ਉਹ ਦੋ ਵਰ੍ਹਿਆਂ ਮਗਰੋਂ ਗੁਰਮੁਖੀ ਅੱਖਰ ਕਿਉਂ ਸਿੱਖਣ ? ਕੀ ਪੰਜਾਬੀ ਤੇ ਹਿੰਦੀ ਦੋਹਾਂ ਲਿੱਪੀਆਂ ਵਿਚ ਲਿਖੀਆਂ ਜਾਇਆ ਕਰਨਗੀਆਂ ? ਜੇ ਇਹ ਨਹੀਂ, ਤਾਂ ਇਸ ਸਰਕੂਲਰ ਦਾ ਕੀ ਮਤਲਬ ਹੈ ?

ਹਿੰਦੂਆਂ ਵੱਲੋਂ ਪੰਜਾਬੀ ਦੀ ਵਿਰੋਧਤਾ ਵੇਖ ਕੇ ਸਿੱਖਾਂ ਦੇ ਇੰਤਹਾਪਸੰਦ ਆਗੂ ਪੰਜਾਬੀ ਸੂਬੇ ਦੀ ਮੰਗ ਕਰਨ ਲੱਗ ਪਏ ਹਨ। ਇਹ ਮੰਗ ਵੀ ਕਾਂਗਰਸ ਦੇ ਮੰਨੇ ਹੋਏ ਅਸੂਲਾਂ ਅਨੁਸਾਰ ਹੈ। ਪਰ ਇਹ ਮੰਗ ਕਦੀ ਨਾ ਪੈਦਾ ਹੁੰਦੀ, ਜੇ ਹਿੰਦੂ ਇੰਤਹਾਪਸੰਦ ਲੁਧਿਆਣੇ ਤੇ ਜਲੰਧਰ ਦੀਆਂ ਨਗਰ ਸਭਾਵਾਂ ਵਿਚ ਹਿੰਦੀ ਰਾਹੀਂ ਸਿੱਖਿਆ ਦੇ ਮਤੇ ਪਾਸ ਨਾ ਕਰਦੇ। ਲੁਤਫ਼ ਇਹ ਹੈ ਕਿ ਮਦਰਾਸ ਵਿਚ ਹਿੰਦੂ, ਹਿੰਦੀ ਨੂੰ ਇਖ਼ਤਿਆਰੀ ਮਜ਼ਮੂਨ ਬਣਾਉਣ ਦੀ ਵੀ ਵਿਰੋਧਤਾ ਕਰ ਰਹੇ ਹਨ। ਪਰ ਸਾਰੇ ਸਿੱਖ ਇਸ ਗੱਲ ਲਈ ਤਿਆਰ ਹਨ ਕਿ ਹਿੰਦੀ ਨੂੰ ਅਸੀਂ ਰਾਸ਼ਟਰ ਭਾਸ਼ਾ ਦੇ ਤੌਰ 'ਤੇ ਪੜ੍ਹਨ ਨੂੰ ਤਿਆਰ ਹਾਂ। ਹਿੰਦੀ ਦੇ ਪ੍ਰਚਾਰਕਾਂ ਲਈ ਇਹ ਕਾਫ਼ੀ ਸੀ ਕਿ ਸਾਰਾ ਪੰਜਾਬ ਹਿੰਦੀ ਪੜ੍ਹ ਲਵੇ। ਪਰ ਉਹ ਨਿਰਾ ਇਹ ਨਹੀਂ ਚਾਹੁੰਦੇ, ਉਹ ਪੰਜਾਬੀ ਨੂੰ ਵੱਧਦਾ-ਫੁੱਲਦਾ ਵੇਖ ਕੇ ਰਾਜ਼ੀ ਨਹੀਂ। ਨਹੀਂ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਉਹ ਪੰਜਾਬੀ ਦੀ ਕਿਉਂ ਵਿਰੋਧਤਾ ਕਰਦੇ ਹਨ ? ਸਿਆਣੇ ਹਿੰਦੂ, ਅਸੂਲਨ ਪੰਜਾਬੀ ਦੀ ਪ੍ਰਧਾਨਤਾ ਇਸ ਸੂਬੇ ਵਿਚ ਮੰਨਦੇ ਹਨ, ਪਰ ਉਹ ਹਿੰਦੂ, ਜਿਨ੍ਹਾਂ ਅੱਗੇ ਆਪਣੇ ਪੁਸਤਕਾਂ ਵਿਚ ਸਿੱਖ ਗੁਰੂਆਂ ਦੀ ਨਿੰਦਾ ਕੀਤੀ ਤੇ ਸਿੱਖਾਂ ਨੂੰ ਆਪਣੇ ਵਿਚ ਅਭੇਦ ਕਰਨ ਲਈ ਉਨ੍ਹਾਂ ਦੇ ਕੇਸ ਮੁੰਨੇ, ਜਿਨ੍ਹਾਂ ਨੇ ਆਪਣੇ ਵਖਿਆਨਾਂ ਵਿਚ ਇਹ ਆਖਿਆ ਕਿ ਔਰੰਗਜ਼ੇਬ ਤੇ ਗੁਰੂ ਗੋਬਿੰਦ ਇੱਕੋ ਜੇਹੇ ਸਨ, ਕਿਉਂਕਿ ਦੋਹਾਂ ਹਿੰਦੂਆਂ ਦੇ ਜੰਞੂ ਉਤਰਵਾਏ ਤੇ ਇਸ ਤਰ੍ਹਾਂ ਸਿੱਖਾਂ ਨੂੰ ਹਿੰਦੂਆਂ ਨਾਲੋਂ ਵੱਖ ਕੀਤਾ, ਉਹ ਹੁਣ ਵੀ ਸਭਿਆਚਾਰਕ ਤੌਰ ਪੁਰ ਸਿੱਖਾਂ 'ਤੇ ਆਪਣਾ ਦਬਾਅ ਪਾਉਣਾ ਚਾਹੁੰਦੇ ਹਨ। ਅਜੇ ਕੱਲ੍ਹ ਦੀ ਗੱਲ ਹੈ ਕਿ ਇਹ ਉਰਦੂ ਬੋਲੀ ਤੇ ਵਰਣਮਾਲਾ ਖ਼ੁਸ਼ੀ ਨਾਲ ਪੜ੍ਹ ਰਹੇ ਸਨ। ਜੋ ਨਿਰਾ ਸਿੱਖਾਂ ਨਾਲ ਏਕਤਾ ਕਰਨ ਲਈ ਹੀ ਇਹ ਗੁਰਮੁਖੀ ਰਾਹੀਂ ਪੰਜਾਬੀ ਪੜ੍ਹ ਲੈਣ ਤਾਂ ਕੀ ਹਰਜ ਹੈ ? ਪਰ ਨਹੀਂ, ਹਿੰਦੁਸਤਾਨ ਨੂੰ ਆਜ਼ਾਦੀ ਮਿਲਣ ਨਾਲ ਇਨ੍ਹਾਂ ਨੂੰ ਗਿਣਤੀ ਦਾ ਮਾਣ ਹੋ ਗਿਆ ਹੈ। ਉਨ੍ਹਾਂ ਨੂੰ ਇਹ ਯਾਦ ਨਹੀਂ ਰਹਿੰਦਾ ਕਿ ਪੰਜਾਬ ਇਕ ਸਰਹੱਦੀ ਸੂਬਾ ਹੈ। ਵਿਦੇਸ਼ੀ ਲੁਟੇਰੇ ਪੰਜਾਬ ਥਾਣੀਂ ਹੀ ਹਿੰਦ 'ਤੇ ਹੱਲੇ ਕਰਦੇ ਰਹੇ, ਜਦ ਤੋੜੀ ਸਿੱਖਾਂ ਨੇ ਇਸ ਨਾਕੇ ਨੂੰ ਬੰਦ ਨਾ ਕੀਤਾ। ਤੇ ਜੇ ਸਿੱਖਾਂ ਨੂੰ ਉਨ੍ਹਾਂ ਇਹ ਖ਼ਿਆਲ ਦੇ ਦਿੱਤਾ ਤੇ ਉਹ ਉਨ੍ਹਾਂ ਪੁਰ ਜ਼ਬਰਦਸਤੀ ਆਪਣੀ ਛੱਟ ਪਾਉਣਾ ਚਾਹੁੰਦੇ ਹਨ ਤੇ ਇਸ ਤਰ੍ਹਾਂ ਪੂਰਬੀ ਪੰਜਾਬ ਦੇ ਵਸਨੀਕਾਂ ਵਿਚ ਦੁਫੇੜ ਪੈ ਗਈ ਤਾਂ ਸਾਰੇ ਹਿੰਦੁਸਤਾਨ ਦੀ ਆਜ਼ਾਦੀ ਖ਼ਤਰੇ ਵਿਚ ਪੈ ਜਾਏਗੀ। ਅੱਜ-ਕੱਲ੍ਹ ਦੇਸ ਦੀ ਆਜ਼ਾਦੀ ਨਿਰਾ ਫ਼ੌਜਾਂ ਦੇ ਆਸਰੇ ਨਹੀਂ, ਹਰ ਇਕ ਦੇਸ਼ ਵਾਸੀ

ਦੇ ਦਿਲੋਂ ਮਨੋਂ ਹਕੂਮਤ ਨਾਲ ਹੋਣ ਦੇ ਆਸਰੇ ਹੈ। ਪੰਜਾਬ ਦੀ ਬੋਲੀ ਪੰਜਾਬੀ ਹੈ। ਗੁਰਮੁਖੀ ਅੱਖਰ ਇਸ ਨੂੰ ਲਿਖਣ ਲਈ ਖ਼ਾਸ ਤੌਰ 'ਤੇ ਪ੍ਰਚੱਲਤ ਕੀਤੇ ਗਏ। ਕਿਉਂ ਪੰਜਾਬੀ ਦੇ ਚਾਹਵਾਨ ਇਨ੍ਹਾਂ ਅੱਖਰਾਂ ਨੂੰ ਛੱਡਣ ? ਕਿਉਂ ਨਾ ਪੰਜਾਬੀ ਬੋਲਣ ਵਾਲੇ ਹਿੰਦੂ, ਸਿੱਖ, ਈਸਾਈ ਸਾਰੇ ਹੀ ਇਹ ਅੱਖਰ ਸਿੱਖਣ। ਅਖ਼ਬਾਰਾਂ ਵਿਚ ਕਈ ਗ਼ਲਤ ਬਿਆਨ ਪ੍ਰਚਾਰੇ ਜਾ ਰਹੇ ਹਨ, ਜਿਵੇਂ ਦੇਵਨਾਗਰੀ ਅੱਖਰ ਵਧੀਆ ਸਾਇੰਟਿਫਿਕ ਹਨ। ਉਨ੍ਹਾਂ ਦੀਆਂ ਆਵਾਜ਼ਾਂ ਵਧੀਆ ਬੋਲੀ ਅਨੁਸਾਰ ਹਨ, ਆਦਿ।

ਕਈ ਵਿਦਵਾਨ ਸਿੱਖ ਵੀ ਗ਼ਲਤ-ਬਿਆਨੀਆਂ ਕਰ ਰਹੇ ਹਨ। 25 ਸਤੰਬਰ ਦੀ *ਟ੍ਰਿਬਿਊਨ* ਵਿਚ ਪ੍ਰਿੰਸੀਪਲ ਗੁਰਮੁਖ ਨਿਹਾਲ ਸਿੰਘ ਹੋਰਾਂ ਇਹ ਲਿਖਿਆ ਹੈ ਕਿ ਗੁਰਮੁਖੀ ਅੱਖਰ ਦੇਵਨਾਗਰੀ ਤੋਂ ਬਣਾਏ ਗਏ। ਇਹ ਉੱਕਾ ਗ਼ਲਤ ਹੈ। ਦੇਵਨਾਗਰੀ ਤੇ ਗੁਰਮੁਖੀ ਅੱਖਰ ਉਸ ਪੁਰਾਣੀ ਲਿੱਪੀ ਵਿੱਚੋਂ ਨਿਕਲੇ ਹਨ, ਜਿਸ ਨੂੰ 'ਬ੍ਰਹਮੀ' ਆਖਦੇ ਹਨ ਤੇ ਜੋ ਪੁਰਾਣੇ ਸ਼ਿਲਾਲੇਖਾਂ ਤੇ ਧਾਤ-ਪੱਤ੍ਰਿਆਂ 'ਤੇ ਲਿਖੀ ਹੋਈ ਹੈ। ਗੁਰਮੁਖੀ ਵਰਣਮਾਲਾ ਉਤਨੀ ਹੀ ਸਾਇੰਟਿਫਿਕ ਤੇ ਉਤਨੀ ਹੀ ਫੋਨੈਟਿਕ (ਬੋਲ ਅਨੁਸਾਰ) ਹੈ, ਜਿਤਨੀ ਹਿੰਦੀ। ਇਸ ਵਰਣਮਾਲਾ ਵਿਚ ਬੇਲੋੜੇ ਸੂਰ ਤੇ ਵਿਯੰਜਨ ਛੱਡ ਦਿੱਤੇ ਹਨ[2], ਜੋ ਹਿੰਦੀ ਵਿਚ ਵਰਤੀਂਦੇ ਤਾਂ ਨਹੀਂ, ਪਰ ਕਿਉਂਕਿ ਸੰਸਕ੍ਰਿਤ ਸ਼ਬਦਾਂ ਵਿਚ ਉਨ੍ਹਾਂ ਨੂੰ ਵਰਤਿਆ ਗਿਆ ਹੈ, ਇਸ ਲਈ ਹਿੰਦੀ ਵਾਲਿਆਂ ਵੀ ਰੱਖੇ ਹੋਏ ਹਨ। ਪੰਜਾਬੀ ਬੋਲੀ ਹਿੰਦੀ[3] ਤੇ ਉਰਦੂ ਤੋਂ ਪੁਰਾਣੀ ਹੈ। ਇਹ ਗੱਲ ਹਿੰਦੀ ਤੇ ਉਰਦੂ ਬੋਲੀਆਂ ਦੇ ਸਾਰੇ ਇਤਿਹਾਸਕਾਰਾਂ ਮੰਨੀ ਹੈ। ਪੰਜਾਬੀ ਬੋਲੀ ਵਿਚ ਅਜੇ ਉਹ ਵਿਭਕਤੀਆਂ ਵਰਤੀਆਂ ਜਾ ਰਹੀਆਂ ਹਨ ਜੋ ਹਿੰਦੀ ਵਿਚ ਛੱਡ ਦਿੱਤੀਆਂ ਗਈਆਂ ਹਨ। ਇਸ ਲਈ ਪੰਜਾਬੀ—ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਬਹੁਤ ਨੇੜੇ ਹੈ। ਸਰਦਾਰ ਗੁਰਮੁਖ ਨਿਹਾਲ



---

2. ਇਸ ਸੰਬੰਧ ਵਿਚ *ਟ੍ਰਿਬਿਊਨ* ਦੇ 29 ਅਕਤੂਬਰ ਦੇ ਪਰਚੇ ਵਿਚ ਛਪੀ ਹੇਠ ਲਿਖੀ ਖ਼ਬਰ ਪਾਠਕਾਂ ਲਈ ਦਿਲਚਸਪੀ ਤੋਂ ਖ਼ਾਲੀ ਨਹੀਂ ਹੋਵੇਗੀ : "ਸਮਿੱਲਤ ਸੂਬਿਆਂ ਦੀ ਸਰਕਾਰ ਨੇ ਜੋ 'ਲਿਪੀ ਕਮੇਟੀ' ਦੇਵਨਾਗਰੀ ਲਿਪੀ ਦੇ ਸੁਧਾਰ ਲਈ ਬਣਾਈ ਸੀ, ਉਸ ਨੇ ਪ੍ਰੋਫ਼ੈਸਰ ਮੋਤੀ ਲਾਲ ਗੁਰਤੂ ਦੀ ਬਣਾਈ ਨਵੀਂ ਦੇਵਨਾਗਰੀ ਲਿਪੀ ਪ੍ਰਵਾਨ ਕਰ ਲਈ ਹੈ।

ਨਵੀਂ ਲਿਪੀ ਵਿਚ 20 ਅੱਖਰ, ਪੰਜ ਮਾਤਰਾ, ਪੰਜ ਚਿੰਨ੍ਹ ਹਨ। ਵਰਤਮਾਨ ਦੇਵਨਾਗਰੀ ਵਿਚ 52 ਅੱਖਰ ਅਤੇ 10 ਮਾਤ੍ਰਾ ਹਨ, ਚਿੰਨ੍ਹ ਕੋਈ ਨਹੀਂ।

ਇਹ ਲਿਪੀ, ਆਸ ਕੀਤੀ ਜਾਂਦੀ ਹੈ ਕਿ ਛਾਪਣ ਵਾਲਿਆਂ, ਟਾਇਪ ਕਰਨ ਵਾਲਿਆਂ, ਤਾਰ ਵਾਲਿਆਂ ਤੇ ਸਟੈਨੋਗ੍ਰਾਫ਼ਰਾਂ (ਜੋ ਅੱਖਰਾਂ ਦੀ ਥਾਂ ਵਰਤਦੇ ਹਨ) ਦਾ ਕੰਮ ਬਹੁਤ ਹੱਦ ਤੀਕ ਕਰ ਦੇਵੇਗੀ। ਅੱਜ-ਕੱਲ੍ਹ ਹਿੰਦੀ ਦੇ ਰਮਿੰਟਨ ਟਾਈਪ ਰਾਈਟਰ ਵਿਚ 92 ਅੱਖਰ ਅਤੇ ਵਿਸ਼ੇਸ਼ ਚਿੰਨ੍ਹ ਹਨ। ਪ੍ਰੋਫ਼ੈਸਰ ਗੁਰਤੂ ਦੀ ਲਿਪੀ...ਨਾਲ ਕੁਲ 52 ਰਹਿ ਜਾਣਗੇ। ਹੁਣ ਛਾਪੇਖ਼ਾਨਿਆਂ ਵਾਲਿਆਂ ਨੂੰ 162 ਦੀ ਥਾਂ ਨਿਰਾ 60 ਸੱਚਿਆਂ ਦੀ ਲੋੜ ਹੋਵੇਗੀ ਤੇ ਤਾਰ ਵਾਲਿਆਂ ਨੂੰ ਕੁਝ ਸ਼ਬਦ ਵਰਤਣੇ ਪੈਣਗੇ।

ਇਹ ਪਤਾ ਲੱਗਾ ਹੈ ਕਿ ਯੂ.ਪੀ. ਦੀ ਸਰਕਾਰ ਨੇ ਪ੍ਰੋਫ਼ੈਸਰ ਗੁਰਤੂ ਦੀ ਨਵੀਂ ਲਿਪੀ ਕੇਂਦਰ ਸਰਕਾਰ ਪਾਸ ਘੱਲ ਦਿੱਤੀ ਹੈ ਤਾਂ ਜੋ ਇਸ ਨੂੰ 'ਕੌਮੀ ਲਿਪੀ' ਪ੍ਰਵਾਨ ਕੀਤਾ ਜਾਏ।

3. ਐਫ਼.ਈ. ਕੀ (F.E. Keay) ਜੋ ਇਕ ਉੱਘੇ ਪੂਰਬੀ ਬੋਲੀਆਂ ਦੇ ਵਿਦਵਾਨ ਹਨ, ਪੰਜਾਬੀ ਦੇ ਮੁੱਢ ਨੂੰ 1000 ਈਸਵੀ ਸੰਨ ਵਿਚ ਬੱਝਾ ਦੱਸਦੇ ਹਨ ਅਤੇ ਕਹਿੰਦੇ ਹਨ ਕਿ ਇਸ ਦਾ ਮੁੱਢ ਉਦੋਂ ਹੀ ਬੱਝਾ ਜਦੋਂ ਮਰਹੱਟੀ ਬੋਲੀ ਦਾ।

ਕਾਕਾ ਕਾਲੇਕਾਰ ਮਰਹੱਟੀ ਬੋਲੀ ਨੂੰ ਭਾਰਤ ਦੀਆਂ ਸਾਰੀਆਂ ਨਵੀਨ ਬੋਲੀਆਂ ਨਾਲੋਂ ਪੁਰਾਣੀ ਮੰਨਦੇ ਹਨ।

ਸਿੰਘ ਹੋਰਾਂ ਇਕ ਹੋਰ ਗੱਲ ਲਿਖੀ ਹੈ। ਭਾਵੇਂ, "ਗੁਰਮੁਖੀ ਵਰਣਮਾਲਾ ਪੰਜਾਬੀ ਲਿਖਣ ਦੀ ਵਧੀਕ ਯੋਗਤਾ ਰੱਖਦੀ ਹੈ, ਪ੍ਰੰਤੂ ਜੇ ਸਿੱਖ ਹਿੰਦੀ ਅੱਖਰ ਮੰਨ ਲੈਣ, ਤਾਂ ਸਿੱਖ ਧਰਮ ਦਾ ਸਾਹਿੱਤ ਵਧੀਕ ਲੋਕ ਪੜ੍ਹ ਸਕਣਗੇ" ਜਿਸ ਤੋਂ ਸਿੱਟਾ ਇਹ ਨਿਕਲ ਸਕਦਾ ਹੈ ਕਿ ਸਿੱਖ ਗੁਰਮੁਖੀ ਉੱਤੇ ਧਰਮ ਪ੍ਰਚਾਰ ਦੀ ਖ਼ਾਤਰ ਜ਼ੋਰ ਦੇ ਰਹੇ ਹਨ। ਇਹ ਉੱਕਾ ਹੀ ਗ਼ਲਤ ਹੈ। ਪੰਜਾਬੀ (ਗੁਰਮੁਖੀ) ਪੜ੍ਹਨ ਨਾਲ ਕਿਸੇ ਸਿੱਖ ਥੋੜ੍ਹਾ ਬਣ ਜਾਣਾ ਹੈ। ਸਿੱਖਾਂ ਨੂੰ ਇਹ ਕੋਈ ਭੁਲੇਖਾ ਨਹੀਂ। ਸਿੱਖਾਂ ਪਾਸ ਬਥੇਰਾ ਧਾਰਮਿਕ ਸਾਹਿੱਤ ਹਿੰਦੀ ਵਿਚ ਹੈ। ਸਾਰੀ ਦਸਮ ਗੁਰਾਂ ਦੀ ਬਾਣੀ ਬਿਨਾਂ ਦੋ ਸ਼ਬਦਾਂ ਦੇ ਹਿੰਦੀ ਵਿਚ ਹੈ। ਨੌਵੇਂ ਗੁਰੂ ਜੀ ਦੀ ਬਾਣੀ ਹਿੰਦੀ ਵਿਚ ਹੈ। ਪੰਜਵੇਂ ਗੁਰੂ ਜੀ ਦੀ ਚੋਖੀ ਬਾਣੀ ਹਿੰਦੀ ਵਿਚ ਹੈ। ਸਿੱਖ-ਇਤਿਹਾਸ ਸ਼੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਸਾਰਾ ਹਿੰਦੀ ਵਿਚ ਹੈ। ਉਨ੍ਹਾਂ ਨੂੰ ਪੰਜਾਬੀ ਵਿਚ ਉਚਰੀ ਬਾਣੀ, ਹਿੰਦੀ ਅੱਖਰਾਂ ਵਿਚ ਲਿਖਣ ਦੀ ਲੋੜ ਨਹੀਂ। ਜੋ ਹਿੰਦੀ ਬੋਲਣ ਵਾਲਿਆਂ ਲਈ ਸਮਝਣੀ ਵੀ ਔਖੀ ਹੋਵੇ ਤੇ ਜਿਸ ਵਿਚ ਸੰਸਕ੍ਰਿਤ ਸ਼ਬਦਾਂ ਦੇ ਪੰਜਾਬੀ ਰੂਪ ਵੇਖ ਕੇ ਹਿੰਦੀ ਵਾਲੇ ਮਖ਼ੌਲ ਕਰਨ। ਸਿੱਖ ਪੰਜਾਬੀ ਦੇ ਪੱਖੀ ਇਸ ਲਈ ਹਨ ਕਿ ਇਹ ਪੂਰਬੀ ਪੰਜਾਬ ਦੀ ਬੋਲੀ ਹੈ ਤੇ ਪੰਜਾਬੀਆਂ ਦਾ ਸਾਰਾ ਸਭਿਆਚਾਰ[4] ਪੰਜਾਬੀ ਬੋਲੀ ਨਾਲ ਜੁੜਿਆ ਪਿਆ ਹੈ। ਉਹ ਆਪਣੇ ਦਿਲ ਦੇ ਵਲਵਲੇ ਪੰਜਾਬੀ ਵਿਚ ਪ੍ਰਗਟ ਕਰਦੇ ਹਨ। ਸਿੱਖ ਧਰਮ ਦੇ ਪ੍ਰਚਾਰ ਲਈ ਸਿੱਖ ਗੁਰੂ ਜਿਥੇ ਗਏ, ਉਥੇ ਉਨ੍ਹਾਂ ਉਸ ਥਾਂ ਦੀ ਬੋਲੀ ਵਰਤੀ। ਇਸ ਲਈ ਧਾਰਮਿਕ ਤੌਰ 'ਤੇ ਕੋਈ ਖ਼ਾਸ ਬੋਲੀ ਸਿੱਖਾਂ ਲਈ ਦੇਵਬਾਣੀ ਨਹੀਂ।



ਬਹੁਤੇ ਸਾਰੇ ਸਮਝਦਾਰ ਇਸ ਮੰਗ ਨਾਲ ਸਹਿਮਤ ਹਨ ਕਿ ਪੂਰਬੀ ਪੰਜਾਬ ਵਿਚ ਸਿੱਖਿਆ ਤੇ ਕਚਹਿਰੀਆਂ ਦੀ ਬੋਲੀ ਪੰਜਾਬੀ ਹੋਵੇ, ਪਰ ਉਹ ਗੁਰਮੁਖੀ ਤੇ ਦੇਵਨਾਗਰੀ ਦੋਹਾਂ ਲਿੱਪੀਆਂ ਦੀ ਵਰਤੋਂ ਚਾਹੁੰਦੇ ਹਨ। ਕਿਉਂ ? ਇਹ ਨਹੀਂ ਦੱਸ ਸਕਦੇ। ਅਸੀਂ ਕੇਵਲ ਇਤਨਾ ਹੀ ਕਹਿਣਾ ਚਾਹੁੰਦੇ ਹਾਂ ਕਿ ਅੱਗੇ ਇਹ ਪਰਤਾਵਾ ਹੋ ਕੇ ਨਾਕਾਮਯਾਬ ਹੋ ਚੁੱਕਾ ਹੈ। ਮਹਾਤਮਾ ਗਾਂਧੀ ਜੀ ਵਰਗੀ ਸ਼ਖ਼ਸੀਅਤ ਨੇ ਇਹ ਤਜਰਬਾ ਕੀਤਾ।

---

4. ਰਵੀ ਸ਼ੰਕਰ ਸ਼ੁਕਲ ਆਪਣੀ ਪੁਸਤਕ *ਸਰਬ ਹਿੰਦ ਰੇਡੀਓ ਦੀ ਬੋਲੀ ਦੀ ਪਾਲਿਸੀ (Language Policy of All India Radio)* ਵਿਚ ਲਿਖਦੇ ਹਨ: "ਇਹ ਫ਼ਜ਼ੂਲ ਹੈ ਕਿ ਪੰਜਾਬੀ ਨੂੰ ਪੰਜਾਬ ਵਿੱਚੋਂ ਕੱਢਿਆ ਜਾਵੇ ਤੇ ਉਸ ਦੀ ਥਾਂ ਕਿਸੇ ਕਿਸਮ ਦੀ ਹਿੰਦੁਸਤਾਨੀ ਨੂੰ ਦਿੱਤੀ ਜਾਵੇ। ਜੇ ਰੇਡੀਓ ਕਹਿੰਦਾ ਹੈ ਕਿ ਅਸੀਂ ਜਾਣਕਾਰੀ ਦੀ ਸਮਾਧ ਦੇ ਪੁਜਾਰੀ ਹਾਂ ਤੇ ਜੇ ਇਸ ਦੀ ਇਹ ਪਾਲਿਸੀ ਹੈ ਕਿ ਇਸ ਨੂੰ ਜਿਤਨੀ ਸੰਭਵ ਹੋ ਸਕੇ ਵੱਡੀ ਤੋਂ ਵੱਡੀ ਗਿਣਤੀ ਸਮਝੇ ਤਾਂ ਕੀ ਇਹ ਇਕ ਖਿਣ ਲਈ ਵੀ ਬਹਾਨਾ ਬਣਾ ਸਕਦਾ ਹੈ ਕਿ ਕਿਸੇ ਕਿਸਮ ਦੀ ਹਿੰਦੁਸਤਾਨੀ ਵੀ ਪੰਜਾਬੀਆਂ ਲਈ ਪੰਜਾਬੀ ਨਾਲੋਂ ਵਧੀਕ ਨੇੜੇ ਹੋਵੇਗੀ ? ਪੰਜਾਬੀ ਜੋ ਬਿਨਾਂ ਕਿਸੇ ਝਗੜੇ ਦੇ ਉਨ੍ਹਾਂ ਦੀ ਮਾਤ-ਭਾਸ਼ਾ ਹੈ, ਜਿਸ ਵਿਚ ਹਰ ਇਕ ਪੰਜਾਬੀ ਦੀ ਆਵਾਜ਼ ਪਹਿਲਾ ਬੋਲ ਕੱਢਦੀ ਹੈ, ਜੋ ਹਰ ਪੰਜਾਬੀ ਘਰ ਦੀ ਬੋਲੀ ਹੈ ਅਤੇ ਜੋ ਹਰ ਇਕ ਪੰਜਾਬੀ ਨਾਲ ਪੰਘੂੜੇ ਤੋਂ ਸ਼ਮਸ਼ਾਨ ਤੀਕ ਜਾਂਦੀ ਹੈ—ਮਾਤ-ਭਾਸ਼ਾ ਮਿੱਠੀ ਤੋਂ ਮਿੱਠੀ ਬੋਲੀ ਨਾਲੋਂ ਵੀ ਬੇਹੱਦ ਮਿੱਠੀ ਹੈ। ਪੰਜਾਬੀ ਸਾਹਿਤ, ਗੀਤ ਅਤੇ ਲੋਕ-ਸੰਸਕ੍ਰਿਤੀ ਪ੍ਰਗਟ ਕਰਦੀਆਂ ਹਨ—ਇੱਛਾਵਾਂ, ਖ਼ੁਸ਼ੀਆਂ ਤੇ ਗ਼ਮੀਆਂ ਜੋ ਪੰਜਾਬੀਆਂ ਨੇ ਸਦੀਆਂ-ਬੱਧੀ ਭੋਗੀਆਂ ਹਨ। ਪੰਜਾਬੀ, ਪੰਜਾਬੀਆਂ ਦੀ ਜਿੰਦ-ਜਾਨ ਦਾ ਇਕ ਜ਼ਰੂਰੀ ਅੰਗ ਹੈ, ਇਸ ਦੇ ਬਿਨਾਂ ਉਹ ਆਪਣੇ ਬੀਤ ਗਏ ਸਮੇਂ ਨਾਲੋਂ ਕੱਟੇ ਜਾਣਗੇ। ਬਿਨਾਂ ਪੰਜਾਬੀ ਪੰਜਾਬ, ਪੰਜਾਬ ਨਹੀਂ ਰਹੇਗਾ, ਹੋਰ ਕੁਝ ਭਾਵੇਂ ਬਣ ਜਾਵੇ।"

ਉਨ੍ਹਾਂ ਕਿਹਾ ਕਿ ਹਿੰਦੁਸਤਾਨੀ ਫ਼ਾਰਸੀ ਤੇ ਦੇਵਨਾਗਰੀ ਦੋਹਾਂ ਲਿੱਪੀਆਂ ਵਿਚ ਲਿਖੀ ਜਾਵੇ। ਸਿੱਟਾ ਕੀ ਨਿਕਲਿਆ ? ਉਰਦੂ ਵਾਲੇ ਫ਼ਾਰਸੀ ਤੇ ਅਰਬੀ ਸ਼ਬਦ ਭਰਪੂਰ ਕਰੀ ਗਏ ਤੇ ਹਿੰਦੀ ਵਾਲੇ ਸੰਸਕ੍ਰਿਤ ਦੋ ਹਿੰਦੁਸਤਾਨੀਆਂ ਹਸਤੀ ਵਿਚ ਆ ਗਈਆਂ ਜਿਹੜੀਆਂ ਹਿੰਦੂਆਂ ਤੇ ਮੁਸਲਮਾਨਾਂ ਲਈ ਆਪੋ ਵਿਚ ਦੀ ਸਮਝਣੀਆਂ ਕਠਨ ਹੋ ਗਈਆਂ। ਜੇ ਦੇਵਨਾਗਰੀ ਵਿਚ ਪੰਜਾਬੀ ਲਿਖਣਗੇ, ਉਨ੍ਹਾਂ ਨੂੰ ਪਹਿਲਾਂ ਔਖ ਤਾਂ ਇਹ ਹੋਵੇਗਾ ਕਿ ( ੈ ) ਤੇ ( ੌ ) ਦੀ ਅਵਾਜ਼ ਪ੍ਰਗਟ ਕਰਨ ਲਈ ਦੇਵਨਾਗਰੀ ਵਿੱਚੋਂ ਲਗਾਂ-ਮਾਤ੍ਰਾਂ ਉਨ੍ਹਾਂ ਦੀ ਸਹਾਇਤਾ ਨਹੀਂ ਕਰਨਗੀਆਂ। ਜੇ ਉਨ੍ਹਾਂ 'ਅਈ' ਤੇ 'ਅਊ' ਲਿਖਿਆ ਤਾਂ ਉਚਾਰਨ ਕੁਝ ਦਾ ਕੁਝ ਹੋ ਜਾਏਗਾ। 'ੜ' ਦੀ ਅਵਾਜ਼ ਪ੍ਰਗਟ ਕਰਨ ਲਈ ਦੇਵਨਾਗਰੀ ਵਿਚ ਕੋਈ ਅੱਖਰ ਹੀ ਨਹੀਂ, ਦੂਜਾ ਨੁਕਸ ਇਹ ਹੋਵੇਗਾ ਕਿ ਉਹ ਸੰਸਕ੍ਰਿਤ ਸ਼ਬਦਾਂ ਨਾਲ ਇਸ ਨੂੰ ਭਰਪੂਰ ਕਰ ਦੇਣਗੇ। ਉਨ੍ਹਾਂ ਦੀ ਪੰਜਾਬੀ ਆਮ ਲੋਕਾਂ ਲਈ ਸਮਝਣੀ ਔਖੀ ਹੋਵੇਗੀ। ਨਾਲ ਹੀ ਪੰਜਾਬੀ ਉਚਾਰਣ ਅਨੁਸਾਰ ਜੋ ਅਵਾਜ਼ਾਂ ਤੇ ਦੁੱਤ ਅੱਖਰ ਛੱਡ ਦਿੱਤੇ ਗਏ ਹਨ, ਉਹ ਮੁੜ ਘਸੋੜਨ ਦਾ ਜਤਨ ਕੀਤਾ ਜਾਏਗਾ ਤੇ ਹਜ਼ਾਰਾਂ ਵਰ੍ਹੇ ਲੱਗ ਕੇ ਜੋ ਰੂਪ ਸ਼ਬਦਾਂ ਨੇ ਪੰਜਾਬੀਆਂ ਦੇ ਬੋਲੀ ਅਨੁਸਾਰ ਧਾਰੇ ਹਨ, ਸਾਰੇ ਦੇ ਸਾਰੇ ਉਲਟ-ਪੁਲਟ ਕਰਨ ਦਾ ਜਤਨ ਅਰੰਭ ਹੋ ਜਾਏਗਾ। ਦੇਵਨਾਗਰੀ ਵਿਚ 'ਖਤਰੀ' ਦੀ ਥਾਂ 'ਕਸ਼ਤ੍ਰੀ', 'ਰੱਖਿਆ' ਦੀ ਥਾਂ 'ਰਕਸ਼ਾ', 'ਬਿਖ' ਦੀ ਥਾਂ 'ਵਿਸ਼' ਆਦਿ ਲਿਖਣ ਦਾ ਜਤਨ ਕਰਨਗੇ। ਜੇ ਉਨ੍ਹਾਂ ਪੰਜਾਬੀ ਅੱਖਰ ਦੇਵਨਾਗਰੀ ਵਿਚ ਲਿਖੇ ਤਾਂ ਹਿੰਦੀ ਵਾਲੇ ਉਨ੍ਹਾਂ ਨੂੰ ਟਿਚਕਰਾਂ ਕਰਨਗੇ। ਫਿਰ ਜਦ ਪੰਜਾਬ ਗਵਰਨਰ ਨੇ ਫ਼ੈਸਲਾ ਕਰ ਲਿਆ ਹੈ ਕਿ ਹਰ ਇਕ ਪੰਜਾਬੀ ਨੇ ਦੋਵੇਂ ਲਿਪੀਆਂ ਸਿੱਖਣੀਆਂ ਹਨ, ਤਾਂ ਫਿਰ ਕਿਉਂ ਨਾ ਪੰਜਾਬੀ ਗੁਰਮੁਖੀ ਦੁਆਰਾ ਸਿੱਖੀ ਜਾਵੇ ਤੇ ਹਿੰਦੀ ਦੇਵਨਾਗਰੀ ਦੁਆਰਾ। ਠੀਕ ਤੇ ਵਿਗਿਆਨਕ ਢੰਗ ਸਿੱਖਿਆ ਦੀ ਬੋਲੀ ਤੇ ਕਚਹਿਰੀ ਦੀ ਬੋਲੀ ਦਾ ਇਹੀ ਹੈ। ਪੰਜਾਬ ਨੂੰ ਦੋਹਾਂ ਇਲਾਕਿਆਂ ਵਿਚ ਵੰਡਿਆ ਜਾਵੇ, ਇਕ ਜਿਸ ਵਿਚ ਪੰਜਾਬੀ ਜਾਂ ਉਸ ਦੀ ਉਪ-ਬੋਲੀ ਪਹਾੜੀ ਆਦਿ ਬੋਲੀ ਜਾਂਦੀ ਹੈ, ਜਿਥੇ ਬਾਗੜੀ ਬੋਲੀ ਜਾਂਦੀ ਹੈ, ਜੋ ਪੰਜਾਬੀ ਅਤੇ ਹਿੰਦੀ ਦਾ ਮਿਲਗੋਭਾ ਹੈ। ਪੰਜਾਬੀ ਇਲਾਕੇ ਦੇ ਗੁਰਮੁਖੀ ਦੀ ਰਾਹੀਂ ਵਿੱਦਿਆ ਅਰੰਭਣ ਤੇ ਤਿੰਨ ਸਾਲ ਤੀਕ ਇਹ ਜਾਰੀ ਰਹੇ। ਬਾਗੜੀ ਇਲਾਕੇ ਵਾਲੇ ਜੇ ਚਾਹੁਣ ਤਾਂ ਹਿੰਦੀ ਦੇ ਰਾਹੀਂ ਵਿਦਿਆ ਅਰੰਭਣ ਤੇ ਤਿੰਨ ਸਾਲ ਇੱਕੁਰ ਹੀ ਕਰਦੇ ਜਾਣ। ਚੌਥੇ ਸਾਲ ਪੰਜਾਬੀ (ਗੁਰਮੁਖੀ) ਵਾਲੇ ਹਿੰਦੀ (ਦੇਵਨਾਗਰੀ) ਕਰਨ ਤੇ ਹਿੰਦੀ (ਦੇਵਨਾਗਰੀ) ਵਾਲੇ ਪੰਜਾਬੀ (ਗੁਰਮੁਖੀ)। ਸਾਡੇ ਪ੍ਰਾਂਤ ਦੀ ਨਵੀਂ ਸਕੀਮ ਅਨੁਸਾਰ ਹੁਣ ਮੁੱਢਲਾ ਕੋਰਸ ਪੰਜਾਂ ਵਰ੍ਹਿਆਂ ਦਾ ਕਰ ਦਿੱਤਾ ਗਿਆ ਹੈ। ਪੰਜਾਬੀਆਂ ਨੂੰ ਚੰਗੀ ਪੰਜਾਬੀ ਤੇ ਕੰਮ ਸਾਰਨ ਜੋਗੀ ਹਿੰਦੀ ਆ ਜਾਏਗੀ ਅਤੇ ਬਾਗੜੀ ਵਾਲਿਆਂ ਨੂੰ ਚੰਗੀ ਹਿੰਦੀ ਤੇ ਕੰਮ ਸਾਰਨ ਜੋਗੀ ਪੰਜਾਬੀ ਆ ਜਾਏਗੀ। ਜੋ ਪੂਰਬੀ ਪੰਜਾਬ ਪ੍ਰਾਂਤੀ ਬੋਲੀਆਂ ਦਾ ਇਲਾਕਾ ਰਹਿਣਾ ਹੈ, ਤਾਂ ਉਹ ਬੋਲੀਆਂ ਇਸ ਤਰ੍ਹਾਂ ਸਿਖਾਈਆ ਜਾ ਸਕਦੀਆਂ ਹਨ। ਸਵਿਟਜ਼ਰਲੈਂਡ ਵਿਚ ਤਿੰਨ ਬੋਲੀਆਂ ਵਰਤੀਆਂ ਜਾਂਦੀਆਂ ਹਨ ਅਤੇ ਉਥੇ ਵੀ ਤਿੰਨਾਂ ਦੇ ਸਿਖਾਣ ਦਾ ਪ੍ਰਬੰਧ ਹੈ। ਮਿਡਲ ਤੇ ਹਾਈ ਵਿਚ ਵੀ ਮੁਨਾਸਬ ਪ੍ਰਬੰਧ ਕੀਤਾ ਜਾ ਸਕਦਾ ਹੈ।

ਬਾਕੀ ਰਹੀ ਕਚਹਿਰੀਆਂ ਦੀ ਬੋਲੀ। ਬਿਹਾਰ ਸੂਬੇ ਨੇ ਉਸ ਦਾ ਹੱਲ ਜੋ ਢੂੰਡਿਆ ਹੈ, ਉਹ ਪੂਰਬੀ ਪੰਜਾਬ ਵਿਚ ਵੀ ਪ੍ਰਚੱਲਤ ਕੀਤਾ ਜਾਵੇ। ਬਿਹਾਰ ਪ੍ਰਾਂਤ ਦੇ ਕੁਝ ਜ਼ਿਲ੍ਹਿਆਂ ਵਿਚ ਬੰਗਾਲੀ ਬੋਲੀ ਜਾਂਦੀ ਹੈ। ਬਿਹਾਰ ਨੇ ਮੁੱਢਲੀ-ਸਿੱਖਿਆ ਦੀ ਬੋਲੀ ਤਾਂ ਬੰਗਾਲੀ ਉਨ੍ਹਾਂ ਜ਼ਿਲ੍ਹਿਆਂ ਵਿਚ ਪ੍ਰਵਾਨ ਕਰ ਲਈ ਹੈ, ਪਰ ਕਚਹਿਰੀਆਂ ਦੀ ਬੋਲੀ ਹਿੰਦੀ ਹੀ ਹੋਵੇਗੀ ਜੋ ਹਰ ਇਕ ਬੰਗਾਲੀ ਸਿੱਖੇਗਾ। ਕਚਹਿਰੀਆਂ ਦੀ ਬੋਲੀ ਬਹੁ-ਗਿਣਤੀ ਦੀ ਬੋਲੀ ਹੀ ਹੋਵੇਗੀ ਤੇ ਉਹ ਪੰਜਾਬੀ ਹੈ। ਕਰਨਾਲ ਤੇ ਹਿਸਾਰ ਵਿਚ ਤਾਂ ਬਹੁਤ ਸਾਰੇ ਤੇ ਗੁੜਗਾਂਵਾਂ ਤੇ ਰੋਹਤਕ ਵਿਚ ਭੀ ਚੋਖੇ ਪੰਜਾਬੀ ਬੋਲਣ ਵਾਲੇ ਪੱਛਮੀ ਪੰਜਾਬ ਵਿੱਚੋਂ ਕੱਢੇ ਹੋਏ ਜਾ ਵੱਸੇ ਹਨ।

ਇਸ ਸੰਬੰਧ ਵਿਚ ਮਹਾਸ਼ਾ ਕ੍ਰਿਸ਼ਨ ਦਾ ਵਖਿਆਨ, ਜੋ ਉਨ੍ਹਾਂ ਨੇ 25 ਸਤੰਬਰ, 1948 ਨੂੰ ਸ਼ਿਮਲੇ ਆਰੀਆ ਸਮਾਜ ਵਿਚ ਦਿੱਤਾ ਹੈ ਤੇ ਜਿਸ ਦਾ ਸਾਰ ਅੰਸ਼ *ਟ੍ਰਿਬਿਊਨ* ਦੇ 26 ਸਤੰਬਰ ਦੇ ਪਰਚੇ ਵਿਚ ਨਿਕਲਿਆ ਹੈ, ਪੜ੍ਹ ਕੇ ਹੈਰਾਨੀ ਹੋਈ ਹੈ। ਉਹ ਇਸ ਸਵਾਲ ਦੇ ਹੱਲ ਤੋਂ ਪਹਿਲੋਂ ਪੂਰਬੀ ਪੰਜਾਬ ਦੀ ਆਦਮ ਗਿਣਤੀ ਕਰਾਉਣਾ ਚਾਹੁੰਦੇ ਹਨ। ਜਦ ਹਿੰਦੂਆਂ ਤੇ ਸਿੱਖਾਂ ਦੀ ਗਿਣਤੀ ਮਲੂਮ ਹੋ ਜਾਵੇ, ਤਦੋਂ ਬੋਲੀ ਦਾ ਸਵਾਲ ਹੱਲ ਕੀਤਾ ਜਾਵੇ। ਮਹਾਸ਼ਾ ਜੀ, ਪ੍ਰਤੀਤ ਹੁੰਦਾ ਹੈ, ਬੋਲੀ ਦੇ ਸਵਾਲ ਦਾ ਸੰਬੰਧ ਧਰਮ ਨਾਲ ਸਮਝਦੇ ਹਨ। ਕੀ ਹਿੰਦੂ ਪੰਜਾਬੀ ਨਹੀਂ ਬੋਲਦੇ ? ਫਿਰ ਆਦਮ ਗਿਣਤੀ ਤੀਕ ਕਿਉਂ ਉਡੀਕਿਆ ਜਾਵੇ ? ਮੈਂ ਸਰਕਾਰ ਦੀ ਸੇਵਾ ਵਿਚ ਇਹ ਬੇਨਤੀ ਕਰਾਂਗਾ ਕਿ ਇਹ ਸਵਾਲ ਧਾਰਮਿਕ ਨਹੀਂ, ਸਭਿਆਚਾਰਕ ਹੈ। ਇਸ ਦਾ ਹੱਲ ਛੇਤੀ ਤੋਂ ਛੇਤੀ ਕੀਤਾ ਜਾਵੇ। ਹਿੰਦੂ ਸਿੱਖ ਏਕਤਾ ਨਹੀਂ, ਉਨ੍ਹਾਂ ਦੇ ਘੁਲ ਮਿਲ ਜਾਣ ਦਾ ਨਿਰਭਰ ਇਸ ਸਵਾਲ ਦੇ ਠੀਕ ਹੱਲ ਪੁਰ ਹੈ। ਜਿਤਨੀ ਦੇਰੀ ਕੀਤੀ ਜਾ ਰਹੀ ਹੈ, ਉਤਨੀ ਹੀ ਖਿੱਚੋਤਾਣ ਵੱਧ ਰਹੀ ਹੈ। ਕੋਈ ਸਿੱਖ ਇਸ ਗੱਲ 'ਤੇ ਇਤਰਾਜ਼ ਨਹੀਂ ਕਰਦਾ ਕਿ ਰਾਸ਼ਟਰੀ ਭਾਸ਼ਾ ਦੇ ਤੌਰ 'ਤੇ ਹਿੰਦੀ (ਦੇਵਨਾਗਰੀ) ਪੂਰਬੀ ਪੰਜਾਬ ਵਿਚ ਸਿੱਖਿਆ ਪ੍ਰਣਾਲੀ ਦਾ ਭਾਗ ਬਣਾਈ ਜਾਵੇ ? ਬਹੁਤ ਸਾਰੇ ਹਿੰਦੂ ਤੇ ਕਾਂਗਰਸੀ ਵੀ ਉਨ੍ਹਾਂ ਦੇ ਨਾਲ ਹਨ। ਪਰ ਕੋਈ ਸਿੱਖ ਇਹ ਮੰਨਣ ਨੂੰ ਤਿਆਰ ਨਹੀਂ ਕਿ ਪੰਜਾਬੀ ਦੀ ਥਾਂ ਪੂਰਬੀ ਪੰਜਾਬ ਵਿਚ ਹਿੰਦੀ ਨੂੰ ਦਿੱਤੀ ਜਾਵੇ। ਜਿਹੜੇ ਕਿਸੇ ਆਪਣੇ ਪ੍ਰਯੋਜਨ ਨੂੰ ਮੁੱਖ ਰੱਖ ਕੇ ਇਹ ਗੱਲਾਂ ਕਰ ਰਹੇ ਹਨ, ਉਹ ਸਿੱਖਾਂ ਦੇ ਭਾਵ ਨਹੀਂ ਦੱਸ ਰਹੇ। ਜੋ ਯੋਗ ਤੇ ਵਿਗਿਆਨਕ ਹੱਲ ਹੈ, ਅਸਾਂ ਉਪਰ ਦੱਸ ਦਿੱਤਾ ਹੈ ਤੇ ਇਹ ਐਨ ਉਨ੍ਹਾਂ ਅਸੂਲਾਂ ਦੇ ਅਨੁਕੂਲ ਹੈ, ਜੋ ਕਾਂਗਰਸ ਨੇ ਮੰਨੇ ਹੋਏ ਹਨ। ਇਨ੍ਹਾਂ ਦੇ ਵਿਰੁੱਧ ਜਾਣਾ ਪੂਰਬੀ ਪੰਜਾਬ ਵਿਚ ਐਸੀ ਦੁਫੇੜ ਪੈਦਾ ਕਰੇਗਾ ਕਿ ਫਿਰ ਉਨ੍ਹਾਂ ਵਜ਼ੀਰਾਂ ਨੂੰ, ਜੋ ਇਸ ਦਾ ਕਾਰਨ ਹੋਣਗੇ, ਆਪਣੇ ਕੀਤੇ 'ਤੇ ਪਸ਼ੇਮਾਨ ਹੋਣਾ ਪਵੇਗਾ। ਪੰਜਾਬ ਦੇ ਵਸਨੀਕਾਂ ਵਿਚ ਦੁਫੇੜ ਸਾਰੇ ਹਿੰਦੁਸਤਾਨ ਦੇ ਬਚਾਉ ਨੂੰ ਖ਼ਤਰੇ ਵਿਚ ਪਾ ਦੇਵੇਗੀ ਅਤੇ ਜੋ ਲੋਕ ਇਸ ਦਾ ਕਾਰਨ ਬਣ ਰਹੇ ਹਨ, ਉਹ ਦੇਸ਼-ਹਿਤੈਸ਼ੀ ਨਹੀਂ, ਦੇਸ਼ ਦੇ ਵੈਰੀ ਹਨ।

# ਪੰਜਾਬੀ ਦਾ ਰੂਪ

8 ਨਵੰਬਰ ਦੀ ਸੈਨੇਟ-ਸਬ-ਕਮੇਟੀ ਦੀ ਬੈਠਕ ਵਿਚ ਸ੍ਰੀਮਾਨ ਵਾਈਸ-ਚਾਂਸਲਰ ਸਾਹਿਬ ਨੇ ਫ਼ੁਰਮਾਇਆ ਸੀ ਕਿ ਹੁਣ ਸਾਡੇ ਵਿਦਿਆਰਥੀਆਂ ਨੇ ਹਿੰਦੀ ਅਤੇ ਪੰਜਾਬੀ ਦੋਵੇਂ ਭਾਸ਼ਾਵਾਂ ਪੜ੍ਹਨੀਆਂ ਹਨ, ਇਸ ਲਈ ਹਿੰਦੀ ਦਾ ਅਸਰ ਪੰਜਾਬੀ ਉਪਰ ਤਾਂ ਜ਼ਰੂਰੀ ਹੋਣਾ ਹੋਇਆ। ਇਸ ਕਥਨ ਦਾ ਭਾਵ ਉਨ੍ਹਾਂ ਖੋਲ੍ਹ ਕੇ ਨਹੀਂ ਸੀ ਦੱਸਿਆ, ਪਰ ਮੈਂ ਜਿਸ ਅਸਰ ਦੇ ਵਿਰੁੱਧ ਹਾਂ, ਉਹ ਇਹ ਹੈ ਕਿ ਸਾਡੇ ਲੇਖਕਾਂ ਵਲੋਂ ਪੰਜਾਬੀ ਵਿਚ ਜਿਹੜੇ ਵੈਦਿਕ ਬੋਲੀ ਜਾਂ ਸੰਸਕ੍ਰਿਤ ਦੇ ਸ਼ਬਦ ਉਨ੍ਹਾਂ ਦੇ ਤਦਭਵ ਰੂਪ ਵਿਚ ਸੈਂਕੜੇ ਵਰ੍ਹਿਆਂ ਤੋਂ ਵਰਤੇ ਜਾ ਰਹੇ ਹਨ, ਉਨ੍ਹਾਂ ਦੀ ਥਾਂ ਤਤਸਮ ਰੂਪ ਵਰਤਣ। ਉਦਾਹਰਣ ਵਜੋਂ ਖਿਮਾ ਦੀ ਥਾਂ 'ਕਸ਼ਮਾ', ਰੱਖਿਆ ਦੀ ਥਾਂ 'ਰਕਸ਼ਾ' ਵਰਤਣਾ ਮੈਂ ਠੀਕ ਨਹੀਂ ਸਮਝਦਾ। ਹਿੰਦੀ ਲਿਖਦਿਆਂ ਹਿੰਦੀ ਰੂਪ ਵਰਤਣ ਅਤੇ ਪੰਜਾਬੀ ਲਿਖਦਿਆਂ ਪੰਜਾਬੀ ਰੂਪ। ਹਿੰਦੀ ਜਾਂ ਅੰਗਰੇਜ਼ੀ ਦੇ ਬੇਲੋੜੇ ਸ਼ਬਦ ਠੇਠ ਬੋਲੀ ਵਿਚ ਰਲਾ ਕੇ ਅਸੀਂ ਪੰਜਾਬੀ ਨੂੰ ਸੰਵਾਰ ਨਹੀਂ ਰਹੇ, ਸਗੋਂ ਖਿਚੜੀ ਬੋਲੀ ਬਣਾ ਕੇ ਕਸੋਹਣੀ ਕਰ ਰਹੇ ਹਾਂ।



ਨਵੇਂ ਖ਼ਿਆਲ ਜੋ ਪੱਛਮ ਦੇ ਸਾਇੰਸ ਜਾਂ ਭਾਈਚਾਰਕ ਮਸਲਿਆਂ ਨੇ ਹਿੰਦੁਸਤਾਨ ਵਿਚ ਖਿਲਾਰੇ ਹਨ, ਉਨ੍ਹਾਂ ਲਈ ਜੇ ਕੋਈ ਸ਼ਬਦ ਅੱਗੇ ਸਾਡੀ ਬੋਲੀ ਵਿਚ ਮੌਜੂਦ ਹਨ ਤਾਂ ਉਹ ਵਰਤੇ ਜਾਣ। ਨਹੀਂ ਤਾਂ ਕੇਂਦਰੀ ਸਰਕਾਰ ਦੇ ਵਿੱਦਿਆ ਵਿਭਾਗ ਨੇ ਜੋ ਫ਼ੈਸਲਾ ਕੀਤਾ ਹੈ ਕਿ ਅੰਤਰ-ਰਾਸ਼ਟਰੀ ਸ਼ਬਦ ਵੀ ਵਰਤੇ ਜਾਣ, ਉਹ ਸਾਨੂੰ ਪ੍ਰਵਾਨ ਕਰਨਾ ਚਾਹੀਦਾ ਹੈ। 'ਸਲਫ਼ਰ' ਦੀ ਥਾਂ ਅਸੀਂ 'ਗੰਧਕ' ਵਰਤ ਸਕਦੇ ਹਾਂ। ਪਰ ਪਲਾਟੀਨਮ, ਆਕਸੀਜਨ, ਹਾਈਡਰੋਜਨ ਆਦਿ ਸ਼ਬਦ ਇਸੇ ਰੂਪ ਵਿਚ ਸਾਨੂੰ ਅਪਣਾ ਲੈਣੇ ਚਾਹੀਦੇ ਹਨ ਅਤੇ ਇਨ੍ਹਾਂ ਦਾ ਉਲਥਾ ਕਰਨਾ ਬੱਚਿਆਂ ਦੇ ਮਨ 'ਤੇ ਵਾਧੂ ਬੋਝ ਪਾਉਣਾ ਹੈ।

ਪੰਜਾਬੀ ਮੁਹਾਵਰਾ ਵੀ ਸਾਨੂੰ ਨਹੀਂ ਛੱਡਣਾ ਚਾਹੀਦਾ। ਅੰਗਰੇਜ਼ੀ ਵਿਚ ਲਿਖਣ ਦੇ ਦੋ ਮੁਹਾਵਰੇ ਹਨ, Direct ਅਤੇ Indirect, ਪਰ ਪੰਜਾਬੀ ਵਿਚ Indirect ਮੁਹਾਵਰਾ ਹੈ ਨਹੀਂ। Rama said that he would go to patiala on Monday. ਅਸੀਂ ਪੰਜਾਬੀ ਵਿਚ ਇਹ ਗੱਲ ਇਸ ਤਰ੍ਹਾਂ ਆਖਾਂਗੇ, 'ਰਾਮ ਨੇ ਕਿਹਾ ਮੈਂ ਸੋਮਵਾਰ ਪਟਿਆਲੇ ਜਾਵਾਂਗਾ।' ਅਸੀਂ ਇਹ ਨਹੀਂ ਕਹਿੰਦੇ, 'ਰਾਮ ਨੇ ਕਿਹਾ ਕਿ ਉਹ ਸੋਮਵਾਰ ਪਟਿਆਲੇ ਜਾਵੇਗਾ।' ਇਥੇ ਇਕ ਹੋਰ ਫ਼ਰਕ ਵੱਲ ਵੀ ਜੋ ਉਰਦੂ ਅਤੇ ਹਿੰਦੀ ਨਾਲ ਪੰਜਾਬੀ ਦਾ ਹੈ, ਧਿਆਨ ਦਿਵਾਉਂਦਿਆਂ ਉਹ ਆਖਦੇ ਹਨ, 'ਹਮ ਪਟਿਆਲੇ ਜਾਏਂਗੇ।' ਪੰਜਾਬੀ ਬੋਲਣ ਵਾਲਾ ਕਹੇਗਾ, 'ਅਸੀਂ ਪਟਿਆਲੇ ਜਾਵਾਂਗੇ'। ਜਿਨ੍ਹਾਂ ਸ਼ਹਿਰਾਂ ਦੇ ਨਾਮ ਆਕਾਰ ਅੰਤ ਹਨ, ਉਨ੍ਹਾਂ ਨੂੰ ਪੰਜਾਬੀ ਵਿਚ ਅਸੀਂ ਏਕਾਰ ਅੰਤ ਕਰ ਦਿੰਦੇ ਹਾਂ।

ਹਿੰਦੀ ਵਾਲੇ ਆਪਣੀ ਬੋਲੀ ਨੂੰ ਸ਼ੁੱਧ ਕਰਨ ਵਿਚ ਆਪਣੀ ਵਡਿਆਈ ਸਮਝਦੇ ਹਨ। ਉਹ ਫ਼ਾਰਸੀ ਆਦਿ ਬੋਲੀਆਂ ਦੇ ਸ਼ਬਦ ਜਿਹੜੇ ਮੁਸਲਮਾਨਾਂ ਦੇ ਰਾਜ ਵੇਲੇ ਸਾਡੀਆਂ ਸੂਬਿਕ (ਪ੍ਰਾਂਤਕ) ਬੋਲੀਆਂ ਦਾ ਭਾਗ ਬਣ ਗਏ ਹਨ, ਉਨ੍ਹਾਂ ਨੂੰ ਹੁਣ ਲਿਖਤ ਵਿਚ ਵਰਤਣੋਂ ਸੰਕੋਚ ਕਰਦੇ ਹਨ। ਉਨ੍ਹਾਂ ਦੀ ਥਾਂ ਸੰਸਕ੍ਰਿਤ ਵਿੱਚੋਂ ਸ਼ਬਦ ਲੈ ਕੇ ਕੰਮ ਸਾਰਦੇ ਹਨ। ਇਹ ਸਿਲਸਿਲਾ ਸਾਡੇ ਕਈ ਲੇਖਕ ਵੀ ਗ੍ਰਹਿਣ ਕਰਨ ਲੱਗ ਪਏ ਹਨ। ਅਦਾਲਤੀ ਸ਼ਬਦ ਕਚਹਿਰੀ, ਮੁਕੱਦਮਾ, ਮੁੱਦਈ, ਮੁਨਸਿਫ਼, ਜੱਜ, ਹਾਈਕੋਰਟ ਆਦਿ ਸਾਡੇ ਸਾਰੇ ਪੇਂਡੂ ਅਤੇ ਸ਼ਹਿਰੀ ਲੋਕ ਸਮਝਦੇ ਹਨ। ਹਾਈਕੋਰਟ ਦੀ ਥਾਂ ਉੱਚ-ਨਿਯਾਯਲਯ ਅਤੇ ਜੱਜ ਦੀ ਥਾਂ ਨਿਆਯ-ਅਧੀਸ਼ ਵਰਗੇ ਸ਼ਬਦ ਹੁਣ ਪੰਜਾਬੀ ਬੋਲੀ ਵਿਚ ਰੇਡੀਓ ਰਾਹੀਂ ਖ਼ਬਰਾਂ ਪ੍ਰਸਾਰਨ ਵਾਲੇ ਵਰਤਦੇ ਹਨ ਅਤੇ ਰੇਡੀਓ ਸੁਣਨ ਵਾਲਿਆਂ ਲਈ ਖ਼ਬਰਾਂ ਨੂੰ ਸਮਝਣੇ ਔਖੇ ਬਣ ਰਹੇ ਹਨ। ਬੀਬੀ ਅਰਬੀ ਦਾ ਸ਼ਬਦ ਹੈ। ਸਾਡੀਆਂ ਸਾਰੀਆਂ ਪੰਜਾਬੀ ਤੀਵੀਆਂ ਇਸ ਦੀ ਵਰਤੋਂ ਕਰਦੀਆਂ ਹਨ, ਪਰ ਹੁਣ 'ਕੁਮਾਰੀ' ਪ੍ਰਚੱਲਤ ਕਰਨ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ। ਮੈਂ ਆਮ ਵਰਤੇ ਜਾਣ ਵਾਲੇ ਫ਼ਾਰਸੀ, ਅਰਬੀ ਜਾਂ ਅੰਗਰੇਜ਼ੀ ਸ਼ਬਦਾਂ ਨੂੰ ਪੰਜਾਬੀ ਵਿੱਚੋਂ ਕੱਢ ਕੇ ਇਸ ਬੋਲੀ ਨੂੰ ਸ਼ੁੱਧ ਕਰਨ ਦੇ ਵਿਰੁੱਧ ਹਾਂ।

ਇਸ ਬੈਠਕ ਵਿਚ ਇਹ ਸਵਾਲ ਉਠਾਇਆ ਗਿਆ ਸੀ ਕਿ ਅਜੋਕੇ ਸਾਇੰਸ ਅਤੇ ਫਿਲਾਸਫੀ ਦੇ ਕਈ ਕਾਨਸੈਪਟਸ (Concepts) ਲਈ ਪੰਜਾਬੀ ਵਿਚ ਸ਼ਬਦ ਨਹੀਂ ਮਿਲਦੇ। ਉਨ੍ਹਾਂ ਨੂੰ ਬਿਆਨ ਕਰਨ ਲਈ ਸਾਨੂੰ ਨਵੇਂ ਸ਼ਬਦ ਘੜਨੇ ਹੀ ਪੈਣੇ ਹਨ। ਜਿਨ੍ਹਾਂ ਸੰਕਲਪਾਂ, ਖ਼ਿਆਲਾਂ ਜਾਂ ਤੱਤਾਂ ਨੂੰ ਜ਼ਾਹਰ ਕਰਨ ਲਈ ਯੋਗ ਸ਼ਬਦਾਂ ਦੀ ਅਣਹੋਂਦ ਹੈ, ਉਨ੍ਹਾਂ ਲਈ ਨਵੇਂ ਸ਼ਬਦ ਘੜਨ ਦਾ ਕੋਈ ਸਮਝਦਾਰ ਆਦਮੀ ਵਿਰੋਧ ਨਹੀਂ ਕਰ ਸਕਦਾ। ਉਨ੍ਹਾਂ ਸੰਕਲਪਾਂ ਨੂੰ ਸਮਝਾਉਣ ਜਾਂ ਸਪੱਸ਼ਟ ਕਰਨ ਲਈ ਜੋ ਬੋਲੀ ਵਰਤਣੀ ਹੈ, ਉਸ ਵਿਚ ਖ਼ਾਹ-ਮਖ਼ਾਹ ਸੰਸਕ੍ਰਿਤ ਦੇ ਸ਼ਬਦ ਵਰਤ ਕੇ ਬੋਝਲ ਬਣਾਉਣ 'ਤੇ ਮੇਰਾ ਇਤਰਾਜ਼ ਹੈ। ਕੋਈ 41 ਵਰ੍ਹੇ ਹੋਏ ਹਨ, ਮੈਂ ਸਿੱਖ ਧਰਮ ਦੇ ਸਿੱਧਾਂਤਾਂ 'ਤੇ ਇਕ ਪੁਸਤਕ ਲਿਖੀ ਸੀ। ਉਸ ਵਿਚ ਮੌਕੇ ਮੌਕੇ ਮਨੋਵਿਗਿਆਨ (Psychology) ਅਤੇ ਫ਼ਿਜ਼ਿਕਸ (ਪਦਾਰਥ ਵਿੱਦਿਆ) ਦੀਆਂ ਮਸ਼ਹੂਰ ਪੁਸਤਕਾਂ[1] ਵਿੱਚੋਂ ਕੁਝ ਟੂਕਾਂ ਅੰਗਰੇਜ਼ੀ ਵਿਚ ਦਿੱਤੀਆਂ ਸਨ ਅਤੇ ਨਾਲ ਹੀ ਪੰਜਾਬੀ ਵਿਚ ਉਲਥਾ ਕੀਤਾ ਸੀ। ਉਨ੍ਹਾਂ ਵਿੱਚੋਂ ਕੁਝ ਟੂਕਾਂ ਅੰਗਰੇਜ਼ੀ ਵਿਚ ਦੇ ਕੇ ਅਤੇ ਉਨ੍ਹਾਂ ਦਾ ਪੰਜਾਬੀ ਉਲਥਾ ਦੇ ਕੇ ਜੋ ਮੇਰਾ ਮਤਲਬ ਹੈ, ਉਹ ਸਾਫ਼ ਹੋ ਜਾਏਗਾ।

> Thought and emotion as we know them are absolutely sue generis and we do not get least nearer to understanding of them by believing (or for that matter by disbelieving) that they are results or brain processes. *(Tansley, p. 26)*

---

1. (i) *The nature of the Physical World* by A.S. Eddington M.A.LL.D. D.Sc; F.R.S. Plumian Professor of Astronomy.
   (ii) *The New Psychology and Its Relation to Life*, by A.G. Transley, F.R.S.

The secret of the connection of mind and brain is as dark as ever.

ਖ਼ਿਆਲ ਤੇ ਭਾਵ, ਜਿੰਨਾ ਕੁ ਸਾਨੂੰ ਮਲੂਮ ਹੈ, ਉੱਕਾ ਹੀ ਅੱਡਰੀ ਅੱਡਰੀ ਜਿਨਸ ਹਨ ਤੇ ਇਹ ਮੰਨ ਕੇ (ਜਾਂ ਇਸ ਮਾਮਲੇ ਵਿਚ ਨਾ ਮੰਨ ਕੇ) ਕਿ ਇਹ ਮਗ਼ਜ਼ ਦੇ ਖ਼ਾਸ ਅਮਲਾਂ ਦਾ ਸਿੱਟਾ ਹਨ, ਅਸੀਂ ਉਨ੍ਹਾਂ ਦੇ ਗਿਆਨ ਦੇ ਰਤਾ ਵੀ ਵਧੀਕ ਨੇੜੇ ਨਹੀਂ ਪੁੱਜਦੇ—ਅੰਤਹਕਰਨ ਅਤੇ ਦਿਮਾਗ਼ ਦੇ ਸੰਬੰਧ ਦਾ ਭੇਦ ਅਤੇ ਉਤਨਾ ਹੀ ਗੁੱਝਾ ਹੈ ਜਿਤਨਾ ਪਹਿਲੋਂ ਸੀ।

In Science we study the linkage of Pointer readings, with Pointer readings, the terms link together in endless cycle with the same inscaratable nature running through the whole. There is nothing to prevent the assemblage of atoms constituting a brain from being of itself a thinking object in virtue of that nature that Physics leaves undermined and undeterminable. If we must embed our indicator readings in some kind of back ground at last let us accept the only hint we have received as to the significance of the background namely that it has a nature capable of manifesting itself as mental activity.

*(Eddington, p. 260)*



ਸਾਇੰਸ ਵਿਚ ਅਸੀਂ ਅੱਡ-ਅੱਡ ਭਾਂਤ ਦੇ ਪ੍ਰਮਾਣਾਂ ਦੇ ਮਾਪਾਂ ਵਿਚ ਦੇ ਸੰਬੰਧ ਦਾ ਮੁਤਾਲਿਆ ਕਰਦੇ ਹਾਂ। ਨਾਵਾਂ ਦਾ ਇਕ ਅਟੁੱਟ ਚੱਕਰ ਬੱਝ ਜਾਂਦਾ ਹੈ ਅਤੇ ਉਹੋ ਅਲੱਖ ਤੱਤ ਸਾਰੇ ਚੱਕਰ ਦਾ ਧਾਗਾ ਹੈ। ਪਦਾਰਥ ਵਿੱਦਿਆ ਜਿਸ ਤੱਤ ਨੂੰ ਅਗੋਚਰ ਅਤੇ ਅਲੱਖ ਮੰਨਦੀ ਹੈ, ਉਸ ਦੀ ਸ਼ਕਤੀ ਦੁਆਰਾ ਪ੍ਰਮਾਣੂਆਂ ਦਾ ਇਕੱਠ, ਜਿਸ ਤੋਂ ਦਿਮਾਗ਼ ਦੀ ਬਣਤਰ ਹੈ, ਆਪਣੇ ਆਪ ਹੀ ਇਕ ਚੇਤਨ ਹਸਤੀ ਹੋ ਸਕਦਾ ਹੈ। ਜੇ ਸਾਡੇ ਲਈ ਇਹ ਜ਼ਰੂਰੀ ਹੈ ਕਿ ਦਿੱਸਦੇ ਪ੍ਰਮਾਣਾਂ ਦੇ ਨਕਸ਼ੇ ਦੀ ਜੜ੍ਹ ਕਿਸੇ ਪਿੱਠ-ਭੂਮੀ ਵਿਚ ਗੱਡੀਏ ਤਾਂ ਘੱਟੋ-ਘੱਟ ਸਾਨੂੰ ਉਸ ਸੈਨਤ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ ਜੋ ਉਸ ਭੂਮੀ ਦੇ ਅਸਲੇ ਬਾਬਤ ਸਾਨੂੰ ਮਿਲੀ ਹੈ। ਅਰਥਾਤ ਇਹ ਕਿ ਇਸ ਦੇ ਅਸਲੇ ਵਿਚ ਇਹ ਸ਼ਕਤੀ ਹੈ ਕਿ ਇਹ ਮਾਨਸਿਕ ਕਿਰਿਆ ਦੇ ਰੂਪ ਵਿਚ ਆਪਣੇ ਆਪ ਨੂੰ ਜ਼ਾਹਰ ਕਰ ਸਕੇ।

The Practical measure of the rendom element which can increase in the Universe but can never decrease is called entropy. *(Eddington, p. 74)*

There is no doudt that the scheme of Physics as it has stood for the last three quarters of a century postulates a date at which either the entities of the Universe were created in a state of high organisation of pre-existing entities were endowed with that

> organisation which they have been squandering ever since. Moreover, the organisation is admitted by the antithesis of Chance. It is something which could not occur fortuitously.
>
> *(Ibid., p. 84)*

ਬੇ-ਤਰਤੀਬੀ ਦੇ ਅਮਲੀ ਮਾਪ ਨੂੰ ਜੋ ਸੰਸਾਰ ਵਿਚ ਵੱਧ ਸਕਦਾ ਹੈ, ਪਰ ਘੱਟ ਨਹੀਂ ਸਕਦਾ, 'ਐਂਟ੍ਰੋਪੀ' ਕਹਿੰਦੇ ਹਨ।

ਨਿਰਸੰਦੇਹ ਪਿਛਲੇ ਪੰਝੱਤਰ ਵਰ੍ਹਿਆਂ ਤੋਂ ਪਦਾਰਥ ਵਿੱਦਿਆ ਦੀ ਬੱਝੀ ਸਕੀਮ ਇਹ ਮੰਨਦੀ ਹੈ ਕਿ ਇਹ ਸੰਸਾਰਕ ਵਸਤਾਂ ਜਾਂ ਤਾਂ ਉੱਤਮ ਜਥੇਬੰਦੀ ਦੀ ਹਾਲਤ ਵਿਚ ਸਾਜੀਆਂ ਗਈਆਂ ਜਾਂ ਉਹ ਜਥੇਬੰਦੀ ਅੱਗੇ ਹੁੰਦੀਆਂ ਵਸਤੂਆਂ ਨੂੰ ਦਿੱਤੀ ਗਈ ਅਤੇ ਉਸ ਦਿਨ ਤੋਂ ਉਹ ਵਸਤੂਆਂ ਉਸ ਜਥੇਬੰਦੀ ਨੂੰ ਗਵਾ ਰਹੀਆਂ ਹਨ ਅਤੇ ਇਹ ਵੀ ਮੰਨਣਾ ਪਏਗਾ ਕਿ ਇਹ ਜਥੇਬੰਦੀ ਅਚਨਚੇਤਪੁਣੇ ਦੇ ਐਨ ਉਲਟ ਹੈ। ਇਹ ਅਜਿਹੀ ਚੀਜ਼ ਹੈ ਜੋ ਇਤਫ਼ਾਕਨ ਨਹੀਂ ਹੋ ਸਕਦੀ।

> Suggestion then is a non-rational process, the real nature of which is unknown, but playing an important part in the building up and modification of mental complexes. Though the origin of suggestibility is not at all understood. its great importance in human affairs is closely connected with the influence of the herd on the mind of the gregarions individual. The herd is the most potent source of suggestion to the individual mind and it is by herd suggestion that many of the most improtant complexes which determine the opinion and conduct of the individual are fashioned. *(Tansley, p. 98)*

ਪ੍ਰੇਰਨਾ ਇਕ ਵਿਚਾਰਹੀਨ (ਜੁਗਤੀਹੀਨ) ਕਿਰਿਆ ਹੈ, ਜਿਸ ਦਾ ਅਸਲ ਰੂਪ ਅਜੇ ਪਤਾ ਨਹੀਂ ਲੱਗਿਆ, ਪਰ ਜਿਸ ਦਾ ਮਾਨਸਿਕ ਜਾਲਾਂ ਦੇ ਬਣਾਉਣ ਅਤੇ ਬਦਲਣ ਵਿਚ ਬਹੁਤ ਸਾਰਾ ਹੱਥ ਹੈ। ਭਾਵੇਂ ਪ੍ਰੇਰਨਾ ਦੇ ਆਰੰਭ ਦੀ ਅਜੇ ਉੱਕੀ ਸਮਝ ਨਹੀਂ ਆਈ, ਪਰ ਮਨੁੱਖੀ ਮਾਮਲਿਆਂ ਵਿਚ ਇਸ ਦਾ ਮਹਾਨ ਮਹੱਤਵ ਹੈ। ਟੋਲੇ ਵਿਚ ਰਹਿਣ ਵਾਲੇ ਸ਼ਖ਼ਸ ਦੇ ਅੰਤਹਕਰਨ ਉੱਤੇ ਪੈਣ ਵਾਲੇ ਟੋਲੇ ਦੇ ਅਸਰ ਨਾਲ ਇਸ ਦਾ ਬਹੁਤ ਨਜ਼ਦੀਕੀ ਸੰਬੰਧ ਹੈ। ਮਨੁੱਖੀ ਅੰਤਹਕਰਨ ਨੂੰ ਪ੍ਰੇਰਨ ਦਾ ਇਕ ਬਹੁਤ ਮਹੱਤਵਪੂਰਨ ਸੋਮਾ ਟੋਲਾ ਹੈ ਅਤੇ ਟੋਲੇ ਦੀ ਹੀ ਪ੍ਰੇਰਨਾ ਦੁਆਰਾ, ਵੱਡੇ-ਵੱਡੇ ਮਾਨਸਿਕ ਜਾਲ ਬਣਦੇ ਹਨ, ਜਿਨ੍ਹਾਂ ਦੁਆਰਾ ਮਨੁੱਖ ਦੀਆਂ ਰਾਵਾਂ ਤੇ ਕਰਤੂਤਾਂ ਬਣਦੀਆਂ ਹਨ।

> All that I would claim is that those who in their research for truth start from consciousness as a seat of self knowledge with interest and responsibilities not confirmed to the material plane are just as much facing the hard facts of experience as those

who start from conciouseness as a device for reading the indications of spectroscopes and micrometers.

*(Eddington, p. 289)*

ਮੈਂ ਨਿਰਾ ਇਤਨਾ ਹੀ ਦਾਅਵਾ ਕਰਦਾ ਹਾਂ ਕਿ ਜਿਹੜੇ ਪੁਰਸ਼ ਸੱਚ ਦੀ ਢੂੰਡ ਵਿਚ ਚੇਤਨਤਾ ਤੋਂ ਤੁਰਦੇ ਹਨ, ਜਿਸ ਨੂੰ ਉਹ ਸਵੈ-ਗਿਆਨ ਦੀ ਠਾਹਰ ਸਮਝਦੇ ਹਨ ਅਤੇ ਜਿਸ ਦੇ ਲਾਭਾਂ ਅਤੇ ਜ਼ਿੰਮੇਵਾਰੀਆਂ ਦੀ ਹੱਦ ਉੱਤੇ ਨਿਰਾ ਮਾਦੀ ਪੱਧਰ ਤੀਕ ਹੀ ਨਹੀਂ ਬੰਨ੍ਹਦੇ, ਉਹ ਵੀ ਤਜਰਬੇ ਦੀਆਂ ਨਿੱਗਰ ਸਚਾਈਆਂ ਦਾ ਸਾਹਮਣਾ ਕਰ ਰਹੇ ਹਨ, ਉਨ੍ਹਾਂ ਵਾਂਗ ਹੀ ਜਿਹੜੇ ਚੇਤਨਾਵਾਂ ਨੂੰ ਨਿਰਾ ਸਪੈਕਟਰੋਸੇਪ ਮਾਈਕੋ ਅਤੇ ਮਾਈਕ੍ਰੋਮੀਟਰ ਦੇ ਮਾਪਾਂ ਨੂੰ ਪੜ੍ਹਨ ਲਈ ਇਕ ਉਪਾਅ ਸਮਝਦੇ ਹਨ।

Mr. X sees a table but the Point of contact with his eyes is not in the material of the table, light waves are propagated from the table to the eyes, chemical changes occur in the optic nerves, atomic changes follow in the brain, just where the final leap into consciousness owner is not clear. We do not know the last stage of the message in the Physical world before it becomes sensation in the consciousness. *(Eddington, p. 267)*

ਕੋਈ ਸੱਜਣ ਇਕ ਮੇਜ਼ ਵੇਖਦਾ ਹੈ, ਪ੍ਰੰਤੂ ਮੇਜ਼ ਦੇ ਮਾਦੀ ਹਿੱਸੇ ਵਿਚ ਉਹ ਨੁਕਤਾ ਨਹੀਂ ਜਿਥੇ ਅੰਤਹਕਰਨ ਦੀ ਛੋਹ ਮੇਜ਼ ਨਾਲ ਹੈ। ਮੇਜ਼ ਤੋਂ ਰੌਸ਼ਨੀ ਦੀਆਂ ਲਹਿਰਾਂ ਉੱਠ ਕੇ ਅੱਖਾਂ ਤੀਕ ਅਪੜਦੀਆਂ ਹਨ। ਪੁਤਲੀ ਵਿਚ ਰਸਾਇਣਕ ਤਬਦੀਲੀਆਂ ਪੈਦਾ ਹੁੰਦੀਆਂ ਹਨ। ਫੇਰ ਵੇਖਣ ਨਾਲ ਸੰਬੰਧ ਰੱਖਣ ਵਾਲੀਆਂ ਨਸਾਂ ਵਿਚ ਕੋਈ ਅਮਲ ਹੁੰਦਾ ਹੈ। ਫਿਰ ਦਿਮਾਗ਼ ਦੇ ਪ੍ਰਮਾਣੂਆਂ ਵਿਚ ਅਦਲਾ-ਬਦਲੀ ਹੁੰਦੀ ਹੈ। ਚੇਤਨਤਾ ਵਿਚ ਅੰਤਮ ਛਾਲ ਕਦੋਂ ਵੱਜਦੀ ਹੈ, ਇਹ ਸਪੱਸ਼ਟ ਨਹੀਂ। ਅਸੀਂ ਪਦਾਰਥਕ ਸੰਸਾਰ ਦੇ ਸੁਨੇਹੇ ਦੀ ਅੰਤਲੀ ਪਉੜੀ ਨੂੰ ਜਾਣਦੇ, ਪੇਸ਼ਤਰ ਇਸ ਦੇ ਕਿ ਉਹ ਸੁਨੇਹਾ ਇਸ ਹਿੱਸੇ ਦਾ ਰੂਪ ਧਾਰਦਾ ਹੈ।

ਮੇਰਾ ਪੱਖ ਇਹ ਹੈ ਕਿ ਨਵੇਂ ਤੱਤਾਂ ਅਤੇ ਖ਼ਿਆਲਾਂ, ਨਵੀਆਂ ਕਲਪਨਾਵਾਂ ਲਈ ਸਾਨੂੰ ਨਵੇਂ ਸ਼ਬਦ ਆਪ ਘੜਨੇ ਜਾਂ ਕਿਸੇ ਹੋਰ ਬੋਲੀ ਵਿੱਚੋਂ ਲੈਣੇ ਪੈਣਗੇ, ਪਰ ਉਨ੍ਹਾਂ ਦਾ ਮਤਲਬ ਸਮਝਾਉਣ ਲਈ ਸਾਨੂੰ ਅਜਿਹੀ ਬੋਲੀ ਵਰਤਣੀ ਚਾਹੀਦੀ ਹੈ ਜੋ ਆਮ ਲੋਕਾਂ ਦੀ ਸਮਝ ਵਿਚ ਆ ਜਾਵੇ।

# ਪੰਜਾਬੀ ਦਾ ਵਿੱਦਿਅਕ ਖੇਤਰ ਵਿਚ ਥਾਂ

ਵਿੱਦਿਅਕ ਖੇਤਰ ਦੇ ਸਾਰੇ ਸੰਸਾਰ ਦੇ ਆਗੂ ਇਹ ਫ਼ੈਸਲਾ ਕਰ ਚੁੱਕੇ ਹਨ ਕਿ ਵਿੱਦਿਆ ਦਾ ਸਭ ਤੋਂ ਚੰਗਾ ਮਾਧਿਅਮ ਵਿਦਿਆਰਥੀ ਦੀ ਮਾਤ-ਭਾਸ਼ਾ ਹੈ। ਕੋਈ ਦੇਸ਼ ਅਜਿਹਾ ਨਹੀਂ ਜਿਸ ਵਿਚ ਵਿੱਦਿਆ ਦੇਣ ਦਾ ਮਾਧਿਅਮ ਵਿਦਿਆਰਥੀ ਦੀ ਆਪਣੀ ਮਾਤ-ਬੋਲੀ ਨਾ ਹੋਵੇ। ਉਸ ਦੇ ਹਰ ਪ੍ਰਾਂਤ ਵਿਚ ਉੱਚੀ ਤੋਂ ਉੱਚੀ ਵਿੱਦਿਆ ਪ੍ਰਾਂਤਕ-ਬੋਲੀ ਵਿਚ ਦਿੱਤੀ ਜਾਂਦੀ ਹੈ। ਹਾਂ, ਹਰ ਪੜ੍ਹਨ ਵਾਲਾ ਸਾਂਝੀ ਰੂਸੀ ਬੋਲੀ ਜ਼ਰੂਰ ਸਿੱਖਦਾ ਹੈ। ਉਥੇ ਸਰਕਾਰ ਨੇ ਨਿਯਮ ਬਣਾਇਆ ਹੋਇਆ ਹੈ ਕਿ ਜਿਹੜੀ ਨਵੀਂ ਪੁਸਤਕ ਸਾਇੰਸ, ਟੈਕਨਾਲੋਜੀ ਜਾਂ ਹੋਰ ਕਿਸੇ ਵਿਸ਼ੇ 'ਤੇ ਰੂਸੀ ਵਿਚ ਨਿਕਲੇ, ਉਸ ਦਾ ਸਾਰੀਆਂ ਪ੍ਰਾਂਤਕ ਬੋਲੀਆਂ ਵਿਚ ਸਰਕਾਰੀ ਖ਼ਰਚ 'ਤੇ ਉਲਥਾ ਕਰ ਕੇ ਪ੍ਰਾਂਤਾਂ ਵਿਚ ਪ੍ਰਚੱਲਤ ਕਰ ਦਿੱਤਾ ਜਾਵੇ। ਭਾਰਤ ਵਿਚ ਵੀ ਕੇਂਦਰੀ ਸਰਕਾਰ ਨੇ ਇਸ ਨਿਯਮ ਨੂੰ ਅਪਨਾਉਣ ਦਾ ਸੰਕਲਪ ਪ੍ਰਗਟ ਕੀਤਾ ਹੈ। ਹੁਣ ਕੇਂਦਰ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਲਈ ਪਾਠ ਪੁਸਤਕਾਂ (ਟੈਕਸਟ ਬੁੱਕਾਂ) ਤਿਆਰ ਕਰ ਰਿਹਾ ਹੈ ਜਿਹੜੀਆਂ ਸਾਡੇ ਪ੍ਰਾਂਤਾਂ ਵਿਚ ਪ੍ਰਾਂਤਕ ਬੋਲੀ ਵਿਚ ਉਲਥਾ ਕੇ ਪੜ੍ਹਾਈਆਂ ਜਾਇਆ ਕਰਨਗੀਆਂ। ਅਗਸਤ 1948 ਦੇ ਇਕ ਗਜ਼ਟ ਨੋਟੀਫ਼ੀਕੇਸ਼ਨ ਦੁਆਰਾ ਕੇਂਦਰੀ ਸਰਕਾਰ ਨੇ ਇਸ ਅਸੂਲ ਦੀ ਵਿਆਖਿਆ ਕਰਦਿਆਂ ਆਖਿਆ ਸੀ ਕਿ ਵਿਦਿਆਰਥੀ ਲਈ ਵਿੱਦਿਆ ਦਾ ਸ੍ਰੇਸ਼ਟ ਮਾਧਿਅਮ ਉਸ ਦੀ ਮਾਤ-ਬੋਲੀ ਹੀ ਹੈ। ਪੰਜਾਬ ਵਿਚ 1949 ਤੋਂ ਇਸ ਨੂੰ ਲਾਗੂ ਕਰ ਦਿੱਤਾ ਗਿਆ ਹੈ ਅਤੇ ਹਿੰਦੀ ਅਤੇ ਪੰਜਾਬੀ ਦੇ ਮਾਧਿਅਮ ਰਾਹੀਂ ਵਿੱਦਿਆ ਦੇਣਾ ਆਰੰਭ ਹੋ ਗਿਆ ਹੈ। ਪੰਜਾਬ ਦੋ-ਭਾਸ਼ਾਈ ਸੂਬਾ ਸੀ, ਇਸ ਲਈ ਹਰ ਵਿਦਿਆਰਥੀ ਲਈ ਇਹ ਜ਼ਰੂਰੀ ਰੱਖਿਆ ਗਿਆ ਕਿ ਉਹ ਹਿੰਦੀ ਅਤੇ ਪੰਜਾਬੀ ਦੋਵੇਂ ਬੋਲੀਆਂ ਚੰਗੀ ਤਰ੍ਹਾਂ ਸਿੱਖ ਲਵੇ। ਹੁਣ ਭਾਵੇਂ ਪੰਜਾਬੀ ਬੋਲਦਾ ਸੂਬਾ ਵੱਖਰਾ ਕਰ ਦਿੱਤਾ ਗਿਆ ਹੈ ਤਾਂ ਵੀ ਹਿੰਦੀ ਸਿੱਖਣਾ ਹਰ ਇਕ ਵਿਦਿਆਰਥੀ ਲਈ ਇਸ ਕਰਕੇ ਜ਼ਰੂਰੀ ਹੋਵੇਗਾ ਕਿ ਉਹ ਇਸ ਰਾਹੀਂ ਦੂਜੇ ਪ੍ਰਾਂਤ ਦੇ ਲੋਕਾਂ ਨਾਲ ਗੱਲਬਾਤ ਕਰ ਸਕੇ। ਸਾਡੇ ਗਵਾਂਢੀ ਦੋਵੇਂ ਪ੍ਰਾਂਤ ਹਿਮਾਚਲ ਅਤੇ ਹਰਿਆਣਾ ਹਿੰਦੀ ਬੋਲਦੇ ਪ੍ਰਾਂਤ ਥਾਪੇ ਗਏ ਹਨ। ਗਵਾਂਢੀਆਂ ਦੀਆਂ ਬੋਲੀਆਂ ਤੋਂ ਚੰਗੀ ਤਰ੍ਹਾਂ ਜਾਣੂ ਹੋਣਾ ਆਪੋ ਵਿਚਕਾਰ ਵਿਹਾਰ ਵਿਚ ਸਹਾਇਕ ਹੋਵੇਗਾ।

ਪਿੱਛੇ ਜਿਹੇ ਕੁਝ ਸਕੂਲਾਂ ਨੇ ਸਵਾਲ ਉਠਾਇਆ ਸੀ ਕਿ ਅਸੀਂ ਆਪਣੇ ਵਿਦਿਆਰਥੀਆਂ ਦੀ ਵਿੱਦਿਆ ਹਿੰਦੀ ਰਾਹੀਂ ਆਰੰਭ ਕਰਾਂਗੇ। ਉਹ ਇਹ ਗੱਲਾਂ ਜੰਮ ਜੰਮ ਕਰਨ। ਅੱਗੇ ਵੀ ਅਜਿਹੇ ਪ੍ਰਾਈਵੇਟ ਅਤੇ ਸਰਕਾਰੀ ਸਕੂਲ ਦੇਸ਼ ਵਿਚ ਹਨ ਜਿਥੇ ਬੱਚਿਆਂ ਲਈ ਮਾਧਿਅਮ ਅੰਗਰੇਜ਼ੀ ਰੱਖਿਆ ਹੋਇਆ ਹੈ। ਜੇ ਕੋਈ ਪੰਜਾਬੀ

ਬੋਲਦੇ ਸੱਜਣ ਆਪਣੇ ਬੱਚਿਆਂ ਲਈ ਆਪਣੀ ਬੋਲੀ ਦੀ ਥਾਂ ਕੋਈ ਔਖਾ ਮਾਧਿਅਮ ਚੁਣਨਾ ਚਾਹੁੰਦੇ ਹਨ ਤਾਂ ਚੁਣਨ। ਇਸ ਦਾ ਬੱਚਿਆਂ ਦੀ ਵਿੱਦਿਆ ਵਿਚ ਪ੍ਰਗਤੀ 'ਤੇ ਅਸਰ ਪਵੇਗਾ ਅਤੇ ਜੇ ਉਨ੍ਹਾਂ ਨੂੰ ਇਸ ਦੀ ਪ੍ਰਵਾਹ ਨਹੀਂ ਤਾਂ ਉਹ ਬੇਰੋਕ ਇਹ ਗੱਲ ਕਰ ਸਕਦੇ ਹਨ। ਪ੍ਰਾਈਵੇਟ ਸਕੂਲਾਂ ਵਿਚ ਜੋ ਮਾਧਿਅਮ ਉਹ ਰੱਖਣਾ ਚਾਹੁਣ, ਉਸ ਵਿਚ ਕੋਈ ਹਰਜ ਨਹੀਂ, ਪ੍ਰੰਤੂ ਹੁਣ ਜਦੋਂ ਪੰਜਾਬ ਵਿਚ ਪੰਜਾਬੀ ਨੂੰ ਰਾਜ-ਭਾਸ਼ਾ ਬਣਾ ਦਿੱਤਾ ਗਿਆ ਹੈ ਤਾਂ ਸਰਕਾਰੀ ਕਰਮਚਾਰੀਆਂ ਲਈ ਜਿਨ੍ਹਾਂ ਦਾ ਕੰਮ-ਕਾਜ ਰਾਜ-ਪ੍ਰਬੰਧ ਚਲਾਉਣਾ ਹੈ, ਪੰਜਾਬੀ ਵਿਚ ਚੰਗੀ ਤਰ੍ਹਾਂ ਨਿਪੁੰਨ ਹੋਣਾ ਜ਼ਰੂਰੀ ਹੋਵੇਗਾ। ਮੁੱਕਦੀ ਗੱਲ ਇਹ ਹੈ ਕਿ ਵਰਤਮਾਨ ਸਥਿਤੀ ਅਨੁਸਾਰ ਪੰਜਾਬ ਰਾਜ ਵਿਚ ਵਿੱਦਿਆ ਦਾ ਮਾਧਿਅਮ ਉੱਚੀ ਤੋਂ ਉੱਚੀ ਪੌੜੀ ਤੀਕ ਮਾਤ-ਭਾਸ਼ਾ ਪੰਜਾਬੀ ਹੀ ਹੋਣੀ ਚਾਹੀਦੀ ਹੈ।

# ਗੁਰਮੁਖੀ ਲਿਪੀ

ਸੰਨ 1914 ਈਸਵੀ ਤੋਂ ਪਹਿਲੋਂ ਪੰਜਾਬ ਵਿਚ ਆਮ ਕਰਕੇ ਤੇ ਸਿੱਖਾਂ ਵਿਚ ਖ਼ਾਸ ਕਰਕੇ ਇਹ ਮੰਨਿਆ ਜਾਂਦਾ ਸੀ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ, ਦੂਜੇ ਸਿੱਖ ਗੁਰੂ, ਜੀ ਨੇ ਬਣਾਏ। ਮਾਰਚ 1914 ਵਿਚ ਸਰਦਾਰ ਗੁਰਬਖ਼ਸ਼ ਸਿੰਘ ਜੀ ਨੇ, ਜੋ ਉਨ੍ਹਾਂ ਦਿਨਾਂ ਵਿਚ ਤਾਰ ਦੇ ਮਹਿਕਮੇ ਵਿਚ ਸੁਪ੍ਰਿੰਟੈਂਡੈਂਟ ਸਨ, ਕਾਰੋਨੇਸ਼ਨ ਪ੍ਰੈੱਸ, ਸ੍ਰੀ ਅੰਮ੍ਰਿਤਸਰ ਵਿਚ ਇਕ ਛੋਟੀ ਜਿਹੀ ਪੁਸਤਕ *ਗੁਰਮੁਖੀ ਦੇ ਜਨਮ ਪੁਰ ਵਿਚਾਰ* ਛਪਵਾਈ, ਜਿਸ ਨੇ ਕਈ ਵਿਚਾਰਵਾਨ ਸਿੱਖਾਂ ਦੇ ਖ਼ਿਆਲਾਂ ਵਿਚ ਆਮ ਨਿਸਚੇ ਨਾਲੋਂ ਵਖੇਵਾਂ ਪੈਦਾ ਕਰ ਦਿੱਤਾ। ਖ਼ੁਸ਼ੀ ਦੀ ਗੱਲ ਹੈ ਕਿ ਵਲਾਇਤ ਵਿਚ ਅਚਨਚੇਤ ਸੁਰਗਵਾਸ ਹੋ ਜਾਣ ਤੋਂ ਪਹਿਲੋਂ ਉਕਤ ਸਰਦਾਰ ਜੀ ਇਕ ਵਡੇਰੀ ਪੁਸਤਕ ਇਸ ਵਿਸ਼ੇ 'ਤੇ ਲਿਖ ਗਏ ਹਨ, ਜਿਸ ਨੂੰ ਪੰਜਾਬ ਯੂਨੀਵਰਸਿਟੀ ਥੋੜ੍ਹੇ ਹੀ ਚਿਰ ਵਿਚ ਪ੍ਰਕਾਸ਼ਤ ਕਰਨ ਦਾ ਪ੍ਰਬੰਧ ਕਰ ਰਹੀ ਹੈ। ਇਸ ਨਵੀਂ ਪੁਸਤਕ ਵਿਚ ਉਨ੍ਹਾਂ ਉਸ ਪੁਰਾਣੀ ਖੋਜ ਦੀ ਹੋਰ ਪੁਸ਼ਟੀ ਕੀਤੀ ਹੈ ਤੇ ਸ਼ਿਲਾਲੇਖਾਂ, ਤਾਂਬੇ ਦੇ ਪੱਤਰਾਂ ਤੇ ਹੋਰ ਪੁਰਾਣੇ ਲੇਖਾਂ, ਚਿੰਨ੍ਹਾਂ ਤੇ ਚਿੱਤਰਾਂ ਤੋਂ ਇਹ ਗੱਲ ਬਹੁਤ ਹੱਦ ਤੀਕ ਸਾਬਤ ਕਰ ਦਿੱਤੀ ਹੈ ਕਿ ਗੁਰਮੁਖੀ ਅੱਖਰਾਂ ਦੇ ਰੂਪ, ਜਿਹੜੇ ਹੁਣ ਦੇ ਰੂਪਾਂ ਨਾਲ ਬਹੁਤ ਮਿਲਦੇ-ਜੁਲਦੇ ਹਨ, ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਪੰਜਾਬ ਵਿਚ ਮੌਜੂਦ ਸਨ ਤੇ ਉਸੇ ਪੁਰਾਣੇ ਸੋਮੇ ਅਰਥਾਤ ਬ੍ਰਹਮੀ ਲਿਪੀ ਤੋਂ ਅਦਲਾ-ਬਦਲੀ ਹੋ ਕੇ ਬਣੇ ਜਿਸ ਤੋਂ ਹੋਰ ਪ੍ਰਾਂਤਕ ਲਿਪੀਆਂ ਦੇਵਨਾਗਰੀ, ਗੁਜਰਾਤੀ, ਮੋੜੀ, ਟਾਕਰੀ ਜਾਂ ਠਾਕਰੀ, ਸ਼ਾਰਦਾ, ਬੰਗਾਲੀ ਆਦਿ ਲਿਪੀਆਂ ਬਣੀਆਂ ਹਨ।

ਜਦੋਂ ਇਹ ਮੰਨਿਆ ਜਾਂਦਾ ਸੀ ਕਿ ਇਹ ਅੱਖਰ ਗੁਰੂ ਅੰਗਦ ਦੇਵ ਜੀ ਨੇ ਬਣਾਏ, ਉਦੋਂ ਇਹ ਵੀ ਨਾਲ ਹੀ ਕਹਿ ਦੇਂਦੇ ਸਨ ਕਿ ਦੇਵਨਾਗਰੀ ਵਰਣਮਾਲਾ ਲੈ ਕੇ ਹੀ ਇਹ ਅੱਖਰ ਘੜੇ ਗਏ ਹੋਣੇ ਹਨ। ਇਹ ਖ਼ਿਆਲ ਵੀ ਹੁਣ ਖੋਜ ਦੀ ਕਸਵੱਟੀ ਉੱਤੇ ਨਹੀਂ ਟਿਕਦਾ। ਮੇਰੇ ਸਾਹਮਣੇ ਸ. ਗੁਰਬਖ਼ਸ਼ ਸਿੰਘ ਦੀ ਰਚੀ ਪੁਸਤਕ *ਗੁਰਮੁਖੀ ਦੇ ਜਨਮ ਪੁਰ ਵਿਚਾਰ* ਦੇ ਚਿੱਤਰ ਮੌਜੂਦ ਹਨ, ਜਿਸ ਵਿਚ ਉਨ੍ਹਾਂ ਦੇਵਨਾਗਰੀ, ਲੰਡੇ (ਮਹਾਜਨੀ), ਸ਼ਾਰਦਾ, ਟਾਕਰੀ ਅਤੇ ਗੁਰਮੁਖੀ ਦੇ ਅੱਖਰ ਮੁਕਾਬਲੇ 'ਤੇ ਦਿੱਤੇ ਹਨ। ਨਾਲ ਹੀ ਬ੍ਰਹਮੀ ਲਿਪੀ ਦੇ ਵੱਖ-ਵੱਖ ਸ਼ਤਾਬਦੀਆਂ ਦੇ ਰੂਪ ਵੀ ਦਿੱਤੇ ਹਨ। ਇਸ ਦੇ ਨਾਲ ਹੀ ਮੇਰੇ ਪਾਸ ਆਪਣੇ ਮਿੱਤਰ ਸ. ਉਮਰਾਓ ਸਿੰਘ ਮਜੀਠੀਆ ਦੇ ਦਿੱਤੇ ਦੋ ਚਿੱਤਰ ਹਨ ਜੋ ਉਨ੍ਹਾਂ ਮੈਨੂੰ ਅਕਤੂਬਰ 1948 ਵਿਚ ਦਿੱਤੇ। ਇਨ੍ਹਾਂ ਵਿਚ ਬ੍ਰਹਮੀ ਲਿਪੀ ਦੇ ਪੁਰਾਣੇ ਤੋਂ ਪੁਰਾਣੇ ਰੂਪ ਹਨ ਜੋ ਉਨ੍ਹਾਂ ਨੂੰ ਡਾਕਟਰ ਰਘਵੀਰ ਅਤੇ ਭਾਰਤ

ਦੇ ਆਰਕੀਓਲਾਜੀਕਲ ਵਿਭਾਗ ਨੇ ਘੱਲੇ ਸਨ। ਇਨ੍ਹਾਂ ਚਿੱਤਰਾਂ ਨੂੰ ਚੰਗੀ ਤਰ੍ਹਾਂ ਗਹੁ ਨਾਲ ਵੇਖਣ ਤੋਂ ਕੋਈ ਵੀ ਵਿਚਾਰਵਾਨ ਇਸ ਸਿੱਟੇ 'ਤੇ ਅਪੜੇ ਬਿਨਾਂ ਨਹੀਂ ਰਹਿ ਸਕਦਾ ਕਿ ਕੋਈ ਮੌਜੂਦਾ ਗੁਰਮੁਖੀ ਅੱਖਰਾਂ ਦੇ ਰੂਪ ਬ੍ਰਹਮੀ ਲਿਪੀ ਦੇ ਪੁਰਾਣੇ ਰੂਪਾਂ ਨਾਲ ਮਿਲਦੇ ਹਨ। ਦੇਵਨਾਗਰੀ ਦੇ ਉਨ੍ਹਾਂ ਹੀ ਅੱਖਰਾਂ ਦੇ ਰੂਪ ਬ੍ਰਹਮੀ ਲਿਪੀ ਦੇ ਨਵੀਨ ਰੂਪ ਹਨ। ਕਈ ਹਾਲਤਾਂ ਵਿਚ ਇਸ ਦੇ ਐਨ ਉਲਟ ਵੀ ਹੈ। ਗੁਰਮੁਖੀ ਅੱਖਰਾਂ ਦੇ ਰੂਪ ਬ੍ਰਹਮੀ ਲਿਪੀ ਦੇ ਨਵੀਨ ਰੂਪਾਂ ਨਾਲ ਮਿਲਦੇ ਹਨ ਤੇ ਦੇਵਨਾਗਰੀ ਰੂਪ ਉਨ੍ਹਾਂ ਹੀ ਅੱਖਰਾਂ ਦੇ ਬ੍ਰਹਮੀ ਦੇ ਪੁਰਾਣੇ ਰੂਪਾਂ ਨਾਲ, ਜਿਸ ਦਾ ਭਾਵ ਇਹ ਨਿਕਲਿਆ ਕਿ ਗੁਰਮੁਖੀ ਤੇ ਦੇਵਨਾਗਰੀ ਅੱਖਰ ਦੋਵੇਂ ਹੀ ਇਕ ਸਾਂਝੇ ਸੋਮੇ ਤੋਂ ਬਣੇ ਹਨ ਤੇ ਇਹ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਬਹੁਤ ਪਹਿਲਾਂ ਪੰਜਾਬ ਵਿਚ ਮੌਜੂਦ ਸਨ।

ਕਈ ਸੱਜਣਾਂ ਦੇ ਮਨ ਵਿਚ ਇਹ ਭੁਲੇਖਾ ਹੈ ਕਿ ਜਿਸ ਤਰ੍ਹਾਂ ਦੀ ਸੰਸਕ੍ਰਿਤ ਬੋਲੀ ਪੁਰਾਣੀ ਹੈ, ਉਸੇ ਤਰ੍ਹਾਂ ਦੇ ਦੇਵਨਾਗਰੀ ਅੱਖਰ ਵੀ ਪੁਰਾਣੇ ਹਨ, ਪਰ ਇਹ ਨਿਰਾ ਭੁਲੇਖਾ ਹੀ ਹੈ। ਕਈ ਵਿਦਵਾਨਾਂ ਦਾ ਤਾਂ ਇਹ ਖ਼ਿਆਲ ਹੀ ਕਿ ਸੰਸਕ੍ਰਿਤ, ਜਿਸ ਦਾ ਅੱਖਰੀ ਅਰਥ ਹੈ ਸੰਵਾਰੀ ਹੋਈ ਕਦੀ, ਆਮ ਜਨਤਾ ਦੀ ਬੋਲੀ ਹੋਈ ਹੀ ਨਹੀਂ ਹੋਣੀ। ਆਮ ਜਨਤਾ ਦੀ ਬੋਲੀ ਸੰਵਾਰ ਕੇ ਤੇ ਵਿਆਕਰਣ-ਬੱਧ ਕਰਕੇ ਸੰਸਕ੍ਰਿਤ ਸਾਜੀ ਗਈ ਜੋ ਵਿਦਵਾਨ ਲੋਕ ਆਪਣੀ ਬੋਲ-ਚਾਲ ਤੇ ਲਿਖਤਾਂ ਵਿਚ ਵਰਤਦੇ ਰਹੇ। ਇਸ ਗੱਲ ਦਾ ਸਬੂਤ ਸੰਸਕ੍ਰਿਤ ਦੇ ਨਾਟਕਾਂ ਤੋਂ ਵੀ ਮਿਲਦਾ ਹੈ ਜਿਨ੍ਹਾਂ ਵਿਚ ਉੱਚ ਕੋਟੀ ਦੇ ਵਿਦਵਾਨ ਲੋਕ ਤਾਂ ਸੰਸਕ੍ਰਿਤ ਬੋਲਦੇ ਹਨ, ਪਰ ਤੀਵੀਆਂ ਆਮ ਤੌਰ 'ਤੇ ਅਤੇ ਹੋਰ ਨੀਵੇਂ ਲੋਕ ਪ੍ਰਾਕ੍ਰਿਤ ਵਿਚ ਗੱਲਾਂ ਕਰਦੇ ਹਨ।



ਉਨ੍ਹਾਂ ਪ੍ਰਾਕ੍ਰਿਤਾਂ ਵਿਚ ਆਈਆਂ ਅਵਾਜ਼ਾਂ ਦਾ ਦੇਵਨਾਗਰੀ ਦੇ ਅੱਖਰਾਂ ਨਾਲ ਟਾਕਰਾ ਕਰੀਏ ਤਾਂ ਪਤਾ ਲੱਗਦਾ ਹੈ ਕਿ 'ਸ਼', 'ਖ਼' ਦੀਆਂ ਅਵਾਜ਼ਾਂ ਕਈ ਪ੍ਰਾਕ੍ਰਿਤਾਂ ਵਿਚ ਹੈ ਹੀ ਨਹੀਂ। ਉਹ ਜਿਸ ਤਰ੍ਹਾਂ ਪੰਜਾਬੀ ਬੋਲੀ ਵਿਚ ਹੈ 'ਸ਼' ਤਾਲਵਜ ਦੀ ਥਾਂ 'ਸ' ਤੋਂ 'ਖ਼' ਮੂਰਧਨਜ ਦੀ ਥਾਂ 'ਖ' ਵਰਤਦੇ ਹਨ। ਜਿਹੜੇ ਸੰਸਕ੍ਰਿਤ ਭਾਸ਼ਾ ਦੇ ਸੂਰ 16 ਸਨ, ਉਨ੍ਹਾਂ ਵਿੱਚੋਂ ਚਾਰ 'ਰਿ ਰੀ' ਅਤੇ 'ਲ੍ਰਿ ਲ੍ਰੀ' ਤਾਂ ਲਗਪਗ ਸਾਰੀਆਂ ਦੇਸੀ ਬੋਲੀਆਂ ਨੇ ਛੱਡੇ ਹੋਏ ਹਨ। ਅੰ ਅ: ਅਸਲ ਵਿਚ ਸੂਰ ਨਹੀਂ। ਬਾਕੀ ਦਸਾਂ ਸੂਰਾਂ ਵਿੱਚੋਂ ਕੇਵਲ ਤਿੰਨ ਸੂਰ—ਅ, ਇ, ਉ ਹਨ ਜੋ ਮੂਲਕ ਹਨ। ਬਾਕੀ ਦੀਰਘ ਸੂਰ ਆ, ਈ, ਊ, ਓ, ਔ, ਦੋ ਦੋ ਸੂਰਾਂ ਨੂੰ ਰਲਾ ਕੇ ਬਣੇ ਹੋਏ ਹਨ। ਸੋ ਗੁਰਮੁਖੀ ਲਿਪੀ ਨੇ ਇਹ ਤਿੰਨ ਸੂਰ ਜੋ ਮੂਲਕ ਹਨ, ਉਹੋ ਹੀ ਰੱਖੇ ਹਨ। ਜੋ ਸੂਰ ਦੋ ਅਵਾਜ਼ਾਂ ਰਲ ਕੇ ਬਣੇ ਹਨ, ਉਨ੍ਹਾਂ ਨੂੰ ਵੱਖਰੇ ਚਿੰਨ੍ਹ ਦੇਣ ਦੀ ਥਾਂ ਇਨ੍ਹਾਂ ਮੂਲਕ ਸੂਰਾਂ ਨਾਲ ਮਾਤਰਾਂ ਰਲਾ ਕੇ ਕੰਮ ਸਾਰ ਲਿਆ ਹੈ। ਥੋੜੇ ਚਿੰਨ੍ਹਾਂ (ਅੱਖਰਾਂ) ਨਾਲ ਕੰਮ ਸਾਰ ਲੈਣਾ ਇਹ ਕਿਸੇ ਲਿਪੀ ਦੀ ਖ਼ੂਬੀ ਹੈ, ਊਣਤਾਈ ਨਹੀਂ।

ਇਹ ਕੰਮ ਨਿਰਾ ਗੁਰਮੁਖੀ ਲਿਪੀ ਵਿਚ ਹੀ ਨਹੀਂ ਕੀਤਾ ਗਿਆ। ਗੁਜਰਾਤੀ ਲਿਪੀ ਨਿਰਾ ਇਹ 'ਆੜੇ' ਨਾਲ ਸਾਰੀਆਂ ਮਾਤਰਾਂ ਲਗਾ ਕੇ ਕੰਮ ਸਾਰਦੀ ਹੈ। ਖ਼ੁਦ

ਦੇਵਨਾਗਰੀ ਨੂੰ ਦੇਖੋ, ਦੀਰਘ ਸੂਰ ਆ, ਓ, ਔ, ਅਂ ਅਤੇ ਅ: ਮੁੱਢਲੇ 'ਅ' ਸੂਰ ਨਾਲ ਮਾਤਰਾਂ ਅਨੁਸਾਰ ਤੇ ਵਿਸਰਗ: ਲਗਾ ਕੇ ਬਣਾਏ ਗਏ ਹਨ। ਮੈਨੂੰ ਡਾਕਟਰ ਸੂਰਜ ਕ੍ਰਾਂਤ ਜੀ ਨੇ, ਜੋ ਪੰਜਾਬ ਯੂਨੀਵਰਸਿਟੀ ਦੇ ਸੰਸਕ੍ਰਿਤ ਵਿਭਾਗ ਵਿਚ ਮੁਖ ਪ੍ਰੋਫ਼ੈਸਰ ਹਨ, ਦੱਸਿਆ ਹੈ ਕਿ ਮਹਾਤਮਾ ਗਾਂਧੀ ਜੀ ਦੇ ਵਿਚਾਰਾਂ ਨੂੰ ਮੁਖ ਰੱਖ ਕੇ ਸ੍ਰੀ ਮਸ਼ਰੂ ਵਾਲਾ, 'ਹਿੰਦੀ ਹਰੀਜਨ' ਵਿਚ ਦੇਵਨਾਗਰੀ ਸੂਰਾਂ ਨਾਲ ਉਸੇ ਤਰ੍ਹਾਂ ਹੀ ਲਗਾਂ-ਮਾਤਰਾਂ ਵਰਤਣ ਲੱਗ ਪਏ ਹਨ ਜਿਸ ਤਰ੍ਹਾਂ ਅਸੀਂ ਗੁਰਮੁਖੀ ਲਿਪੀ ਵਿਚ ਕਰਦੇ ਹਾਂ।

ਹੁਣ ਰਿਹਾ ਵਿਅੰਜਨਾਂ ਦਾ ਸਵਾਲ, ਨਾਗਰੀ ਵਿਚ 33 ਵਿਅੰਜਨ ਹਨ। 'ਸ਼', 'ਖ' ਨੂੰ ਦੇਸੀ ਬੋਲੀਆਂ ਨੇ ਛੱਡ ਦਿੱਤਾ। ਗੁਰਮੁਖੀ ਵਿਚ ਇਕ ਵਿਅੰਜਨ 'ੜ' ਵਧਾਇਆ ਗਿਆ। ਇਹ ਅਵਾਜ਼ ਪੰਜਾਬੀ ਬੋਲੀ ਵਿਚ ਨਹੀਂ ਸੀ, ਜਿਸ ਦੇ ਲਈ ਨਵੇਂ ਚਿੰਨ੍ਹ ਦੀ ਲੋੜ ਸੀ। ਸੋ ਕੁਲ ਵਿਅੰਜਨ ਗੁਰਮੁਖੀ ਵਿਚ 32 ਹੋ ਗਏ ਤੇ ਤਿੰਨ ਮੁੱਢਲੇ ਸੂਰਾਂ ਨੂੰ ਨਾਲ ਰਲਾ ਕੇ ਕੁਲ ਗਿਣਤੀ 35 ਹੋ ਗਈ। ਇਹ ਪੈਂਤੀ ਅੱਖਰ ਸਾਰੀਆਂ ਅਵਾਜ਼ਾਂ ਨੂੰ, ਜੋ ਪੰਜਾਬੀ ਬੋਲੀ ਵਿਚ ਮੂਲਕ ਹਨ, ਪ੍ਰਗਟ ਕਰਦੀਆਂ ਹਨ।

ਸ਼ੋਕ ਹੈ ਕਿ ਪੁਰਾਣੀ ਤੋਂ ਪੁਰਾਣੀ ਪੁਸਤਕ, ਜੋ ਗੁਰਮੁਖੀ ਲਿਪੀ ਵਿਚ ਸਾਡੇ ਪਾਸ ਹੈ, ਉਹ *ਪੋਥੀਆਂ ਬਾਬਾ ਮੋਹਨ ਜੀ* ਦੀਆਂ ਹਨ। ਇਨ੍ਹਾਂ ਵਿੱਚੋਂ ਇਕ ਪੋਥੀ ਦੇ ਦਰਸ਼ਨ ਮੈਂ ਗੋਇੰਦਵਾਲ ਜੀ ਵਿਖੇ ਕੀਤੇ। ਇਹ ਪੋਥੀ ਰਾਗ ਰਾਮਕਲੀ ਤੋਂ ਅਰੰਭ ਹੁੰਦੀ ਹੈ। ਮੈਂ ਇਕ ਸ਼ਬਦ ਪਹਿਲਾਂ ਉਨ੍ਹਾਂ ਅੱਖਰ ਰੂਪਾਂ ਵਿਚ, ਜਿਨ੍ਹਾਂ ਵਿਚ ਇਹ ਪੋਥੀ ਲਿਖੀ ਹੈ, ਹੂ-ਬ-ਹੂ ਨਕਲ ਕਰ ਲੀਤਾ। ਹੁਣ ਜੇ ਉਨ੍ਹਾਂ ਰੂਪਾਂ ਦਾ ਅੱਜ ਦੇ ਰੂਪਾਂ ਨਾਲ ਮੁਕਾਬਲਾ ਕਰੀਏ ਤਾਂ ਲ, ਙ, ਣ, ਞ, ਈ, ਅ, ਹ ਦਾ ਬਹੁਤ ਸਾਰਾ ਰੂਪ ਅਤੇ ਕ ਚ, ਠ, ਘ, ਨ ਦਾ ਥੋੜਾ ਰੂਪ ਬਦਲਿਆ ਹੋਇਆ ਹੈ। ਲਗਾਂ-ਮਾਤਰਾਂ ਵਿਚ ਕੰਨਾ, ਹੋੜਾ, ਔਂਕੜ ਤੇ ਦੁਲੈਂਕੜੇ ਹੋਰ ਹੀ ਤਰ੍ਹਾਂ ਦੇ ਹਨ। ਇਹ ਬਦਲੀ ਭਾਈ ਗੁਰਦਾਸ ਜੀ ਨੇ ਕੀਤੀ। ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਲਗਪਗ ਉਹੀ ਰੂਪ ਹਨ ਜੋ ਅੱਜ-ਕੱਲ੍ਹ ਛਾਪੇ ਵਿਚ ਆਏ ਹਨ ਬਿਨਾਂ ਔਂਕੜ ਤੇ ਦੁਲੈਂਕੜੇ ਦੇ।

ਹੁਣ ਰਿਹਾ ਅੱਖਰਾਂ ਦੀ ਤਰਤੀਬ ਦਾ ਸਵਾਲ। ਗੁਰਮੁਖੀ ਵਿਚ 'ੳ' ਪਹਿਲੇ ਆਉਂਦਾ ਹੈ ਤੇ 'ਅ' ਅਤੇ 'ੲ' ਪਿੱਛੋਂ। ਇਸ ਦਾ ਕਾਰਨ ਮੇਰੀ ਜਾਚੇ ਧਾਰਮਿਕ ਮਲੂਮ ਹੁੰਦਾ ਹੈ। ੳ, ੴ ਵਿਚ ਵਰਤਿਆ ਗਿਆ ਹੈ ਤੇ ਇਸ ਲਈ ਇਸ ਨੂੰ ਮੁੱਢਲੀ ਥਾਂ ਦਿੱਤੀ ਗਈ ਹੈ। ਬਾਕੀ ਦੇ ਵਿਅੰਜਨ 'ਸ' ਤੇ 'ਹ' ਇਨ੍ਹਾਂ ਸੂਰਾਂ ਦੇ ਨਾਲ ਜੋੜ ਦਿੱਤੇ ਗਏ ਹਨ ਤੇ ਪਹਿਲੀ ਪੰਕਤੀ ਪੰਜ ਅੱਖਰਾਂ ਦੀ ਪੂਰੀ ਕੀਤੀ ਗਈ ਹੈ। ਇਹ ਕੋਈ ਦੋਸ਼ ਵਾਲੀ ਗੱਲ ਨਹੀਂ। 'ਸ' ਤੇ 'ਹ' ਊਸ਼ਮਾਂ ਤੇ ਮਹਾ ਪ੍ਰਾਣ ਅਰਥਾਤ Aspirant ਅਤੇ Sibilant ਹਨ ਤੇ ਸੂਰਾਂ ਦੇ ਇਹ ਵਧੀਕ ਨੇੜੇ ਹਨ। ਬਾਕੀ ਪੰਜਾਂ ਪੰਕਤੀਆਂ ਵਿਚ ਵਿਅੰਜਨਾਂ ਦੀ ਉਹੋ ਤਰਤੀਬ ਹੈ ਜੋ ਦੇਵਨਾਗਰੀ ਲਿਪੀ ਤੇ ਹੋਰ ਦੇਸੀ ਲਿਪੀਆਂ ਵਿਚ ਹੈ। ਯ, ਰ, ਲ, ਵ ਜੋ ਅਰਧ ਸੂਰ ਕਹੇ ਜਾਂਦੇ ਹਨ, ਉਹ ਉਸੇ ਥਾਂ ਛੇਕੜ ਆਂਵਦੇ ਹਨ, ਜਿਥੇ ਦੇਵਨਾਗਰੀ ਵਿਚ। ਇਸ ਪੰਕਤੀ ਨੂੰ ਪੂਰਾ ਪੰਜ ਦਾ ਕਰਨ ਲਈ 'ੜ' ਇਨ੍ਹਾਂ

ਨਾਲ ਜੋੜ ਦਿੱਤਾ ਗਿਆ ਹੈ। ਦੇਵਨਾਗਰੀ ਤੇ ਗੁਰਮੁਖੀ ਵਿਚ ਖ, ਘ, ਛ, ਝ, ਠ, ਢ, ਥ, ਧ, ਫ, ਭ ਦੇ ਉਚਾਰਣ ਵਿਚ ਫ਼ਰਕ ਹੈ। ਹਿੰਦੀ ਵਿਚ ਇਨ੍ਹਾਂ ਦਾ ਉਚਾਰਨ ਨਰਮ ਹੈ ਜਿਹਾ ਕਿ ਭਾਈ, ਲਗਪਗ ਬਾਈ ਵਾਂਗ ਉਚਾਰਿਆ ਜਾਂਦਾ ਹੈ। ਸ਼ਾਹਪੁਰ ਦੇ ਜ਼ਿਲ੍ਹੇ ਦਾ ਉਚਾਰਣ ਵੀ ਇਸੇ ਤਰ੍ਹਾਂ ਦਾ ਹੈ। ਪ੍ਰੰਤੂ ਟਕਸਾਲੀ ਪੰਜਾਬੀ ਵਿਚ ਇਸ ਨੂੰ ਭਾਈ ('ਭ' ਕਰੜਾ ਉਚਾਰ ਕੇ) ਕਰਕੇ ਪੜ੍ਹਿਆ ਜਾਂਦਾ ਹੈ।

ਕੁਝ ਲਗਾਂ-ਮਾਤਰਾਂ ਵੀ ਪੰਜਾਬੀ ਵਿਚ ਵੱਖਰੇ ਉਚਾਰਣ ਦੁਆਰਾ ਬੋਲੀਆਂ ਜਾਂਦੀਆਂ ਹਨ। ਐ ਤੇ ਐ ਦਾ ਉਚਾਰਣ ਤੇ ਔ ਅਤੇ ਔ ਨਾਗਰੀ ਦਾ ਉਚਾਰਣ ਇੱਕੋ ਤਰ੍ਹਾਂ ਦਾ ਨਹੀਂ।

ਹੁਣ ਰਿਹਾ ਅੱਖਰਾਂ ਦੇ ਉਚਾਰਣ ਦਾ ਸਵਾਲ। ਦੇਵਨਾਗਰੀ ਲਿਪੀ ਵਿਚ ਕਾ, ਖਾ, ਗਾ, ਘਾ, ਙਾ ਪੜ੍ਹਿਆ ਜਾਂਦਾ ਹੈ ਪ੍ਰੰਤੂ ਗੁਰਮੁਖੀ ਵਿਚ ਕੱਕਾ, ਖੱਖਾ, ਗੱਗਾ, ਘੱਘਾ, ਙੱਙਾ ਉਚਾਰਣ ਹੈ। ਕਿਉਂ ? ਵਿਅੰਜਨ ਚਿੰਨ੍ਹ ਹਨ ਖ਼ਾਸ ਖ਼ਾਸ ਅਵਾਜ਼ਾਂ ਦੇ। ਕੋਈ ਵਿਅੰਜਨ ਬਿਨਾਂ ਸੂਰ ਨਾਲ ਰਲਾਏ ਦੇ ਉਚਾਰਿਆ ਨਹੀਂ ਜਾ ਸਕਦਾ। ਦੇਵਨਾਗਰੀ ਲਿਪੀ ਵਾਲੇ ਨਿੱਕਾ 'ਅ' ਨਾਲ ਲਾ ਕੇ ਉਚਾਰਣ ਦਾ ਯਤਨ ਕਰਦੇ ਹਨ, ਪ੍ਰੰਤੂ ਮੈਂ ਬਹੁਤ ਘੱਟ ਪੜ੍ਹਾਣ ਵਾਲੇ ਵੇਖੇ ਹਨ ਜੋ ਅਮਲੀ ਤੌਰ 'ਤੇ ਇਨ੍ਹਾਂ ਵਿਅੰਜਨਾਂ ਦਾ ਕਾ, ਖਾ, ਘਾ ਆਦਿ ਅਰਥਾਤ ਲੰਮਾ ਨਾਲ ਰਲਾ ਕੇ ਨਹੀਂ ਕਰਦੇ। ਇਸ ਔਖ ਨੂੰ ਵੇਖ ਕੇ ਗੁਰਮੁਖੀ ਵਾਲਿਆਂ ਨਿੱਕਾ ਤੇ ਲੰਮਾ 'ਅ' 'ਕ' ਦੇ ਚਿੰਨ੍ਹ ਨਾਲ ਰਲਾ ਕੇ ਉਸ ਦਾ ਨਾਮ ਕੱਕਾ ਰੱਖ ਦਿੱਤਾ ਹੈ। ਬੱਚੇ ਜਦੋਂ ਬੋਲਣਾ ਸਿਖਦੇ ਹਨ ਤਾਂ ਉਹ ਪਹਿਲਾਂ ਦੋ ਅੱਖਰੇ ਸ਼ਬਦ ਮੂੰਹੋਂ ਕੱਢਦੇ ਹਨ, ਜਿਹਾ ਕਿ ਬਾਬਾ, ਪਾਪਾ, ਮਾਮਾ। ਗੁਰਮੁਖੀ ਵਾਲਿਆਂ ਇਸ ਬਾਲ ਸੁਭਾਉ ਦਾ ਲਾਭ ਉਠਾ ਕੇ ਹ੍ਰਸ੍ਵ ਤੇ ਦੀਰਘ ਦੋਵੇਂ ਦੀਆਂ ਅਵਾਜ਼ਾਂ ਰਲਾ ਕੇ ਅੱਖਰ ਦਾ ਨਾਮ ਕੱਕਾ ਰੱਖ ਦਿੱਤਾ ਹੈ। ਇਕ ਹੋਰ ਗੱਲ ਵੱਖਰੀ ਇਹ ਹੈ ਕਿ ਗੁਰਮੁਖੀ ਵਿਚ ਮਾਤਰਾਂ ਦੇ ਵੀ ਨਾਮ ਹਨ। ਮੁਕਤਾ, ਕੰਨਾ ਆਦਿ ਅਤੇ ਸੂਰ ਚਿੰਨ੍ਹਾਂ ਦੇ ਨਾਮ ਊੜਾ, ਐੜਾ, ਈੜੀ ਹਨ। ਮਾਨੋ ਚਿੰਨ੍ਹਾਂ ਨੂੰ ਚਿੱਤਰ ਕਰਕੇ ਸਮਝਿਆ ਜਾਂਦਾ ਹੈ ਤੇ ਮਗਰੋਂ ਮੁਹਾਰਨੀ ਦੁਆਰਾ ਠੀਕ ਅਵਾਜ਼ਾਂ ਲਗਾਂ-ਮਾਤਰਾਂ ਲਗਾ ਕੇ ਕਢਾਈਆਂ ਜਾਂਦੀਆਂ ਹਨ। ਇਹ ਤਰੀਕਾ ਪੜ੍ਹਾਈ ਦੇ ਨਵੀਨ ਢੰਗ ਨਾਲ ਕੁਝ ਮਿਲਦਾ-ਜੁਲਦਾ ਹੈ। ਬਾਲਾਂ ਨੂੰ ਪਹਿਲੋਂ ਅੱਖਰ ਨਹੀਂ ਸਿਖਾਏ ਜਾਂਦੇ, ਵਾਕ ਪੜ੍ਹਵਾਏ ਜਾਂਦੇ ਹਨ ਅਤੇ ਉਨ੍ਹਾਂ ਵਾਕਾਂ ਨਾਲ ਸੰਬੰਧ ਰੱਖਦੀਆਂ ਤਸਵੀਰਾਂ ਨਾਲ ਹੁੰਦੀਆਂ ਹਨ। ਹੌਲੀ ਹੌਲੀ ਵਾਕਾਂ ਵਿਚ ਘੜੀ ਘੜੀ ਵਰਤੇ ਸ਼ਬਦਾਂ ਵੱਲ ਬਾਲਾਂ ਦਾ ਧਿਆਨ ਦਿਵਾਇਆ ਜਾਂਦਾ ਹੈ ਤੇ ਫਿਰ ਸ਼ਬਦ ਦੇ ਉਚਾਰਨ ਵਿਚ ਵਰਤੀਆਂ ਅਵਾਜ਼ਾਂ ਨੂੰ ਨਿਖੇੜ ਕੇ ਉਨ੍ਹਾਂ ਅਵਾਜ਼ਾਂ ਨੂੰ ਪ੍ਰਗਟ ਕਰਨ ਵਾਲੇ ਚਿੰਨ੍ਹਾਂ ਅਰਥਾਤ ਅੱਖਰਾਂ ਦੀ ਸੂਝ ਦਿੱਤੀ ਜਾਂਦੀ ਹੈ। ਗੁਰਮੁਖੀ ਪੜ੍ਹਨ ਵਾਲੇ 'ਕੱਕਾ' ਆਖ ਕੇ ਇਕ ਤਸਵੀਰ ਮਾਨੋ ਬਾਲ ਦੇ ਸਾਹਮਣੇ ਰੱਖਦੇ ਹਨ। ਮਗਰੋਂ ਮੁਹਾਰਨੀ ਦੁਆਰਾ ਲਗਾਂ-ਮਾਤਰਾਂ ਦਾ ਗਿਆਨ ਦੇ ਕੇ ਜੋ ਜੋ ਰੂਪ ਇਹ ਚਿੰਨ੍ਹ ਧਾਰਦਾ ਹੈ, ਉਸ ਉਸ ਰੂਪ ਦਾ ਠੀਕ ਉਚਾਰਣ ਸਿਖਾ ਦੇਂਦੇ ਹਨ। ਮੇਰੇ ਕਥਨ ਦਾ ਸਿੱਟਾ ਇਹ ਹੈ ਕਿ ਗੁਰਮੁਖੀ ਲਿਪੀ ਕੋਈ ਨਵੀਨ

ਲਿਪੀ ਨਹੀਂ। ਇਹ ਪੰਜਾਬ ਵਿਚ ਬ੍ਰਹਮੀ ਲਿਪੀ ਤੋਂ ਉਸੇ ਤਰ੍ਹਾਂ ਅਦਲਾ-ਬਦਲੀ ਹੋ ਕੇ ਬਣੀ, ਜਿਸ ਤਰ੍ਹਾਂ ਹੋਰ ਦੇਸੀ ਲਿਪੀਆਂ ਹੋਰਨਾਂ ਪ੍ਰਾਂਤਾਂ ਵਿਚ। ਇਸ ਵਿਚ ਕੋਈ ਊਣਤਾਈ ਨਹੀਂ, ਸਗੋਂ ਚਿੰਨ੍ਹ ਨੂੰ ਥੋੜੇ ਕਰਕੇ ਸੁਗਮ ਬਣਾਇਆ ਗਿਆ ਹੈ। ਇਸ ਦੇ ਅੱਖਰਾਂ ਦਾ ਰੂਪ ਸਾਦਾ ਹੈ ਤੇ ਬਹੁਤੇ ਅੱਖਰ ਕਲਮ ਚੁੱਕਣ ਤੋਂ ਬਿਨਾਂ ਇੱਕੋ ਵੇਰ ਲਿਖੇ ਜਾ ਸਕਦੇ ਸਨ ਤੇ ਲਿਖਣ ਵਿਚ ਵਧੀਕ ਤੇਜ਼ੀ ਆ ਜਾਂਦੀ ਹੈ ਅਤੇ ਜੋ ਅਵਾਜ਼ਾਂ ਪੰਜਾਬੀ ਬੋਲੀ ਵਿਚ ਵਰਤੀਆਂ ਜਾਂਦੀਆਂ ਹਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਲਿਖਤ ਵਿਚ ਲਿਆਵਣ ਦੇ ਸਮਰੱਥ ਹੈ, ਸਗੋਂ ਪੰਜਾਬੀ ਬੋਲੀ ਲਈ ਇਹੋ ਹੀ ਯੋਗ ਲਿਪੀ ਹੈ।[1]

***ਨੋਟ:*** ਇਸ ਲੇਖ ਨੂੰ ਚੰਗੀ ਤਰ੍ਹਾਂ ਸਮਝਣ ਲਈ ਨਾਲ ਉਹ ਚਿੱਤਰ ਦਿੱਤੇ ਜਾਂਦੇ ਹਨ ਜਿਨ੍ਹਾਂ ਵਿਚ ਦੇਵਨਾਗਰੀ, ਲੰਡੇ, ਸ਼ਾਰਦਾ, ਟਾਕਰੀ, ਗੁਰਮੁਖੀ ਅਤੇ ਬ੍ਰਹਮੀ ਦੇ ਅੱਖਰਾਂ ਦਾ ਆਪੋ ਵਿਚ ਟਾਕਰਾ ਕੀਤਾ ਗਿਆ ਹੈ। ਬ੍ਰਹਮੀ ਅੱਖਰਾਂ ਨੇ ਜਿਤਨੇ ਵੀ ਰੂਪ ਅੱਡ-ਅੱਡ ਸਮਿਆਂ ਵਿਚ ਧਾਰੇ ਹਨ, ਉਨ੍ਹਾਂ ਨੂੰ ਇਸ ਵਿਚ ਥਾਂ ਦੇ ਦਿੱਤਾ ਗਿਆ ਹੈ।

| ਨਾਗਰੀ | ਲੰਡੇ | ਸ਼ਾਰਦਾ | ਗੁਰਮੁਖੀ | ਟਾਕਰੀ | ਬ੍ਰਹਮੀ ਵਗ਼ੈਰਾ ਪੁਰਾਣੇ ਅੱਖਰ |
|---|---|---|---|---|---|
| अ | [illegible] | [illegible] | ਅ | [illegible] | [illegible] ੧ |
| आ | • | [illegible] | ਆ | [illegible] | [illegible] |
| इ | 6 | [illegible] | ਇ | [illegible] | [illegible] |
| ई | | [illegible] | ਈ | [illegible] | [illegible] |
| उ | [illegible] | [illegible] | ਉ | [illegible] | [illegible] |
| ऊ | | [illegible] | ਊ | [illegible] | [illegible] |
| ए | 6 | [illegible] | ਏ | [illegible] | [illegible] |
| ऐ | | [illegible] | ਐ | [illegible] | [illegible] |
| ओ | | [illegible] | ਓ | [illegible] | Z |
| औ | | [illegible] | ਔ | [illegible] | [illegible] |
| ऋ | | [illegible] | | | |
| ॠ | | [illegible] | | | |
| ऌ | | [illegible] | | | |
| ॡ | | | | | |
| क | [illegible] | [illegible] | ਕ | [illegible] | [illegible] |
| ख | [illegible] | [illegible] | ਖ | [illegible] | [illegible] |
| ग | [illegible] | [illegible] | ਗ | [illegible] | [illegible] • |

1. ਪੋਥੀ ਵਿਚ ਲਿਖੇ ਰੂਪ ਇਹ ਹਨ:

੧ [illegible]

[illegible] ਅਤੇ [illegible] (ਏਹੋ ਹੋਰ ਰੂਪ ਹਨ)

੨ [illegible]

3 [illegible]

| ਸ਼ਾਸਤਰੀ | ਲੰਡੇ | ਸ਼ਾਰਦਾ | ਗੁਰਮੁਖੀ | ਟਾਕਰੀ | ਬ੍ਰਾਹਮੀ ਵਗ਼ੈਰਾ ਪੁਰਾਣੇ ਅੱਖਰ |
|---|---|---|---|---|---|
| प | [illegible] | [illegible] | ਪ | [illegible] | [illegible] |
| फ | [illegible] | [illegible] | ਫ | [illegible] | [illegible] |
| ब | [illegible] | [illegible] | ਬ | [illegible] | [illegible] |
| भ | [illegible] | [illegible] | ਭ | [illegible] | [illegible] |
| म | [illegible] | [illegible] | ਮ | [illegible] | [illegible] |
| य | - | [illegible] | ਯ | [illegible] | [illegible] |
| र | [illegible] | [illegible] | ਰ | [illegible] | [illegible] |
| ल | [illegible] | [illegible] | ਲ | [illegible] | [illegible] |
| व | [illegible] | [illegible] | ਵ | [illegible] | [illegible] |
| श | - | [illegible] | - | [illegible] | [illegible] |
| ष | - | [illegible] | - | [illegible] | [illegible] |
| स | - | [illegible] | ਸ | [illegible] | [illegible] |
| ह | [illegible] | [illegible] | ਹ | [illegible] | [illegible] |
| क्ष | - | - | - | - | [illegible] |
| ज्ञ | - | - | - | - | [illegible] |
| त्र | - | - | - | - | |
| - | - | - | ੜ | - | [illegible] |

| ਸ਼ਾਸਤਰੀ | ਲੰਡੇ | ਸ਼ਾਰਦਾ | ਗੁਰਮੁਖੀ | ਟਾਕਰੀ | ਬ੍ਰਾਹਮੀ ਵਗ਼ੈਰਾ ਪੁਰਾਣੇ ਅੱਖਰ, |
|---|---|---|---|---|---|
| घ | [illegible] | [illegible] | ਘ | [illegible] | [illegible] |
| ङ | - | [illegible] | ਙ | [illegible] | [illegible] |
| च | [illegible] | [illegible] | ਚ | [illegible] | [illegible] |
| छ | [illegible] | [illegible] | ਛ | [illegible] | [illegible] |
| ज | [illegible] | [illegible] | ਜ | [illegible] | [illegible] |
| झ | [illegible] | [illegible] | ਝ | [illegible] | [illegible] |
| ञ | - | [illegible] | ਞ | [illegible] | [illegible] |
| ट | [illegible] | [illegible] | ਟ | [illegible] | [illegible] |
| ठ | [illegible] | [illegible] | ਠ | [illegible] | [illegible] |
| ड | [illegible] | [illegible] | ਡ | [illegible] | [illegible] |
| ढ | [illegible] | [illegible] | ਢ | [illegible] | [illegible] |
| ण | - | [illegible] | ਣ | [illegible] | [illegible] |
| त | [illegible] | [illegible] | ਤ | [illegible] | [illegible] |
| थ | [illegible] | [illegible] | ਥ | [illegible] | [illegible] |
| द | [illegible] | [illegible] | ਦ | [illegible] | [illegible] |
| ध | [illegible] | [illegible] | ਧ | [illegible] | [illegible] |
| न | [illegible] | [illegible] | ਨ | [illegible] | [illegible] |

# ਪੰਜਾਬੀ ਪਦ-ਜੋੜ

ਪੰਜਾਬੀ ਬੋਲੀ ਦੀ ਉੱਨਤੀ ਦਾ ਹਰ ਇਕ ਚਾਹਵਾਨ ਇਹ ਵੇਖ ਕੇ ਪ੍ਰਸੰਨ ਹੋ ਰਿਹਾ ਹੈ ਕਿ ਦਿਨੋ-ਦਿਨ ਪੰਜਾਬੀਆਂ ਦੀ ਰੁਚੀ ਆਪਣੀ ਮਾਤ-ਭਾਸ਼ਾ ਦੇ ਸਾਹਿੱਤ ਦੇ ਹਰ ਇਕ ਅੰਗ ਦੇ ਭੰਡਾਰ ਨੂੰ ਭਰਨ ਵੱਲ ਵੱਧ ਰਹੀ ਹੈ। ਪਰ ਇਕ ਦੋਖ ਜਿਹੜਾ ਨਾਲ ਹੀ ਵੱਧ ਰਿਹਾ ਹੈ ਤੇ ਜਿਸ ਵੱਲ ਮੈਂ ਸਾਰੇ ਵਿਦਵਾਨਾਂ ਦਾ ਖ਼ਿਆਲ ਇਸ ਛੋਟੇ ਜੇਹੇ ਲੇਖ ਦੁਆਰਾ ਦਿਵਾਉਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਪੰਜਾਬੀ ਦੇ ਮੰਨੇ-ਪ੍ਰਮੰਨੇ ਲੇਖਕ ਭੀ ਲਿਖਣ ਲੱਗੇ ਪਦ-ਜੋੜਾਂ ਵੱਲ ਜ਼ਰਾ ਖ਼ਿਆਲ ਨਹੀਂ ਕਰਦੇ। ਇੱਕੋ ਪੰਨੇ ਉੱਤੇ ਇੱਕੋ ਪਦ ਕਈ ਵੇਰ ਤਿੰਨ, ਕਈ ਵੇਰ ਚਾਰ ਤਰ੍ਹਾਂ ਲਿਖਿਆ ਮੇਰੀ ਨਜ਼ਰੋਂ ਲੰਘਿਆ ਹੈ। ਜੇ ਇਹੋ ਜਿਹੀ ਭੁੱਲ ਕੋਈ ਉਰਦੂ, ਹਿੰਦੀ ਜਾਂ ਅੰਗਰੇਜ਼ੀ ਦਾ ਲੇਖਕ ਕਰੇ ਤਾਂ ਸਾਹਿੱਤ ਦੇ ਨੁਕਤਾਚੀਨ ਉਹਦੀ ਨੱਕ ਜਿੰਦ ਕਰ ਦੇਣ, ਪ੍ਰੰਤੂ ਪੰਜਾਬੀ (ਗੁਰਮੁਖੀ) ਪਾਠਕ ਜਾਂ ਸਾਹਿੱਤ ਦੇ ਪਾਰਖੂ ਇਸ ਵੱਲ ਜ਼ਰਾ ਭੀ ਧਿਆਨ ਦੇਂਦੇ ਨਹੀਂ ਮਲੂਮ ਹੁੰਦੇ, ਜਿਸ ਦਾ ਸਿੱਟਾ ਥੋੜੀ ਦੇਰ ਮਗਰੋਂ ਇਹ ਨਿਕਲੇਗਾ ਕਿ ਪੰਜਾਬੀ ਸ਼ਬਦਾਂ ਦੀ ਸ਼ਕਲ ਅਜਿਹੀ ਬਦਲ ਜਾਏਗੀ ਕਿ ਪਾਠਕਾਂ ਨੂੰ ਅਰਥ ਸਮਝਣ ਲੱਗੇ ਕਈ ਝੰਮੇਲੇ ਪੈ ਜਾਣਗੇ ਤੇ ਇਹ ਪਤਾ ਕੱਢਣਾ ਔਖਾ ਹੋ ਜਾਏਗਾ ਕਿ ਇਸ ਸ਼ਬਦ ਦਾ ਮੂਲ ਕੀ ਹੈ ?

ਪਦ-ਜੋੜਾਂ ਦੀ ਸ਼ੁੱਧੀ, ਅਥਵਾ ਦੂਜੀਆਂ ਬੋਲੀਆਂ ਵਿੱਚੋਂ ਪਦ ਲੈਣ ਲੱਗੇ ਧੁਨਾਂ ਦੀ ਬਦਲੀ ਦੇ ਨੇਮ ਲੱਭਣੇ ਇਕ ਲੰਮਾ ਵਿਸ਼ਾ ਹੈ, ਜਿਸ ਨੂੰ ਪੂਰੀ ਤਰ੍ਹਾਂ ਇਕ ਛੋਟੇ ਜਿਹੇ ਲੇਖ ਵਿਚ ਗੁੰਦਣਾ ਅਸੰਭਵ ਹੈ। ਨਾ ਹੀ ਇਸ ਲੇਖ ਦਾ ਇਹ ਦਾਅਵਾ ਹੈ ਕਿ ਜੋ ਕੁਝ ਇਹਦੇ ਵਿਚ ਦੱਸਿਆ ਗਿਆ ਹੈ, ਉਹ ਇਸ ਵਿਸ਼ੇ ਪੁਰ ਵਿਚਾਰ ਦਾ ਅੰਤਮ ਸਿੱਟਾ ਹੈ। ਇਹ ਲੇਖ ਪੰਜਾਬੀ ਦੇ ਵਿਦਵਾਨਾਂ ਨੂੰ ਟੁੰਭਣ ਦਾ ਇਕ ਜਤਨ ਹੈ ਕਿ ਉਹ ਇਸ ਵਧਦੀ ਜਾਂਦੀ ਇੱਲਤ ਨੂੰ ਹੁਣੇ ਹੀ ਰੋਕਣ, ਨਹੀਂ ਤਾਂ ਇਹਦੇ ਵਧੀਕ ਪਸਰ ਜਾਣ 'ਤੇ ਸਾਹਿੱਤ ਦਾ ਸੱਤਿਆਨਾਸ਼ ਹੋ ਜਾਏਗਾ ਤੇ ਮਗਰੋਂ ਜਦੋਂ ਆਕਾਰ ਬਹੁਤ ਵੱਧ ਗਿਆ ਤਾਂ ਇਸ ਬੀਮਾਰੀ ਨੂੰ ਦੂਰ ਕਰਨਾ ਅਸੰਭਵ ਹੋ ਜਾਏਗਾ।

ਵਰਤਮਾਨ ਪੰਜਾਬੀ ਬੋਲੀ ਦਾ ਮੁੱਢ ਵੈਦਿਕ ਭਾਖਾ ਹੈ। ਰਿਗਵੇਦ ਦੇ ਮੰਤ੍ਰ ਇਸੇ ਭੂਮੀ ਦੇ ਦਰਿਆਵਾਂ ਦੇ ਕੰਢੇ ਉਚਾਰੇ ਗਏ ਤੇ ਵੈਦਿਕ ਬੋਲੀ ਸਭ ਤੋਂ ਪੁਰਾਣੀ ਪੰਜਾਬੀ ਸਮਝੋ। ਜੀਉਂਦੀਆਂ ਬੋਲੀਆਂ ਵਿਚ ਸ਼ਬਦ-ਭੰਡਾਰ ਤੇ ਸ਼ਬਦਾਂ ਦਾ ਉੱਚਾਰਣ ਸਦਾ ਬਦਲਦਾ ਰਹਿੰਦਾ ਹੈ। ਸਮਾਂ ਪਾ ਕੇ ਵੇਦਾਂ ਦੀ ਬੋਲੀ ਤੇ ਦੇਸੀ ਬੋਲੀ ਵਿਚ ਬਹੁਤ ਭੇਦ ਹੋ ਗਿਆ ਤੇ ਨਾਲ ਹੀ ਆਰੀਆ ਜਾਤੀ ਜਦੋਂ ਪੰਜਾਬ ਤੋਂ ਅੱਗੇ ਹੋਰ ਸੂਬਿਆਂ ਵਿਚ ਭੀ ਜਾ ਪਸਰੀ ਤਾਂ ਸੂਬਿਆਂ ਦੀਆਂ ਬੋਲੀਆਂ ਵਿਚ ਭੀ ਬਹੁਤ ਫ਼ਰਕ ਪੈ ਗਿਆ। ਸਾਹਿੱਤ ਦੇ ਪਿਆਰਿਆਂ ਨੇ ਇਨ੍ਹਾਂ ਬੋਲੀਆਂ ਵਿੱਚੋਂ ਮਗਧ ਦੇਸ਼ ਦੀ ਬੋਲੀ ਨੂੰ ਨਿਯਮਬੱਧ

ਕਰ ਕੇ, ਉਹਦਾ ਨਾਂ ਸੰਸਕ੍ਰਿਤ ਰੱਖ ਲੀਤਾ ਤੇ ਆਮ ਲੋਕਾਂ ਦੀ ਬੋਲੀ ਪ੍ਰਾਕ੍ਰਿਤ ਹੀ ਤੁਰੀ ਰਹੀ। ਪੁਸਤਕਾਂ ਤਾਂ ਸੰਸਕ੍ਰਿਤ ਵਿਚ ਲਿਖੀਆਂ ਜਾਣ ਲੱਗ ਪਈਆਂ ਤੇ ਪੜ੍ਹੇ-ਲਿਖੇ ਭੀ ਸ਼ੁਧ ਬੋਲੀ ਹੀ ਵਰਤਣ ਦਾ ਜਤਨ ਕਰਦੇ ਰਹੇ, ਪ੍ਰੰਤੂ ਆਮ ਜਨਤਾ ਦੀ ਬੋਲੀ ਅੱਡਰੀ ਬਣੀ ਰਹੀ। ਸਮਾਂ ਪਾ ਕੇ ਜਦ ਆਮ ਲੋਕਾਂ ਦੀ ਬੋਲੀ ਤੇ ਸਾਹਿੱਤ ਦੀ ਬੋਲੀ ਦਾ ਭੇਦ ਬਹੁਤ ਵੱਧ ਗਿਆ ਤਾਂ ਬੁੱਧ ਮੱਤ ਦੇ ਗ੍ਰੰਥਾਕਾਰਾਂ ਨੇ ਪਾਲੀ ਨੂੰ ਸਾਹਿੱਤ ਦੀ ਬੋਲੀ ਥਾਪ ਦਿੱਤਾ ਤੇ ਸੰਸਕ੍ਰਿਤ, ਵੈਦਿਕ ਭਾਸ਼ਾ ਵਾਂਗ ਇਕ ਪੁਰਾਣੀ ਬੋਲੀ ਹੋ ਗਈ। ਮੈਂ ਹੋਰ ਵਧੀਕ ਵੇਰਵੇ ਵਿਚ ਜਾ ਕੇ ਆਪ ਦਾ ਸਮਾਂ ਨਹੀਂ ਗਵਾਂਦਾ। ਮੁੱਕਦੀ ਗੱਲ ਇਹ ਕਿ ਪੰਜਾਬੀ ਬੋਲੀ ਕਈ ਰੂਪ ਬਦਲਦੀ ਵਰਤਮਾਨ ਰੂਪ ਵਿਚ ਆਈ ਤੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਦੈਵੀ ਬਾਣੀ ਇਹਦੇ ਵਿਚ ਉਚਾਰ ਕੇ ਇਹਨੂੰ ਸਾਹਿੱਤਕ ਬੋਲੀ ਹੋਣ ਦੀ ਪਦਵੀ ਬਖ਼ਸ਼ੀ। ਮੇਰੀ ਜਾਚੇ ਪੰਜਾਬ ਦੀ ਭਾਸ਼ਾ ਨੂੰ ਸਾਹਿੱਤਕ ਬੋਲੀ ਹੋਣ ਦਾ ਮਾਣ ਵੈਦਿਕ ਭਾਸ਼ਾ ਮਗਰੋਂ, ਸਿੱਖ ਗੁਰੂਆਂ ਨੇ ਹੀ ਬਖ਼ਸ਼ਿਆ ਹੈ। ਸੰਸਕ੍ਰਿਤ ਤੇ ਪਾਲੀ ਆਦਿ ਮਗਧ ਦੇਸ਼ ਦੀਆਂ ਬੋਲੀਆਂ ਦੀ ਨੀਂਹ ਪੁਰ ਬਣੀਆਂ ਸਨ। ਨਵੀਂ ਪੰਜਾਬੀ ਨੂੰ ਲਿਖਤ ਵਿਚ ਲਿਆਉਣ ਲੱਗੇ ਸਤਿਗੁਰਾਂ ਇਕ ਨਵੀਂ ਲਿਪੀ ਨੂੰ ਭੀ ਪ੍ਰਚੱਲਤ ਕਰਨਾ ਜ਼ਰੂਰੀ ਸਮਝਿਆ। ਕਾਰਨ ਇਹ ਕਿ ਨਵੀਂ ਪੰਜਾਬੀ ਵਿਚ ਕਈ ਧੁਨਾਂ ਨਵੀਆਂ ਆ ਚੁੱਕੀਆਂ ਸਨ ਤੇ ਕਈ ਪੁਰਾਣੀਆਂ ਐਨੀਆਂ ਬਦਲ ਚੁੱਕੀਆਂ ਸਨ ਕਿ ਉਨ੍ਹਾਂ ਲਈ ਨਵੇਂ ਅੱਖਰ ਥਾਪਣੇ ਅਵੱਸ਼ ਸਨ।

ਬੋਲੀ ਦਾ ਸੰਖੇਪ ਇਤਿਹਾਸ ਦੇਣ ਦੀ ਇਸ ਲਈ ਲੋੜ ਪਈ ਹੈ ਕਿ ਪਦ-ਜੋੜਾਂ ਦੇ ਵਿਸ਼ੇ ਪੁਰ ਵਿਚਾਰ ਕਰਨ ਲੱਗੇ ਇਹਨੂੰ ਅਵੱਸ਼ੋਂ ਖ਼ਿਆਲ ਵਿਚ ਰੱਖਣਾ ਪਏਗਾ। ਬਹੁਤ ਸਾਰੇ ਵਰਤਮਾਨ ਪੰਜਾਬੀ ਸ਼ਬਦ, ਵੈਦਿਕ ਭਾਸ਼ਾ ਤੇ ਸੰਸਕ੍ਰਿਤ ਦਾ ਹੀ ਵੱਟਿਆ ਹੋਇਆ ਰੂਪ ਹਨ ਤੇ ਧੁਨਾਂ ਦੀ ਬਦਲੀ ਦੇ ਨੇਮਾਂ ਅਨੁਸਾਰ ਤਾਂ ਭਾਵੇਂ ਉਨ੍ਹਾਂ ਦੇ ਜੋੜ ਬਦਲ ਜਾਣ, ਪਰ ਐਵੇਂ ਆਪ-ਹੁਦਰੇ ਉਨ੍ਹਾਂ ਦੇ ਜੋੜ ਬਦਲ ਦੇਣਾ, ਪਾਠ ਨੂੰ ਅਸ਼ੁੱਧ ਕਰ ਦੇਂਦਾ ਹੈ। ਸੰਸਕ੍ਰਿਤ ਨੂੰ ਲਿਖਣ ਲਈ ਜੋ ਵਰਣਮਾਲਾ ਥਾਪੀ ਗਈ, ਉਹਦੇ ਵਿਚ ਚੌਦਾਂ ਸੁਰ ਹਨ। ਗੁਰਮੁਖੀ ਪੈਂਤੀ ਵਿਚ ਸੁਰ ਹੈ ਹੀ ਕੋਈ ਨਹੀਂ। ਮੇਰਾ ਇਹ ਕਥਨ ਸੁਣ ਕੇ ਕਈ ਵਿਦਵਾਨ ਹੈਰਾਨ ਹੋ ਜਾਣਗੇ, ਕਿਉਂਜੁ ਪੰਜਾਬੀ ਦੇ ਸਾਰੇ ਵਿਆਕਰਣਵੇਤਾ ਅੱਜ ਤਕ ਤਿੰਨ ਸੁਰ ਲਿਖਦੇ ਆਏ ਹਨ। ਪ੍ਰੰਤੂ ਇੱਕੋ ਪੁੱਛ ਮੇਰੇ ਭਾਵ ਨੂੰ ਸਾਫ਼ ਕਰ ਦੇਵੇਗੀ। ਕੀ ਕੋਈ ਗੁਰਮੁਖੀ ਪੈਂਤੀ ਦਾ ਅੱਖਰ ਹੈ ਜੋ ਬਿਨਾਂ ਲਗ-ਮਾਤ੍ਰ ਲਿਖਤ ਵਿਚ ਵਰਤਿਆ ਜਾ ਸਕੇ ? ਦੇਵਨਾਗਰੀ ਲਿਪੀ ਦੇ ਜਿੰਨੇ ਸੁਰ ਹਨ, ਉਹ ਲਿਖਤ ਵਿਚ ਬਿਨਾਂ ਕਿਸੇ ਲਗ-ਮਾਤ੍ਰ ਦੇ ਵਰਤੇ ਜਾਂਦੇ ਹਨ ਤੇ ਇਕ ਖ਼ਾਸ ਧੁਨ ਦੇ ਲਖਾਇਕ ਹੁੰਦੇ ਹਨ, ਪ੍ਰੰਤੂ **ੳ, ਅ, ੲ** ਕਦੀ ਲਗ-ਮਾਤ੍ਰ ਬਿਨਾਂ ਨਹੀਂ ਵਰਤੇ ਜਾਂਦੇ। ਇਸ ਲਈ ਇਨ੍ਹਾਂ ਨੂੰ ਉਸੇ ਭਾਵ ਵਿਚ ਸੁਰ ਕਹਿਣਾ ਜਿਹਦੇ ਵਿਚ ਦੇਵਨਾਗਰੀ ਲਿਪੀ ਦੇ **अ, आ** ਆਦਿ ਹਨ, ਭੁੱਲ ਹੈ ਤੇ ਇਸ ਸੁਰ ਕਹਿਣ ਨੇ ਕਈਆਂ ਨੂੰ ਪਦ-ਜੋੜਾਂ ਸੰਬੰਧੀ ਭੁਲੇਖੇ ਵਿਚ ਪਾ ਦਿੱਤਾ ਹੈ। ਕਈ ਸੱਜਣ ਹਿੰਦੀ ਵਾਂਗ ੲ+ਸ 'ੲਸ' ਲਿਖ ਦਿੰਦੇ ਹਨ। ਉਨ੍ਹਾਂ ਨੂੰ ਇਹ ਪਤਾ ਨਹੀਂ ਕਿ 'ੲ' ਦੀ ਇਹ ਖ਼ਾਸ ਧੁਨ ਸਿਹਾਰੀ ਲੱਗਣ ਨਾਲ ਹੀ ਬਣਦੀ ਹੈ। ਇਕੁਰ ਹੀ ੳ+ਸ 'ੳਸ' ਦੀ ਥਾਂ ਲਿਖਣਾ ਭੁੱਲ ਹੈ।

ਸੰਸਕ੍ਰਿਤ ਵਿਚ ਜਦੋਂ ਦੋ ਸੂਰ ਇਕੱਠੇ ਆਂਵਦੇ ਹਨ, ਤਦੋਂ ਸੰਧਿ ਹੋ ਕੇ ਉਨ੍ਹਾਂ ਦੀ ਧੁਨ ਬਦਲ ਜਾਂਦੀ ਹੈ ਤੇ ਅੱਖਰ ਰੂਪ ਭੀ ਵੱਟ ਜਾਂਦਾ ਹੈ। ਪ੍ਰਾਕ੍ਰਿਤ ਤੇ ਨਵੀਨ ਪੰਜਾਬੀ ਵਿਚ ਸੰਧਿ ਲਾਜ਼ਮੀ ਨਹੀਂ, ਇਖ਼ਤਿਆਰੀ ਹੈ। ਪਦ-ਜੋੜਾਂ ਵਿਚ ਬੇਅੰਤ ਭੁੱਲਾਂ ਦਾ ਸੋਮਾ ਇਹ ਸੰਧਿ ਬਣੀ ਹੋਈ ਹੈ। **'ਗਿਆ'** ਤੇ **'ਗਯਾ'** ਦੋਵੇਂ ਸ਼ੁੱਧ ਹਨ, ਪਰ **'ਗਿਯਾ' ਗਇਆ** ਜਾਂ **ਗਯਾ** ਲਿਖਣਾ ਅਸ਼ੁੱਧ ਹੈ। ਇਕੁਰ ਹੀ ਗਿਆਨ ਤੇ ਗਯਾਨ ਦੋਵੇਂ ਸ਼ੁੱਧ ਹਨ, ਪ੍ਰੰਤੂ ਗਿਯਾਨ ਜਾਂ ਗਿਯਾਨ ਲਿਖਣਾ ਭੁੱਲ ਹੈ। ਇਸ ਸਿਹਾਰੀ ਤੇ ਕੰਨੇ ਦੀਆਂ ਬੇਅੰਤ ਭੁੱਲਾਂ ਸਾਡੀ ਲਿਖਤ ਵਿਚ ਆ ਚੁੱਕੀਆਂ ਹਨ ਤੇ ਵਿਦਵਾਨ ਲੇਖਕਾਂ ਦਾ ਫ਼ਰਜ਼ ਹੈ ਕਿ ਉਹ ਇਹ ਉਕਾਈਆਂ ਨਾ ਕਰਨ।

ਲਗਾਂ-ਮਾਤ੍ਰਾਂ ਦੀ ਠੀਕ ਠੀਕ ਵਰਤੋਂ ਬਹੁਤ ਥੋੜੇ ਲੇਖਕ ਕਰਦੇ ਹਨ। ਦੂਜੇ ਅੱਖਰ ਨਾਲ ਖ਼ਾਸਕਰ ਜਦ ਦੂਜਾ ਅੱਖਰ 'ਹ' ਹੋਵੇ, ਸਿਹਾਰੀ ਵਰਤਣ ਦੀ ਥਾਂ ਪਹਿਲੇ ਨਾਲ ਲਾਂ ਜਾਂ ਦੁਲਾਵਾਂ ਵਰਤਦੇ ਹਨ, ਜਿਵੇਂ:

| **ਸ਼ੁੱਧ** | | **ਅਸ਼ੁੱਧ** |
|---|---|---|
| ਸਹਿਜ | ਦੀ ਥਾਂ | ਸੈਹਜ |
| ਰਹਿੰਦਾ | ਦੀ ਥਾਂ | ਰੈਂਹਦਾ |
| ਪਹਿਲੋਂ | ਦੀ ਥਾਂ | ਪੈਹਲੋਂ |
| ਲਹਿਰਾਂ | ਦੀ ਥਾਂ | ਲੈਹਰਾਂ |
| ਸ਼ਹਿਰ | ਦੀ ਥਾਂ | ਸ਼ੈਹਰ |
| ਬਹਿਸ | ਦੀ ਥਾਂ | ਬੈਹਸ |
| ਲਹਿੰਦੇ | ਦੀ ਥਾਂ | ਲੈਂਹਦੇ |
| ਛਹਿ | ਦੀ ਥਾਂ | ਛੈਹ |
| ਢਹਿ | ਦੀ ਥਾਂ | ਢੈਹ |
| ਟਟਹਿਣੇ | ਦੀ ਥਾਂ | ਟਟੈਹਣੇ |
| ਸੁਨਹਿਰੀ | ਦੀ ਥਾਂ | ਸੁਨੈਹਰੀ |

ਆਮ ਤੌਰ 'ਤੇ ਲਿਖਿਆ ਨਜ਼ਰ ਆਉਂਦਾ ਹੈ। ਇਵੇਂ ਹੀ ਔਂਕੜ ਦੀ ਥਾਂ ਹੋੜਾ ਜਾਂ ਕਨੌੜਾ ਵੇਖਿਆ ਗਿਆ ਹੈ, ਜਿਵੇਂ:

| | | |
|---|---|---|
| ਥਹੁ | ਦੀ ਥਾਂ | ਥੌਹ |
| ਸੁਹਣੀ | ਦੀ ਥਾਂ | ਸੋਹਨੀ |
| ਬਹੁ | ਦੀ ਥਾਂ | ਬੌਹ |
| ਵਹੁਟੀ | ਦੀ ਥਾਂ | ਵੌਹੁਟੀ ਜਾਂ ਵੌਹਟੀ |
| ਗਹੁ | ਦੀ ਥਾਂ | ਗੌਹ |
| ਪਹੁੜੀਆਂ | ਦੀ ਥਾਂ | ਪੌਹੜੀਆਂ |

ਇਹ ਭੁੱਲਾਂ ਮੈਂ ਚੰਗੇ ਲੇਖਕਾਂ ਦੀਆਂ ਪੁਸਤਕਾਂ ਜਾਂ ਅਖ਼ਬਾਰਾਂ ਵਿੱਚੋਂ ਲੀਤੀਆਂ ਹਨ ਤੇ ਨਮੂਨੇ ਵਜੋਂ ਹਨ। ਨਿੱਕੀ ਧੁਨ ਨੂੰ ਲੰਮਾ ਕਰ ਦੇਣਾ ਅਰਥਾਤ ਸਿਹਾਰੀ ਦੀ

ਥਾਂ ਲਾਂ ਵਰਤਣੀ ਜਾਂ ਔਂਕੁੜ ਦੀ ਥਾਂ ਹੋੜਾ ਵਰਤਣਾ ਇਹ ਆਮ ਗੱਲ ਹੈ। '**ਮੁਹਰਾਂ**' ਦੀ ਥਾਂ **ਮੋਹਰਾਂ**, **ਜਿਹੜੀ** ਦੀ ਥਾਂ **ਜੇਹੜੀ**, **ਉਮੈਦ** ਦੀ ਥਾਂ **ਓਮੈਦ** ਤੇ ਕਈ ਵੇਰ ਇਹਦੇ ਉਲਟ **ਜੀਉਂਦਾ** ਦੀ ਥਾਂ **ਜਿਉਂਦਾ** ਲਿਖਿਆ ਭੀ ਵੇਖਿਆ ਹੈ।

ਲਗਾਂ-ਮਾਤ੍ਰਾਂ ਦੀਆਂ ਮੋਟੀਆਂ ਮੋਟੀਆਂ ਭੁੱਲਾਂ ਦੱਸ ਕੇ, ਹੁਣ ਮੈਂ ਵਿਅੰਜਨਾਂ ਵਲ ਆਉਂਦਾ ਹਾਂ। ਸਭ ਤੋਂ ਵਧੀਕ ਦੁਰਗਤਿ 'ਰ' ਦੀ ਹੁੰਦੀ ਹੈ। ਇਹ ਗ਼ਰੀਬ ਨੂੰ ਸ਼ੁੱਧ ਹੋਵੇ ਜਾਂ ਅਸ਼ੁੱਧ, ਦੂਜੇ ਅੱਖਰਾਂ ਦੇ ਪੈਰਾਂ ਵਿਚ ਖ਼ਾਹ-ਮਖ਼ਾਹ ਧੱਕ ਦਿੱਤਾ ਜਾਂਦਾ ਹੈ। '**ਸਰਦਾਰ**' ਫ਼ਾਰਸੀ ਪਦ ਹੈ ਇਹਨੂੰ '**ਸ੍ਦਾਰ**' ਕਰਕੇ ਲਿਖਦੇ ਹਨ, ਹਾਲਾਂਕਿ ਬੋਲਣ ਵਿਚ ਕੋਈ ਭੀ '**ਸ੍ਦਾਰ**' ਨਹੀਂ ਕਹਿੰਦਾ। **ਖ਼ਰਚ** ਦੀ ਥਾਂ **ਖ਼੍ਚ**, **ਪਰਚੇ** ਦੀ ਥਾਂ '**ਪ੍ਚਾ**' ਆਦਿ ਭੁੱਲਾਂ ਆਮ ਹਨ। ਜਿਥੇ 'ਰ' ਨਾਲ 'ਹ' ਜੁੜਦਾ ਹੋਵੇ ਉਥੇ ਅੱਗੇ-ਪਿੱਛੇ ਲਿਖਣ ਦੀ ਆਮ ਭੁੱਲ ਨਜ਼ਰ ਪੈਂਦੀ ਹੈ ਜਿਕੂੰ **ਤਰ੍ਹੇਰਾ** ਦੀ ਥਾਂ **ਤਰੇਰ੍ਹਾ** ਲਿਖ ਦੇਂਦੇ ਹਨ। ਕਈ ਵੇਰ ਜਿਥੇ 'ਰ' ਪੈਰੀਂ ਚਾਹੀਦਾ ਹੈ, ਉਥੇ ਜਿਹਾ ਕਿ '**ਤ੍ਰਿਖੀ**' ਦੀ ਥਾਂ '**ਤਰਿਖੀ**', **ਤ੍ਰੀਮਤ** ਦੀ ਥਾਂ **ਤਰੀਮਤ** ਲਿਖ ਦਿੱਤਾ ਜਾਂਦਾ ਹੈ।

ਜਿਨ੍ਹਾਂ ਸੱਜਣਾਂ ਨੂੰ ਕੁਝ ਕੁਝ ਹਿੰਦੀ ਜਾਂ ਸੰਸਕ੍ਰਿਤ ਦੀ ਵਾਕ਼ਫ਼ੀਅਤ ਹੈ, ਉਹ ਮੁੜ ਉਨ੍ਹਾਂ ਧੁਨਾਂ ਨੂੰ, ਜੋ ਸਦੀਆਂ ਤੋਂ ਪ੍ਰਾਕ੍ਰਿਤ ਨੇ ਛੱਡ ਦਿੱਤੀਆਂ ਹਨ, ਪੰਜਾਬੀ ਵਿਚ ਲਿਆਵਣ ਦਾ ਜਤਨ ਕਰਦੇ ਹਨ ਤੇ ਇਸ ਜਤਨ ਵਿਚ ਕਈ ਭੁੱਲਾਂ ਭੀ ਕਰ ਬੈਠਦੇ ਹਨ।



**ਸ਼**, **ਸ਼**, ਤੇ **ਝ** ਦੀਆਂ ਧੁਨਾਂ ਜੋ ਸੰਸਕ੍ਰਿਤ ਵਿਚ ਜ਼ਰੂਰੀ ਸਨ, ਪ੍ਰਾਕ੍ਰਿਤ ਬੋਲੀਆਂ ਨੇ ਚਿਰੋਕੀਆਂ ਛੱਡ ਦਿੱਤੀਆਂ ਹਨ, ਪ੍ਰੰਤੂ ਪੰਜਾਬੀ ਵਿਚ ਫਿਰ ਕਈ ਸੱਜਣ **ਲੱਛਮੀ** ਜਾਂ **ਲੱਖਮੀ** ਦੀ ਥਾਂ **ਲਕਸ਼ਮੀ**, **ਮੋਖ** ਦੀ ਥਾਂ **ਮੋਕਸ਼**, **ਰੱਛਾ** ਜਾਂ **ਰੱਖਿਆ** ਦੀ ਥਾਂ **ਰਕਸ਼ਾ** ਲਿਖ ਕੇ, ਆਪਣੀ ਪੰਡਿਤਾਈ ਨੂੰ ਪ੍ਰਗਟ ਕਰਦੇ ਹਨ। ਪਰ ਲਿਖਣ ਲੱਗੇ ਉਨ੍ਹਾਂ ਨੂੰ ਇਹ ਯਾਦ ਨਹੀਂ ਰਹਿੰਦਾ ਕਿ **ਝ** ਦੀ ਧੁਨ ਤੇ **ਸ਼** ਦੀ ਬਣੀ ਹੋਈ ਹੈ, **ਖ** ਤੇ **ਛ** ਦੀ ਨਹੀਂ ਤੇ ਉਹ ਮੋਖ਼ੂ ਤੇ ਲਖ਼ੂਮੀ ਲਿਖ ਕੇ ਪੰਜਾਬੀ ਤੇ ਸੰਸਕ੍ਰਿਤ ਦੋਹਾਂ ਤੋਂ ਆਪਣਾ ਅੰਜਾਣਪੁਣਾ ਦੱਸਣ ਦੇ ਭਾਗੀ ਹੋ ਜਾਂਦੇ ਹਨ।

ਇਕ ਹੋਰ ਅਸ਼ੁੱਧੀ ਜਿਹੜੀ ਬਹੁਤ ਪਰਵਿਰਤ ਹੋ ਰਹੀ ਹੈ, ਉਹ ਮੂਲ ਪਦ ਤੋਂ ਹੋਰ ਰੂਪ ਬਣਾਉਣ ਲੱਗੇ ਲਗਾਂ-ਮਾਤ੍ਰਾਂ ਦਾ ਧਿਆਨ ਨਾ ਰੱਖਣਾ ਹੈ। **ਲਿਖਣਾ** ਤੋਂ **ਲਿਖਾਈ** ਦੀ ਥਾਂ **ਲਖਾਈ**, **ਸਿਖਣਾ** ਤੋਂ **ਸਿਖਾਣ** ਦੀ ਥਾਂ **ਸਖਾਣ**, **ਸਿਖਾਈ** ਦੀ ਥਾਂ **ਸਖਾਈ**, **ਵੇਖਣਾ** ਤੋਂ **ਵਿਖਾ** ਦੀ ਥਾਂ **ਵਖਾ**, **ਦੇਣਾ** ਤੋਂ **ਦਿਵਾ** ਦੀ ਥਾਂ **ਦਵਾ** ਆਮ ਪ੍ਰਚੱਲਤ ਹੋ ਰਹੇ ਹਨ। ਇਕੱਤ੍ਰ, ਇਕੱਤ੍ਰਤਾ ਇਕੱਠ, ਇਕੱਠਾ, ਇਕੱਲਾ ਆਦਿ ਪਦਾਂ ਦਾ ਮੂਲ ਪਦ 'ਇਕ' ਹੈ, ਪਰ ਇਨ੍ਹਾਂ ਨੂੰ ਲਿਖਣ ਲੱਗੇ '**ਇ**' ਦੀ ਥਾਂ '**ਅ**' ਲਿਖ ਕੇ '**ਅਕੱਤ੍ਰ**' '**ਅਕੱਤ੍ਰਾ**', '**ਅਕੱਠਾ**', '**ਅਕੱਠ**' ਤੇ '**ਅਕੱਲਾ**' ਅਸ਼ੁੱਧ ਪਦ ਵਰਤੀ ਜਾ ਰਹੇ ਹਨ। ਕਈ ਵੇਰ ਰੂਪ ਅਜਿਹਾ ਬਦਲ ਦਿੱਤਾ ਜਾਂਦਾ ਹੈ, ਜਿਸ ਨਾਲ ਅਰਥ ਵਿਚ ਭੀ ਸੰਸਾ ਪੈਣ ਦਾ ਡਰ ਹੋ ਜਾਂਦਾ ਹੈ। ਸੰਸਕ੍ਰਿਤ ਪਦ **ਗ੍ਰਹ** ਤੋਂ **ਗ੍ਰਹਣ** ਬਣਦਾ ਹੈ ਅਤੇ ਪੰਜਾਬੀ ਵਿਚ ਇਹਦਾ ਰੂਪ ਗ੍ਰਹਸਤੀ ਭੀ ਹੈ ਪਰ ਇਕ ਉੱਘੇ ਪੰਜਾਬੀ ਮੈਗਜ਼ੀਨ ਦੇ ਐਡੀਟਰ ਜੀ ਨੇ ਇਹਨੂੰ ਗ੍ਰਿਸਤ ਬਣਾ ਦਿੱਤਾ, ਜਿਹਦਾ ਅਰਥ ਗ੍ਰਸਿਆ ਹੋਇਆ ਜਾਂ ਫਸਿਆ

ਹੋਇਆ ਨਿਕਲ ਸਕਦਾ ਹੈ। ਇਹ ਅਯੋਗ ਅਦਲਾ-ਬਦਲੀ ਪ੍ਰੇਰਣਾਰਥਕ ਕ੍ਰਿਆ ਬਣਾਣ ਵੇਲੇ ਬਹੁਤ ਨਜ਼ਰ ਪੈਂਦੀ ਹੈ। ਕੱਢਣਾ ਤੋਂ ਕਢਾਉਣਾ ਬਣਾਨ ਲੱਗੇ **'ਕ'** ਦੀ ਥਾਂ **'ਘ'** ਲਿਖ ਦਿੰਦੇ ਹਨ। **ਚੜ੍ਹਨਾ** ਤੋਂ **ਚੜ੍ਹਾਉਣਾ** ਬਣਦਾ ਹੈ, ਇਹਦੀ ਥਾਂ **ਝੜਾਉਣਾ** ਲਿਖ ਕੇ ਇਹ ਸੰਸਾ ਉਤਪੰਨ ਕਰ ਦਿੰਦੇ ਹਨ ਕਿ ਕਿਤੇ ਇਹ **ਝੜਨਾ** ਤੋਂ ਤਾਂ ਨਹੀਂ ਬਣਿਆ।

ਸੰਸਕ੍ਰਿਤ ਪਦ ਜਿਨ੍ਹਾਂ ਦਾ ਰੂਪ ਬਦਲਿਆ ਨਹੀਂ, ਉਨ੍ਹਾਂ ਦੀਆਂ ਲਗਾਂ-ਮਾਤ੍ਰਾਂ ਖ਼ਾਹ-ਮਖ਼ਾਹ ਛੱਡ ਕੇ ਪਾਠ ਨੂੰ ਅਸ਼ੁੱਧ ਕਰਨ ਦੇ, ਕਈ ਲੇਖਕ ਦੋਸ਼ੀ ਹੋ ਰਹੇ ਹਨ। ਵਿਚਾਰ ਦੀ ਥਾਂ ਵਚਾਰ, ਨਿਵਾਸ ਦੀ ਥਾਂ ਨਵਾਸ, ਵਿਰੋਧ ਦੀ ਥਾਂ ਵਰੋਧ ਦੀਆਂ ਭੁੱਲਾਂ ਬਹੁਤ ਆਮ ਹਨ। ਕਈ ਪਦ ਅਜੇਹੇ ਹਨ ਜਿਨ੍ਹਾਂ ਦਾ ਨਾਉਂ ਤੇ ਕ੍ਰਿਆ ਰੂਪ ਵਿਚ ਜੋੜ ਅੱਡ-ਅੱਡ ਹੈ, ਜਿਹਾ ਕਿ **ਰਚਨਾ** ਨਾਉਂ ਹੈ ਪਰ **ਰਚਣਾ** ਕ੍ਰਿਆ ਹੈ ਪਰ ਕਈ ਥਾਂ **'ਰਚਨਾ'** ਦੀ ਥਾਂ 'ਰਚਣਾ' ਲਿਖਿਆ ਮੇਰੀ ਨਜ਼ਰੇ ਪਿਆ ਹੈ। ਇਕ ਹੋਰ ਆਮ ਗ਼ਲਤੀ **ਣ** ਤੇ **ਨ** ਦੀ ਅਦਲਾ ਬਦਲੀ ਹੈ। **ਬਣਨਾ** ਦੀ ਥਾਂ **'ਬਨਣਾ'** ਲਿਖ ਦਿੰਦੇ ਹਨ। ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਜਿਨ੍ਹਾਂ ਇਲਾਕਿਆਂ ਵਿਚ ਪਿਸ਼ਾਚੀ ਬੋਲੀ ਜਾਂਦੀ ਸੀ, ਉਨ੍ਹਾਂ **ਣ** ਦੀ ਧੁਨ ਛੱਡ ਦਿੱਤੀ ਸੀ। ਪਰ ਹੁਣ ਠੇਠ ਪੰਜਾਬੀ ਮਾਝਾ ਪ੍ਰਾਂਤ ਦੀ ਹੈ ਤੇ ਬੋਲਣ ਵੇਲੇ ਭਾਵੇਂ ਕਈ ਸਥਾਨਕ ਭੇਦ ਹੋਣ, ਲਿਖਣ ਲੱਗੇ ਸਾਨੂੰ ਉਹੋ ਧੁਨਾਂ ਤੇ ਉਚਾਰਣ ਪ੍ਰਮਾਣੀਕ ਮੰਨਣੇ ਪੈਣਗੇ, ਜੋ ਇਸ ਇਲਾਕੇ ਦੀ ਵਰਤੋਂ ਵਿਚ ਆ ਰਹੇ ਹਨ।



ਅੱਖਰ ਨੂੰ ਬਿਨਾਂ ਲੋੜ ਦੁੱਤ ਕਰ ਦੇਣਾ ਭੀ ਇਕ ਆਮ ਭੁੱਲ ਹੈ। **ਧਨ** ਦੀ ਥਾਂ **'ਧੰਨ'** ਜਿਹਦਾ ਅਰਥ ਹੀ ਹੋਰ ਹੋ ਜਾਂਦਾ ਹੈ, ਲਿਖਿਆ ਵੇਖਿਆ ਗਿਆ ਹੈ। ਅੰਤਲੇ **ਹ** ਦਾ ਸ਼ੁੱਧ ਉਚਾਰਣ ਨਾ ਹੋਣਾ ਭੀ ਅਸ਼ੁੱਧੀਆਂ ਦਾ ਕਾਰਨ ਬਣ ਰਿਹਾ ਹੈ। **ਧਰੋਹੀ** ਦੀ ਥਾਂ **'ਧਰੋਈ'** ਤੇ **ਭੂਏ** ਦੀ ਥਾਂ **'ਭੂਹੇ'** ਲਿਖ ਰਹੇ ਹਨ। ਇਨ੍ਹਾਂ ਸਾਰੀਆਂ ਅਸ਼ੁੱਧੀਆਂ ਦਾ ਇਕ ਵੱਡਾ ਕਾਰਨ ਇਹ ਹੈ ਕਿ ਪੰਜਾਬੀ ਬੋਲਣੀ ਹਰ ਇਕ ਪੰਜਾਬ ਵਾਸੀ ਜਾਣਦਾ ਹੈ। ਉਹ ਆਪਣੇ ਉਚਾਰਣ ਨੂੰ ਹੀ ਪ੍ਰਮਾਣਿਕ ਤੇ ਸ਼ਬਦ-ਉੱਤਪਤੀ ਦੇ ਆਪਣੇ ਗਿਆਨ ਨੂੰ ਹੀ ਸਭ ਤੋਂ ਵਧੀਆ ਸਮਝ ਕੇ ਜੋ ਜੀਅ ਆਵੇ ਲਿਖ ਮਾਰਦਾ ਹੈ ਤੇ ਕਦੀ ਇਹ ਸਮਝਣ ਦਾ ਯਤਨ ਨਹੀਂ ਕਰਦਾ ਕਿ ਮੇਰਾ ਉਨ੍ਹਾਂ ਮੂਲ ਧਾਤੂਆਂ ਜਾਂ ਨੇਮਾਂ ਤੋਂ ਭੀ ਜਾਣੂੰ ਹੋਣਾ ਜ਼ਰੂਰੀ ਹੈ, ਜਿਨ੍ਹਾਂ ਦੇ ਆਸਰੇ ਇਹ ਸ਼ਬਦ ਬਣਦੇ ਹਨ। ਧਰਮ ਤੋਂ ਧਾਰਮਿਕ ਵਿਸ਼ੇਸ਼ਣ ਬਣਦਾ ਹੈ, ਪਰ ਆਮ ਧਾਰਮਕ ਹੀ ਲਿਖਿਆ ਵੇਖੀਦਾ ਹੈ।

**ਵਰਸ਼** ਤੋਂ **ਵਾਰਸ਼ਿਕ** ਦੀ ਥਾਂ **'ਵਾਰਸ਼ਕ'** ਦੀਵਾਨ ਹੀ ਠੱਪ ਦੇਂਦੇ ਹਨ। ਇਤਿਹਾਸ ਤੋਂ **ਇਤਿਹਾਸਿਕ** ਦੀ ਥਾਂ **ਇਤਿਹਾਸਕ** ਭੀ ਨਹੀਂ ਲਿਖਦੇ, **ਤ** ਦੀ ਸਿਹਾਰੀ ਭੀ ਹਜ਼ਮ ਕਰ ਜਾਂਦੇ ਹਨ।

ਹੁਣ ਜਦ ਅੰਗਰੇਜ਼ੀ ਵਿੱਚੋਂ ਭੀ ਪੰਜਾਬੀ ਵਿਚ ਸ਼ਬਦ ਆਉਣੇ ਅਰੰਭ ਹੋ ਗਏ ਹਨ ਤਾਂ ਇਹ ਹੋਰ ਭੁੱਲ ਵੇਖਣ ਵਿਚ ਆਈ ਹੈ। ਬਹੁ-ਵਚਨ ਅੰਗਰੇਜ਼ੀ ਵਿਆਕਰਣ ਅਨੁਸਾਰ ਹੀ ਪੰਜਾਬੀ ਵਿਚ ਲਿਖ ਦੇਂਦੇ ਹਨ। **ਰੇਲ** ਤੋਂ **ਰੇਲਾਂ** ਸ਼ੁੱਧ ਹੈ ਪਰ **ਰੇਲਜ਼** ਅਸ਼ੁੱਧ ਹੈ। ਇਕੁਰ ਹੀ ਜਿਸ ਪਦ ਨੂੰ ਅਸੀਂ ਪੰਜਾਬੀ ਬਣਾ ਲਈਏ, ਉਹਦੀ ਵਿਆਕਰਣ ਅਨੁਸਾਰ ਅਦਲਾ-ਬਦਲੀ ਪੰਜਾਬੀ ਬੋਲੀ ਦੇ ਨੇਮਾਂ ਅਨੁਸਾਰ ਹੋਣੀ ਚਾਹੀਦੀ ਹੈ ਨਾ

ਕਿ ਪਿਛਲੀ ਬੋਲੀ ਅਨੁਸਾਰ। ਦੂਜੀਆਂ ਬੋਲੀਆਂ ਤੋਂ ਸ਼ਬਦ ਲੈਣ ਲੱਗੇ ਜਿਹੜੀਆਂ ਧੁਨਾਂ ਪੰਜਾਬੀ ਵਿਚ ਨਹੀਂ, ਉਹ ਤਾਂ ਬਦਲ ਲੈਣ ਵਿਚ ਕੋਈ ਦੋਸ਼ ਨਹੀਂ, ਪ੍ਰੰਤੂ ਹੋਰ ਅਦਲਾ-ਬਦਲੀ ਕਰਨੀ ਉਹਦੀ ਅਸਲੀਅਤ ਦਾ ਖੁਰਾ-ਖੋਜ ਮਿਟਾ ਦੇਂਦੀ ਹੈ। **Tex** ਦੀ ਥਾਂ **ਟਿਕਸ** ਬੇਸ਼ਕ ਬਣਾਉ। **Oxygen** ਦੀ ਥਾਂ **ਆਕਸੀਜਨ** ਲਿਖ ਲਵੋ, ਇਹ ਧੁਨਾਂ ਪੰਜਾਬੀ ਵਿਚ ਹੈ ਨਹੀਂ। ਪਰੰਤੂ إشاره ਦੀ ਥਾਂ **ਅਸ਼ਾਰਾ** ਕਿਉਂ ਲਿਖੋ। اعتبار ਦੀ ਥਾਂ **ਇਤਬਾਰ** ਭਾਵੇਂ ਲਿਖੋ ਕਿਉਂ ਜੁ ع ਦੀ ਧੁਨ ਸਾਡੇ ਪਾਸ ਹੈ ਨਹੀਂ, ਪਰ **ਅਤਬਾਰ** ਨਾ ਲਿਖੋ।

ਹੁਣ ਮੈਂ ਆਪ ਦਾ ਵਧੀਕ ਸਮਾਂ ਹਰਜ ਨਹੀਂ ਕਰਨਾ ਚਾਹੁੰਦਾ। ਇਸ ਛੋਟੇ ਜੇਹੇ ਲੇਖ ਤੋਂ ਪਤਾ ਲੱਗ ਗਿਆ ਹੋਵੇਗਾ ਕਿ ਅਸ਼ੁੱਧ ਪਦ-ਜੋੜ ਸਾਡੀਆਂ ਪੁਸਤਕਾਂ ਵਿਚ ਵੱਧ ਰਹੇ ਹਨ। ਸਿਆਣੇ ਲੇਖਕਾਂ ਤੇ ਸਾਹਿੱਤ ਦੇ ਨੁਕਤਾਚੀਨਾਂ ਦਾ ਹੁਣ ਫ਼ਰਜ਼ ਹੈ ਕਿ ਇਸ ਵੱਧਦੀ ਬੁਰਾਈ ਨੂੰ ਹੁਣ ਹੀ ਰੋਕਣ। ਸਭ ਤੋਂ ਵਧੀਕ ਦੋਸ਼ੀ ਅਖ਼ਬਾਰਾਂ ਦੇ ਐਡੀਟਰ ਹਨ। ਉਹ ਚਿੱਠੀ-ਪੱਤਰ ਜਾਂ ਬਾਹਰੋਂ ਆਏ ਲੇਖ ਸੋਧਣ ਵੱਲ ਬਹੁਤ ਘੱਟ ਧਿਆਨ ਦੇਂਦੇ ਹਨ, ਜੋ ਅਨਾਪ-ਸ਼ਨਾਪ ਕੋਈ ਲਿਖ ਦੇਵੇ, ਛਾਪ ਦੇਂਦੇ ਹਨ। ਮੈਂ ਆਸ ਕਰਦਾ ਹਾਂ ਕਿ ਹੁਣ ਉਹ ਭੀ ਆਪਣੇ ਫ਼ਰਜ਼ ਨੂੰ ਪਛਾਣਨਗੇ ਤੇ ਆਪਣੀ ਮਾਤ-ਭਾਸ਼ਾ ਦੇ ਸਾਹਿੱਤ ਨੂੰ ਕਲੰਕਤ ਹੋਣ ਤੋਂ ਬਚਾਉਣ ਵਿਚ ਸਹਾਈ ਹੋਣਗੇ।

# ਪੰਜਾਬੀ ਸ਼ਬਦ-ਜੋੜ

ਹਾੜ ਤੇ ਸਾਉਣ ਦੀ *ਫੁਲਵਾੜੀ* ਵਿਚ ਇਸ ਵਿਸ਼ੇ 'ਤੇ ਲੇਖ ਵੇਖ ਕੇ ਮੈਂ ਬਹੁਤ ਪ੍ਰਸੰਨ ਹੋਇਆ ਹਾਂ। ਢੇਰ ਚਿਰ ਤੋਂ ਮੇਰਾ ਸੰਕਲਪ ਸੀ ਕਿ ਪੰਜਾਬੀ ਦੇ ਪ੍ਰੇਮੀਆਂ ਦਾ ਧਿਆਨ ਸ਼ਬਦ-ਜੋੜਾਂ ਦੀ ਸੁਧਾਈ ਵੱਲ ਦਿਵਾਵਾਂ, ਪ੍ਰੰਤੂ ਹੋਰ ਪਾਸੇ ਰੁਝੇਵਾਂ ਹੋਣ ਕਰਕੇ ਸਮਾਂ ਨਾ ਮਿਲਿਆ। ਮਾਸਟਰ ਕਰਮ ਸਿੰਘ ਜੀ ਨੇ ਅੱਧਕ ਦੀ ਵਰਤੋਂ ਵੱਲ ਧਿਆਨ ਦਿਵਾਇਆ ਹੈ। ਮੇਰਾ ਆਪਣਾ ਖ਼ਿਆਲ ਹੈ ਕਿ ਨੇਮ ਅਨੁਸਾਰ ਦੀਰਘ ਲਗਾਂ ਨਾਲ ਅੱਧਕ ਦੀ ਵਰਤੋਂ ਪੰਜਾਬੀ ਵਿਚ ਉਚਿਤ ਨਹੀਂ, ਕਿਤੇ-ਕਿਤੇ ਉਲੰਘਨ ਭਾਵੇਂ ਹੋਵੇ। ਸਰਦਾਰ ਤੇਜਾ ਸਿੰਘ ਜੀ ਨੇ ਬਾਹਰੋਂ ਆਏ ਸ਼ਬਦਾਂ ਦੀ ਸ਼ੁੱਧ ਲਿਖਾਈ 'ਤੇ ਜ਼ੋਰ ਦਿੱਤਾ ਹੈ। ਮੈਂ ਪਾਠਕਾਂ ਦਾ ਧਿਆਨ ਇਕ ਹੋਰ ਪਾਸੇ ਲੈ ਜਾਣਾ ਚਾਹੁੰਦਾ ਹਾਂ। ਅਰੰਭ ਵਿਚ ਪਾਠਕਾਂ ਨੂੰ ਇਹ ਦੱਸਣਾ ਯੋਗ ਪ੍ਰਤੀਤ ਹੁੰਦਾ ਹੈ ਕਿ ਪੰਜਾਬੀ ਸਿੱਧੀ ਸੰਸਕ੍ਰਿਤ ਬੋਲੀ ਤੋਂ ਨਹੀਂ ਜੰਮੀ, ਇਹ ਪ੍ਰਾਕ੍ਰਿਤ ਤੋਂ ਉਤਪੰਨ ਹੋਈ ਹੈ। ਸੰਧੀ ਅਰਥਾਤ ਸੂਰਾਂ ਤੇ ਵਿਅੰਜਨਾਂ ਦਾ ਇਕੱਠੇ ਆਵਣ 'ਤੇ ਹੋਰ ਰੂਪ ਧਾਰ ਲੈਣਾ। ਇਹ ਸੰਸਕ੍ਰਿਤ ਦਾ ਤਾਂ ਜ਼ਰੂਰੀ ਅੰਗ ਹੈ, ਪ੍ਰੰਤੂ ਪ੍ਰਾਕ੍ਰਿਤ ਵਿਚ ਇਹ ਜ਼ਰੂਰੀ ਨਹੀਂ। ਵਰਤਣ ਵਾਲੇ ਦੀ ਇੱਛਿਆ 'ਤੇ ਨਿਰਭਰ ਕਰਦੀ ਹੈ। ਦੂਜਾ ਨੇਮ ਪੰਜਾਬੀ ਬੋਲੀ ਦਾ, ਜਿਸ ਤੋਂ ਅਗਿਆਤ ਹੋਣ ਕਰਕੇ ਬਹੁਤ ਭੁੱਲਾਂ ਹੁੰਦੀਆਂ ਹਨ, ਇਹ ਹੈ ਕਿ ਕੋਈ ਸੂਰ ਬਿਨਾਂ ਲਗ-ਮਾਤ੍ਰਾਂ ਦੇ ਵਰਤੋਂ ਵਿਚ ਨਹੀਂ ਆਉਂਦਾ। ਹਿੰਦੀ ਵਿਚ ਇਹ ਨੇਮ ਨਹੀਂ। ਐਤਕੀਂ ਮੈਨੂੰ ਯੂਨੀਵਰਸਿਟੀ ਤੇ ਮੈਟ੍ਰੀਕੂਲੇਸ਼ਨ ਦੇ ਪੰਜਾਬੀ ਪਰਚੇ ਵੇਖਣੇ ਪਏ। ਇਨ੍ਹਾਂ ਦੋਹਾਂ ਨੇਮਾਂ ਤੋਂ ਅੰਜਾਣ ਹੋਣ ਦੇ ਕਾਰਨ ਵਿਦਿਆਰਥੀਆਂ ਦੀਆਂ ਕਈ ਭਿਆਨਕ ਭੁੱਲਾਂ ਨਜ਼ਰ ਆਈਆਂ। ਕਈਆਂ ਨੇ '**ਉਸ**' ਦੀ ਥਾਂ '**ਓਸ**', **ਅਜਿਹੀ** ਦੀ ਥਾਂ '**ਏਜੇਹੀ**' ਲਿਖਿਆ, ਮੇਰੀ ਹੈਰਾਨੀ ਦਾ ਹੱਦ ਨਾ ਰਹੀ, ਜਦੋਂ ਮੈਂ ਇਹ ਵੇਖਿਆ ਕਿ ਕਈਆਂ ਨੂੰ ਸਾਂਝੀ ਸਤਰ ਦੀ ਮੁਹਾਰਨੀ ਭੀ ਨਹੀਂ ਆਉਂਦੀ, '**ਇਹ**' ਦੀ ਥਾਂ ਕਈ '**ਅਿਹ**' ਲਿਖ ਰਹੇ ਸਨ। ਅਧਿਆਪਕਾਂ ਨੂੰ ਚਾਹੀਦਾ ਹੈ ਕਿ ਪੰਜਾਬੀ ਲਿਖਾਈ ਦਾ ਇਹ ਨੇਮ ਚੰਗੀ ਤਰ੍ਹਾਂ ਖੋਲ੍ਹ ਕੇ ਸਮਝਾਣ।

ਦੂਜੀ ਭੁੱਲ ਸੰਧੀ ਦਾ ਭੁੱਲਵਾਂ ਵਰਤਾਰਾ ਹੈ। '**ਗ੍ਯਾਨ**' ਤੇ '**ਗਿਆਨ**' ਦੋਵੇਂ ਸ਼ੁਧ ਹਨ, ਪਰ ਕਈ ਲੇਖਕ ਉਰਦੂ ਦੀ ਨਕਲ ਕਰ ਕੇ '**ਗਿਯਾਨ**' ਲਿਖ ਦੇਂਦੇ ਹਨ। ਇਹ ਅਸਲੋਂ ਅਸ਼ੁੱਧ ਹੈ। ਮੈਂ ਪਰਚਿਆਂ ਵਿਚ ਹੇਠ ਲਿਖੇ ਅਸਚਰਜ ਜੋੜ ਵੇਖੇ, ਜੋ ਮੈਂ ਇਸ ਲਈ ਦਿੰਦਾ ਹਾਂ ਕਿ ਪੰਜਾਬੀ ਪੜ੍ਹਾਣ ਵਾਲੇ ਇਧਰ ਖ਼ਾਸ ਧਿਆਨ ਦੇਣ।

| ਸ਼ੁੱਧ | | ਅਸ਼ੁੱਧ |
|---|---|---|
| ਭਾਉਂਦਾ | — | ਭਾਓਦਾ |

| ਸ਼ੁੱਧ | — | ਅਸ਼ੁੱਧ |
|---|---|---|
| ਗਿਆ | — | ਗਿਈਆ ਗੀਆ |
| ਗਏ | — | ਗੇ, ਗੲੇ, ਗੇਇ ਗੇਯਐ! |
| ਭੁਖਿਆਂ | — | ਭੁਖਆਂ |
| ਹੋਇਆ | — | ਹੋਆ |
| ਲਿਆ | — | ਲੇਇਆ |
| ਧਿਆਨ | — | ਧੇਯਾਨ |
| ਰਖੀਐ | — | ਰਖਐ |
| ਵਾਹਿਗੁਰੂ | — | ਵਾਹੈਗੁਰੂ |
| ਦੁਨੀਆਂ | — | ਦੁਨਈਆ |
| ਔਖਾ | — | ਆਓਖਾ |
| ਰਿਹਾ | — | ਰੇਹਆ |

ਸਿਹਾਰੀ ਦੀ ਥਾਂ '**ਲਾਂ**' ਤੇ ਔਂਕੁੜ ਦੀ ਥਾਂ '**ਹੋੜਾ**' ਵਰਤਣ ਦੀ ਭੁੱਲ ਤਾਂ ਆਮ ਹੈ, '**ਬਹੁਤ**' ਦੀ ਥਾਂ '**ਬੌਹਤ**' ਤੇ '**ਆਇਆ**' ਦੀ ਥਾਂ 'ਆਏਆ' ਆਮ ਪ੍ਰਚੱਲਤ ਹੈ ਤੇ ਲੇਖਕ ਇਹ ਅਨੁਭਵ ਹੀ ਨਹੀਂ ਕਰਦੇ ਕਿ ਉਹ ਅਸ਼ੁੱਧ ਲਿਖ ਰਹੇ ਹਨ। ਅਸਲ ਗੱਲ ਇਹ ਹੈ ਕਿ ਪੰਜਾਬੀ ਬੋਲਣੀ ਤਾਂ ਹਰ ਇਕ ਪੰਜਾਬੀ ਜਾਣਦਾ ਹੈ, ਇਸ ਲਈ ਉਹ ਵਰਣਮਾਲਾ ਸਿੱਖ ਕੇ ਇਹ ਸਮਝ ਲੈਂਦਾ ਹੈ ਕਿ ਬੱਸ ਲਿਖਣਾ ਸਿੱਖਣਾ ਹੈ, ਆਪੇ ਲਿਖ ਲਵਾਂਗਾ। ਇਸ ਭੁੱਲ ਨੂੰ ਅਧਿਆਪਕਾਂ ਦਾ ਕੰਮ ਹੈ ਕਿ ਦੂਰ ਕਰਨ।



ਇਕ ਹੋਰ ਭੁੱਲ ਇਹ ਹੈ ਕਿ ਪੰਜਾਬੀ ਸ਼ਬਦਾਂ ਨੂੰ ਜ਼ੋਰੋ ਜ਼ੋਰੀ ਹਿੰਦੀ ਜਾਂ ਸੰਸਕ੍ਰਿਤ ਦਾ ਰੂਪ ਦੇਣਾ। 'ਸਿਖਿਆ' ਚੰਗਾ ਭਲਾ ਪੰਜਾਬੀ ਪਦ ਹੈ, ਪਰ ਸਾਡੇ ਨਵੀਨ ਪੰਡਿਤ ਇਸ ਨੂੰ ਸਿਕ੍ਸ਼ਾ ਕਰਕੇ ਲਿਖਣਗੇ ਜੋ ਕਿਸੇ ਬੋਲੀ ਦੇ ਨੇਮਾਂ ਅਨੁਸਾਰ ਭੀ ਸ਼ੁੱਧ ਨਹੀਂ। ਇਕੁਰ ਹੀ '**ਲੱਖਣ**' ਦੀ ਥਾਂ 'ਲਖ੍ਣ' ਲਿਖਣਾ ਮਹਾਨ ਭੁੱਲ ਹੈ। ਇਕ ਸਾਦਾ ਨੇਮ ਜੇ ਲੇਖਕ ਯਾਦ ਰੱਖ ਲੈਣ ਤਾਂ ਉਹ ਇਹ ਉਕਾਈਆਂ ਨਾ ਕਰਨ। ਸੰਸਕ੍ਰਿਤ ਦਾ '**ਥ**' ਪ੍ਰਾਕ੍ਰਿਤ ਤੇ ਪੰਜਾਬੀ ਵਿਚ '**ਖ**' ਤੇ '**ਸ਼**' '**ਸ**' ਦਾ ਰੂਪ ਧਾਰਦਾ ਹੈ। '**ਙ**' ਆਦਿ ਜੋ ਦੋਹਾਂ ਦੋਹਾਂ ਵਿਅੰਜਨਾਂ ਦੇ ਬਣੇ ਹੋਏ ਹਨ, ਉਹ ਪ੍ਰਾਕ੍ਰਿਤ ਵਿਚ ਵਰਤੇ ਨਹੀਂ ਜਾਂਦੇ। ਇਸ ਲਈ ਮੁੜ ਮੁੜ ਕੇ ਉਨ੍ਹਾਂ ਨੂੰ ਘੁਸੇੜਨ ਦਾ ਜਤਨ ਕਰਨਾ ਵਿਦਵਤਾ ਦਾ ਜਣਾਊ ਨਹੀਂ, ਸਗੋਂ ਉਲਟੀ ਪਦਵੀ ਪ੍ਰਾਪਤ ਕਰਾ ਦਿੰਦਾ ਹੈ।

ਮੈਂ ਆਸ ਕਰਦਾ ਹਾਂ ਕਿ ਮੇਰੇ ਹੋਰ ਪੰਜਾਬੀ ਦੇ ਪ੍ਰੇਮੀ ਵੀਰ ਇਸ ਪਾਸੇ ਜ਼ਰੂਰ ਧਿਆਨ ਦੇਣਗੇ। ਮੈਂ ਭੀ ਹੋਰ ਵਿਹਲ ਮਿਲਣ 'ਤੇ ਵਧੀਕ ਖ਼ਿਆਲ ਭੇਟਾ ਕਰਨ ਦਾ ਜਤਨ ਕਰਾਂਗਾ।

# ਭਾਸ਼ਣ

ਪ੍ਰਧਾਨ ਜੀ, ਬੀਬੀਓ ਤੇ ਸੱਜਣੋਂ !

ਖ਼ਿਆਲ ਸੀ ਕਿ ਹਿੰਦ ਸਰਕਾਰ ਦਾ ਲੱਭਿਆ ਪੰਜਾਬ ਦੀ ਬੋਲੀ ਤੇ ਲਿਪੀ ਦੀ ਸਮੱਸਿਆ ਦਾ ਹੱਲ, ਅਰਥਾਤ ਰੀਜਨਲ ਫ਼ਾਰਮੂਲਾ (Regional Formula) ਪੰਜਾਬ ਵਿਚ ਸੁਖ ਅਤੇ ਸ਼ਾਂਤੀ ਵਰਤਾ ਦੇਵੇਗਾ। ਇਸੇ ਖ਼ਿਆਲ ਨਾਲ ਪੰਜਾਬ ਦੀ ਇਕ ਭਾਰੀ ਗਿਣਤੀ ਨੇ ਇਸ ਹੱਲ ਨੂੰ ਪ੍ਰਵਾਨ ਕਰ ਲਿਆ ਸੀ, ਪ੍ਰੰਤੂ ਜਨ ਸੰਘ ਨੇ ਪ੍ਰਗਟ ਤੌਰ 'ਤੇ ਇਸ ਫ਼ਾਰਮੂਲੇ ਦੀ ਵਿਰੋਧਤਾ ਨੂੰ ਚੋਣਾਂ ਵੇਲੇ ਆਪਣੇ ਪ੍ਰੋਗਰਾਮ ਦਾ ਅੰਗ ਬਣਾਇਆ। ਉਨ੍ਹਾਂ ਨੂੰ ਸਾਰੇ ਪੰਜਾਬ ਵਿਚ 152 ਵਿੱਚੋਂ ਕੁਲ ਨੌਂ ਸੀਟਾਂ ਮਿਲੀਆਂ। ਉਨ੍ਹਾਂ ਵਿੱਚੋਂ ਵੀ ਤਿੰਨ ਮੈਂਬਰ ਉਸ ਪਾਰਟੀ ਨੂੰ ਛੱਡ ਗਏ ਹਨ। ਇਸ ਤਰ੍ਹਾਂ ਉਨ੍ਹਾਂ ਦੀ ਪੰਜਾਬੀ ਖਿੱਤੇ ਵਿਚ ਕਾਮਯਾਬੀ ਤਿੰਨ ਸ਼ਹਿਰਾਂ ਦੀਆਂ ਚਾਰ ਸੀਟਾਂ ਤੀਕ ਹੀ ਸੀਮਤ ਰਹੀ ਹੈ। ਪ੍ਰੰਤੂ ਹੁਣ ਇਕ ਧਾਰਮਿਕ ਸੰਸਥਾ ਇਸ ਦੀ ਵਿਰੋਧਤਾ 'ਤੇ ਉੱਠ ਖਲੋਤੀ ਹੈ। ਭੁੱਖ-ਹੜਤਾਲ ਅਤੇ ਧਰਨਾ ਮਾਰਨ ਦੇ ਡਰਾਵੇ ਦਿੱਤੇ ਜਾ ਰਹੇ ਹਨ। ਇਸ ਵਿਰੋਧਤਾ ਦਾ ਕੀ ਇਲਾਜ ਕਰਨਾ ਹੈ ? ਇਹ ਤਾਂ ਸਰਕਾਰ ਹਿੰਦ ਜਾਣੇ, ਪ੍ਰੰਤੂ ਕੁਝ ਇਕ ਭੁਲੇਖੇ ਜੋ ਅਖ਼ਬਾਰਾਂ ਰਾਹੀਂ ਪਾਏ ਜਾ ਰਹੇ ਹਨ, ਉਨ੍ਹਾਂ ਦੀ ਤਰਦੀਦ ਇਸ ਪਲੈਟਫ਼ਾਰਮ ਤੋਂ ਜ਼ਰੂਰੀ ਹੈ।



ਪਹਿਲਾ ਭੁਲੇਖਾ ਇਹ ਪਾਇਆ ਜਾ ਰਿਹਾ ਹੈ ਕਿ ਗੁਰਮੁਖੀ ਲਿਪੀ ਗੁਰੂ ਅੰਗਦ ਦੇਵ ਜੀ ਨੇ ਬਣਾਈ। ਮੈਂ ਇਸ ਭੁਲੇਖੇ ਦੀ ਤਰਦੀਦ ਕਈ ਵੇਰ ਅਖ਼ਬਾਰਾਂ ਵਿਚ ਕਰ ਚੁੱਕਿਆ ਹਾਂ। ਪੰਜਾਬ ਯੂਨੀਵਰਸਿਟੀ ਨੇ ਇਸ ਵਿਸ਼ੇ 'ਤੇ ਸਰਦਾਰ ਜੀ.ਬੀ. ਸਿੰਘ ਦੀ ਇਕ ਖੋਜ-ਭਰਪੂਰ ਪੁਸਤਕ *ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ* ਕੋਈ ਦੋ ਕੁ ਸੌ ਸਫ਼ੇ ਦੀ ਛਾਪੀ ਹੈ, ਜਿਸ ਵਿਚ ਚੰਗੀ ਤਰ੍ਹਾਂ ਸਿੱਧ ਕੀਤਾ ਗਿਆ ਹੈ ਕਿ ਗੁਰਮੁਖੀ ਲਿਪੀ ਸਿੱਖ ਗੁਰੂਆਂ ਦੇ ਜਨਮ ਤੋਂ ਬਹੁਤ ਪਹਿਲਾਂ ਦੀ ਹੈ ਅਤੇ ਸਿੱਖਾਂ ਨਾਲ ਇਸ ਦਾ ਕੇਵਲ ਇਤਨਾ ਹੀ ਸੰਬੰਧ ਹੈ ਕਿ ਇਸ ਲਿਪੀ ਨੂੰ ਗੁਰਬਾਣੀ ਲਿਖਣ ਲਈ ਵਰਤਿਆ ਗਿਆ। ਪਾਦਰੀ ਨਿਊਟਨ ਨੇ 1851 ਈ: ਵਿਚ ਇਕ ਵਿਆਕਰਣ ਪੰਜਾਬੀ ਬੋਲੀ ਦਾ ਲਿਖਿਆ ਸੀ। ਉਸ ਵਿਚ ਇਹ ਸ਼ਬਦ ਆਏ ਹਨ :

> ਲੋਕਾਂ ਵਿਚ ਇਹ ਆਮ ਵਿਸ਼ਵਾਸ ਹੈ ਕਿ ਇਨ੍ਹਾਂ ਅੱਖਰਾਂ, ਭਾਵ ਗੁਰਮੁਖੀ ਅੱਖਰਾਂ ਨੂੰ ਬਾਬਾ ਨਾਨਕ ਜੀ ਨੇ ਜਨਮ ਦਿੱਤਾ, ਪ੍ਰੰਤੂ ਇਹ ਗੱਲ ਨਿਸਚਿਤ ਹੈ ਕਿ ਇਨ੍ਹਾਂ ਦੀਆਂ ਸ਼ਕਲਾਂ ਦੇ ਬਦਲਣ ਵਿਚ ਭਾਵੇਂ ਉਨ੍ਹਾਂ ਦਾ ਕੁਝ ਹੱਥ ਹੋਵੇ, ਪ੍ਰੰਤੂ ਇਨ੍ਹਾਂ ਵਿੱਚੋਂ ਬਹੁਤੇ ਅੱਖਰ ਬਹੁਤ ਪੁਰਾਣੇ ਸਮੇਂ ਤੋਂ ਤੁਰੇ ਆ ਰਹੇ ਹਨ। ਹਾਂ, ਥੋੜ੍ਹੀ ਵਿਲੱਖਣਤਾ ਬਣਤਰ ਵਿਚ ਜ਼ਰੂਰ ਆ ਗਈ ਹੈ। ਗੁਰਮੁਖੀ ਵਰਣਮਾਲਾ ਦੇ ਪੈਂਤੀ ਅੱਖਰਾਂ ਵਿਚ

ਘੱਟੋ-ਘੱਟ 21 ਪੁਰਾਣੇ ਉਕਰੇ ਲੇਖਾਂ ਵਿਚ, ਚਾਹੇ ਥੋੜੀ ਬਹੁਤੀ ਬਦਲੀ ਉਨ੍ਹਾਂ ਵਿਚ ਆ ਗਈ ਹੈ, ਸਾਫ਼ ਸਾਫ਼ ਪਛਾਣੇ ਜਾ ਸਕਦੇ ਹਨ, ਤਿੰਨ ਪੰਜਵੀਂ ਸ਼ਤਾਬਦੀ ਪੂਰਵ-ਈਸਾ ਤੀਕ ਅਤੇ ਬਾਰਾਂ ਤੀਜੀ ਸ਼ਤਾਬਦੀ ਪੂਰਵ-ਈਸਾ ਤੀਕ।

ਲੁਧਿਆਣਾ ਮਿਸ਼ਨ ਨੇ 1852 ਈ: ਵਿਚ ਜਦੋਂ ਪੰਜਾਬੀ ਡਿਕਸ਼ਨਰੀ ਛਾਪੀ ਤਾਂ ਉਸ ਵਿਚ ਲਿਖਿਆ:

ਅੱਖਰ ਜੋ ਇਸ (ਡਿਕਸ਼ਨਰੀ) ਵਿਚ ਵਰਤੇ ਹਨ, ਉਨ੍ਹਾਂ ਵਿਚ ਪੰਜਾਬੀ ਆਮ ਤੌਰ 'ਤੇ ਲਿਖੀ ਜਾਂਦੀ ਹੈ ਅਤੇ ਉਨ੍ਹਾਂ ਦਾ ਨਾਮ 'ਗੁਰਮੁਖੀ' ਹੈ।

ਡਾਕਟਰ ਬਨਾਰਸੀ ਦਾਸ ਜੀ ਨੇ ਆਪਣੀ ਰਚਨਾ *ਪੰਜਾਬੀ ਬੋਲੀ ਅਤੇ ਉਸ ਦਾ ਸਾਹਿੱਤ*, ਸ੍ਰੀ ਦੁਨੀ ਚੰਦ ਜੀ ਨੇ ਆਪਣੀ ਪੁਸਤਕ *ਭਾਸ਼ਾ ਵਿਗਿਆਨ* ਅਤੇ ਗ੍ਰੀਅਰਸਨ ਨੇ *ਭਾਰਤੀ ਬੋਲੀਆਂ ਦੇ ਸਰਵੇ* ਵਿਚ ਇਸ ਗੱਲ ਦੀ ਪ੍ਰੋੜ੍ਹਤਾ ਕੀਤੀ ਹੈ। ਡਾਕਟਰ ਰਘੂਵੀਰ ਨੇ, ਜਿਨ੍ਹਾਂ ਨੇ ਕਿ ਹਿੰਦੀ ਸੰਕੇਤਕ ਸ਼ਬਦ ਬਣਾਉਣ ਵਿਚ ਬਹੁਤ ਸਾਰਾ ਹਿੱਸਾ ਪਾਇਆ ਹੈ, 1936 ਵਿਚ ਆਪਣੀ ਪੱਤ੍ਰਿਕਾ *ਪੰਜਾਬੀ ਪ੍ਰਕਾਸ਼* ਵਿਚ ਐਉਂ ਲਿਖਿਆ ਹੈ:

"ਦੇਵਨਾਗਰੀ (ਜੋ ਹਿੰਦੀ, ਮਰਾਠੀ ਅਤੇ ਨੇਪਾਲੀ ਦੀ ਲਿਪੀ ਹੈ), ਸ਼ਾਰਦਾ, ਤਿੱਬਤੀ, ਬੰਗਾਲੀ, ਉੜੀਆ, ਮੇਵਾੜੀ, ਨੰਦੀ, ਨਾਗਰੀ, ਟਾਕਰੀ ਅਤੇ ਗੁਜਰਾਤੀ ਆਦਿ ਲਿਪੀਆਂ ਵਾਂਗ ਗੁਰਮੁਖੀ ਲਿਪੀ ਵੀ ਬ੍ਰਾਹਮੀ ਦੇ ਕਿਸੇ ਅਜਿਹੇ ਰੂਪ ਤੋਂ, ਜੋ ਅਸੀਂ ਨਹੀਂ ਜਾਣਦੇ, ਉਪਜੀ ਹੈ। ਇਸ ਲਿਪੀ ਵਿਚ ਵੀ, ਭਾਰਤ ਦੀਆਂ ਹੋਰਨਾਂ ਆਧੁਨਿਕ ਲਿਪੀਆਂ ਵਾਂਗ ਅਸੀਂ ਲਿਖਦੇ ਹਾਂ ਜੋ ਕੁਝ ਅਸੀਂ ਬੋਲਦੇ ਹਾਂ। ਪੰਜਾਬੀ ਲਿਖਣ ਲਈ ਅਸੀਂ ਕਿਸੇ ਹੋਰ ਲਿਪੀ ਦੀ ਸਹਾਇਤਾ ਨਹੀਂ ਮੰਗ ਸਕਦੇ। ਮੁੱਕਦੀ ਗੱਲ, ਜਦੋਂ ਸਾਡੇ ਪਾਸ ਸਾਡੀ ਆਪਣੀ ਲਿਪੀ ਹੈ ਤਾਂ ਕਿਸੇ ਹੋਰ ਲਿਪੀ ਨੂੰ ਵਰਤਣ ਦੀ ਲੋੜ ਹੀ ਕੀ ਹੈ? ਕਈ ਵੇਰ ਅਸੀਂ ਉਸ ਹਾਨੀ ਦੀ ਕਲਪਨਾ ਨਹੀਂ ਕਰ ਸਕਦੇ ਜਿਹੜੀ ਕਿ ਅਸੀਂ ਆਪਣੀ ਬੋਲੀ ਨੂੰ ਲਿਖਣ ਵਾਸਤੇ ਓਪਰੀ ਲਿਪੀ ਵਰਤਣ ਵਿਚ ਪਹੁੰਚਾਉਂਦੇ ਹਾਂ। ਸਿੱਟਾ ਇਹ ਹੁੰਦਾ ਹੈ ਕਿ ਹੋਰ ਬੋਲੀਆਂ ਦੇ ਸ਼ਬਦ ਸਾਡੀ ਆਪਣੀ ਬੋਲੀ ਦੀ ਥਾਂ ਮੱਲ ਲੈਂਦੇ ਹਨ ਅਤੇ ਇਸ ਤਰ੍ਹਾਂ ਅਸੀਂ ਇਸ ਨੂੰ ਆਪਣੇ ਮਨ ਦੇ ਸੂਖਮ ਭਾਵ ਤੇ ਖ਼ਿਆਲ ਪ੍ਰਗਟ ਕਰਨ ਦੇ ਅਯੋਗ ਬਣਾ ਦੇਂਦੇ ਹਾਂ। ਮੈਂ ਇਸ ਮਾਮਲੇ ਨੂੰ ਪੰਜਾਬੀ ਬੋਲੀ ਦੀ ਜ਼ਿੰਦਗੀ ਅਤੇ ਮੌਤ ਦਾ ਸਵਾਲ ਸਮਝਦਾ ਹਾਂ।"

ਵੱਡੀ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਮੁਸਲਮਾਨ ਇਸ ਬੋਲੀ ਨੂੰ ਫ਼ਾਰਸੀ ਲਿਪੀ ਵਿਚ ਲਿਖਦੇ ਸਨ। ਇਹ ਠੀਕ ਹੈ, ਪਰੰਤੂ ਆਖਣ ਵਾਲੇ ਇਹ ਗੱਲ ਭੁੱਲ ਜਾਂਦੇ ਹਨ ਕਿ ਮੁਸਲਮਾਨ ਤਾਂ ਹਰ ਇਕ ਭਾਰਤੀ ਬੋਲੀ ਨੂੰ ਫ਼ਾਰਸੀ ਲਿਪੀ ਵਿਚ ਲਿਖਦੇ ਸਨ। ਖ਼ੁਦ ਹਿੰਦੀ ਲਿਖਣ ਲਈ ਫ਼ਾਰਸੀ ਅੱਖਰ ਵਰਤੇ ਜਾਂਦੇ ਰਹੇ ਹਨ। ਜਾਇਸੀ ਨੇ, ਜੋ ਹਿੰਦੀ ਦਾ ਇਕ ਉੱਚ ਪਾਇ ਦਾ ਕਵੀ ਮੰਨਿਆ ਜਾਂਦਾ ਹੈ, ਆਪਣੀ ਰਚਨਾ *ਪਦਮਾਵਤ* ਦਾ ਮੁੱਢਲਾ ਨੁਸਖ਼ਾ ਫ਼ਾਰਸੀ ਲਿਪੀ ਵਿਚ ਹੀ ਤਾਂ ਲਿਖਿਆ ਸੀ। ਅੰਗਰੇਜ਼ਾਂ ਵੀ ਇਸੇ ਤਰ੍ਹਾਂ ਕੀਤਾ। ਉਹ ਸਾਰੀਆਂ ਭਾਰਤੀ ਬੋਲੀਆਂ ਰੋਮਨ ਵਿਚ ਲਿਖਦੇ

ਰਹੇ। ਇਸ ਤੋਂ ਇਹ ਸਿੱਧ ਤਾਂ ਨਹੀਂ ਹੁੰਦਾ ਕਿ ਭਾਰਤੀ ਬੋਲੀਆਂ ਦੀਆਂ ਆਪਣੀਆਂ ਲਿਪੀਆਂ ਹੀ ਨਹੀਂ ਸਨ।

ਆਖ਼ਰ ਉਰਦੂ ਹੈ ਕੀ ? ਫ਼ਾਰਸੀ ਅੱਖਰਾਂ ਵਿਚ ਲਿਖੀ ਹਿੰਦੀ ! ਦੋਹਾਂ ਬੋਲੀਆਂ : ਉਰਦੂ ਤੇ ਹਿੰਦੀ ਦਾ ਵਿਆਕਰਣ ਇੱਕੋ ਹੀ ਹੈ। ਇਕ ਵਿਚ ਮੁਸਲਮਾਨ ਸ਼ਬਦਾਵਲੀ ਜਾਂ ਫ਼ਾਰਸੀ, ਅਰਬੀ ਸ਼ਬਦਾਂ ਦੀ ਬਹੁਲਤਾ ਹੈ ਅਤੇ ਦੂਜੀ ਵਿਚ ਹਿੰਦੂ ਸ਼ਬਦਾਵਲੀ ਦੀ ਜਾਂ ਸੰਸਕ੍ਰਿਤ ਸ਼ਬਦਾਂ ਦੀ ਬਹੁਲਤਾ ਹੈ। ਇਸ ਫ਼ਰਕ ਨੂੰ ਇਕ ਪਾਸੇ ਕਰ ਦੇਈਏ ਤਾਂ ਹਿੰਦੀ ਅਤੇ ਉਰਦੂ ਵਿਚ ਕੇਵਲ ਲਿਪੀ ਦਾ ਹੀ ਭੇਦ ਰਹਿ ਜਾਂਦਾ ਹੈ। ਉਂਜ ਉਰਦੂ, ਹਿੰਦੀ ਦਾ ਹੀ ਬਦਲਿਆ ਰੂਪ ਹੈ—ਅਜਿਹਾ ਰੂਪ ਜੋ ਸ਼ੁਰੂ ਵਿਚ ਲਿਪੀ ਦੀ ਵਿਲੱਖਣਤਾ ਵਿਚ ਪ੍ਰਗਟ ਹੋਇਆ, ਪਰ ਹੌਲੀ ਹੌਲੀ ਨਵੇਕਲੀ ਬੋਲੀ ਦੀ ਸ਼ਕਲ ਧਾਰਨ ਕਰ ਬੈਠਾ। ਕੀ ਪੰਜਾਬੀ ਦਾ ਵੀ ਇਹੋ ਹਸ਼ਰ ਹੋਣ ਦਿੱਤਾ ਜਾਵੇ ?

ਸਿੰਧ ਵਿਚ ਫ਼ਾਰਸੀ ਲਿਪੀ ਦੇ ਛਾ ਜਾਣ ਤੇ 'ਸਿੰਧੀ ਲਿਪੀ', ਜੋ ਮੁਹੰਮਦ-ਬਿਨ-ਕਾਸਮ ਦੇ ਹਮਲੇ ਤੋਂ ਪਹਿਲਾਂ ਸਿੰਧ ਵਿਚ ਵਰਤੀ ਜਾਂਦੀ ਸੀ, ਉਸ ਦਾ ਨਾਮੋ-ਨਿਸ਼ਾਨ ਹੀ ਉੱਡ ਗਿਆ ਅਤੇ ਫ਼ਾਰਸੀ ਲਿਪੀ ਉਸ ਬੋਲੀ ਲਈ ਵਰਤੀ ਜਾਣ ਲੱਗ ਪਈ। ਜੇ ਸਿੱਖ ਗੁਰੂ ਪੰਜਾਬ ਦੀ ਆਪਣੀ ਲਿਪੀ ਨੂੰ ਆਪਣੇ ਪ੍ਰਚਾਰ ਲਈ ਨਾ ਵਰਤਦੇ ਤਾਂ ਇਹੋ ਹਾਲ ਇਸ ਲਿਪੀ ਦਾ ਹੋਣਾ ਸੀ ਅਤੇ ਪੰਜਾਬੀ ਬੋਲੀ ਲਈ ਫ਼ਾਰਸੀ ਲਿਪੀ ਹੀ ਪ੍ਰਧਾਨ ਹੋ ਜਾਣੀ ਸੀ। ਸਤਿਗੁਰਾਂ ਦੀ ਦੂਰਦਰਸ਼ਤਾ ਨੇ ਨਾ ਕੇਵਲ ਪੰਜਾਬ ਵਿਚ, ਹਿੰਦੀ ਸੰਸਕ੍ਰਿਤੀ ਅਤੇ ਪ੍ਰਾਂਤਕ ਲਿਪੀ ਨੂੰ ਬਚਾਇਆ, ਸਗੋਂ ਜਦੋਂ ਸਿੰਧ ਵਿਚ ਗੁਰਸਿੱਖੀ ਦਾ ਪ੍ਰਚਾਰ ਹੋਇਆ ਤਾਂ ਗੁਰੂ ਨਾਨਕ ਦੇ ਨਾਮ-ਲੇਵਾ, ਗੁਰਮੁਖੀ ਨੂੰ ਸਿੰਧੀ ਬੋਲੀ ਲਿਖਣ ਲਈ ਵੀ ਵਰਤਣ ਲੱਗ ਪਏ। ਗੁਰੂ ਸਾਹਿਬ ਦਾ ਇਹ ਕਦਮ ਉਨ੍ਹਾਂ ਦੇ ਭਾਸ਼ਾਈ ਤੇ ਸਭਿਆਚਾਰਕ ਖੇਤਰ ਵਿਚ ਵੱਧ ਰਹੀ ਪ੍ਰਾਧੀਨਤਾ ਵਿਰੁੱਧ ਵਿਦ੍ਰੋਹ ਦਾ ਹੀ ਤਾਂ ਲਖਾਇਕ ਹੈ। ਆਖ਼ਰ :

**ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥**

*(ਬਸੰਤ ਮਹਲਾ ੧, ਪੰਨਾ 1191)*

ਦਾ ਜ਼ੋਰਦਾਰ ਪ੍ਰੋਟੈਸਟ ਕਰਨ ਵਾਲਾ ਪੰਜਾਬੀਆਂ ਦੀ ਲਿਪੀ ਦੇ ਖੇਤਰ ਵਿਚ ਪ੍ਰਾਧੀਨਤਾ ਕਿਸ ਤਰ੍ਹਾਂ ਜਰਦਾ ?

ਹੁਣ ਰਿਹਾ ਪੰਜਾਬ ਯੂਨੀਵਰਸਿਟੀ ਵਿਚ ਪੰਜਾਬੀ ਦੀਆਂ ਪ੍ਰੀਖਿਆਵਾਂ ਵਿਚ ਪੰਜਾਬੀ ਬੋਲੀ ਲਈ ਫ਼ਾਰਸੀ ਲਿਪੀ ਦੇ ਵਰਤੇ ਜਾਣ ਦਾ ਸਵਾਲ। ਮੈਂ 1925 ਈ: ਵਿਚ ਪੰਜਾਬ ਯੂਨੀਵਰਸਿਟੀ ਦਾ ਫ਼ੈਲੋ ਬਣਿਆ ਸਾਂ। ਉਸ ਤੋਂ ਪਹਿਲੋਂ ਤੇ ਕੁਝ ਵਰ੍ਹੇ ਮਗਰੋਂ ਤੀਕ ਵੀ ਪੰਜਾਬੀ ਦੇ ਸਾਰੇ ਇਮਤਿਹਾਨ ਗੁਰਮੁਖੀ ਲਿਪੀ ਵਿਚ ਹੁੰਦੇ ਸਨ। ਪੰਜਾਬ ਵਿਚ ਉਰਦੂ ਬੋਲੀ ਤੇ ਫ਼ਾਰਸੀ ਅੱਖਰ ਪ੍ਰਧਾਨ ਸਨ। ਮੁਸਲਮਾਨਾਂ ਦੀ ਬਹੁ-ਗਿਣਤੀ ਸੀ। ਪੰਜਾਬੀ ਦੇ ਪਿਆਰੇ ਮੁਸਲਮਾਨਾਂ ਵਿਚ ਵੀ ਬਹੁਤ ਸਨ, ਪ੍ਰੰਤੂ ਉਨ੍ਹਾਂ ਲਈ ਇਹ ਕਠਿਨ ਸੀ ਕਿ ਫ਼ਾਰਸੀ ਲਿਪੀ ਨੂੰ ਤਖ਼ਤੋਂ ਲਾਹ ਸਕਦੇ। ਸਰ ਸ਼ਹਾਬੁੱਦੀਨ ਅਤੇ ਕਾਜ਼ੀ ਫ਼ਜ਼ਲ-ਉਲਹੱਕ ਦੇ ਕਹਿਣ 'ਤੇ ਮੈਂ ਹੀ ਇਹ ਯੂਨੀਵਰਸਿਟੀ ਵਿਚ ਪ੍ਰਵਾਨ ਕਰਵਾਇਆ ਕਿ ਪੰਜਾਬੀ ਬੋਲੀ ਦੇ ਇਮਤਿਹਾਨ ਫ਼ਾਰਸੀ ਲਿਪੀ ਵਿਚ ਵੀ ਹੋਇਆ

ਕਰਨ। ਪ੍ਰੰਤੂ ਇਹ ਰਿਆਇਤ ਨਿਰਾ ਪੰਜਾਬੀ ਦੇ ਤਿੰਨਾਂ ਇਮਤਿਹਾਨਾਂ ਅਰਥਾਤ ਪ੍ਰਾਫ਼ੀਸ਼ੈਂਸੀ, ਹਾਈ ਪ੍ਰਾਫ਼ੀਸ਼ੈਂਸੀ ਅਤੇ ਔਨਰਜ਼-ਇਨ-ਪੰਜਾਬੀ ਤੀਕ ਹੀ ਸੀਮਿਤ ਸੀ। ਜੋ ਵਿਦਿਆਰਥੀ ਮੈਟ੍ਰੀਕੁਲੇਸ਼ਨ, ਐਫ਼.ਏ. ਜਾਂ ਬੀ.ਏ. ਵਿਚ ਪੰਜਾਬੀ ਲੈਂਦੇ ਸਨ, ਉਹ ਗੁਰਮੁਖੀ ਲਿਪੀ ਹੀ ਵਰਤ ਸਕਦੇ ਸਨ ਅਤੇ ਵਰਤਦੇ ਹਨ।

ਨਿਰੇ ਪੰਜਾਬੀ ਸਾਹਿੱਤਕ ਇਮਤਿਹਾਨਾਂ ਵਿਚ ਇਹ ਰਿਆਇਤ ਦੇਣ ਦਾ ਇਕ ਹੋਰ ਵੀ ਕਾਰਨ ਸੀ। ਫ਼ਾਰਸੀ ਅੱਖਰਾਂ ਵਿਚ ਮੁਸਲਮਾਨਾਂ ਦਾ ਲਿਖਿਆ ਪੰਜਾਬੀ ਸਾਹਿੱਤ ਕਾਫ਼ੀ ਪ੍ਰਾਪਤ ਹੋ ਸਕਦਾ ਸੀ।

ਇਹ ਵੀ ਠੀਕ ਹੈ ਕਿ ਦੇਸ਼-ਵੰਡ ਤੋਂ ਪਹਿਲਾਂ ਮੈਂ ਇਹ ਵੀ ਮੰਨ ਲਿਆ ਸੀ ਕਿ ਪੰਜਾਬੀ ਬੋਲੀ ਦੇ ਸਾਹਿੱਤਕ ਇਮਤਿਹਾਨ ਦੇਵਨਾਗਰੀ ਵਿਚ ਹੋਇਆ ਕਰਨ। ਪਰ ਅਸਲੋਂ ਇਮਤਿਹਾਨ ਅਜੇ ਹੋਇਆ ਕੋਈ ਨਹੀਂ ਸੀ ਕਿ ਦੇਸ਼ ਦੀ ਵੰਡ ਹੋ ਗਈ। ਇਧਰ ਆਉਂਦੇ ਹੀ ਅਗਸਤ 1948 ਵਿਚ ਹਿੰਦ ਸਰਕਾਰ ਨੇ ਪੰਜਾਬ ਨੂੰ ਦੋ-ਭਾਸ਼ੀਆ ਪ੍ਰਾਂਤ ਕਰਾਰ ਦੇ ਦਿੱਤਾ। ਜੂਨ 1948 ਵਿਚ ਸਰਕਾਰ ਪੰਜਾਬ ਨੇ ਇਕ ਫਿਰਤੂ ਚਿੱਠੀ ਕੱਢੀ, ਜਿਸ ਵਿਚ ਲਿਖਿਆ ਸੀ :

> ਪੂਰਬੀ ਪੰਜਾਬ ਦੀ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਪੂਰਬੀ ਪੰਜਾਬ ਦੇਆਂ ਪ੍ਰਾਇਮਰੀ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਵਿਦਿਆਰਥੀ ਦੀ ਮਾਤ-ਬੋਲੀ ਹੋਵੇਗਾ। ਪਹਿਲੀਆਂ ਦੋ ਜਮਾਤਾਂ ਵਿਚ ਲਿਪੀ ਜੋ ਵਰਤੀ ਜਾਏਗੀ, ਉਹ ਜਾਂ ਦੇਵਨਾਗਰੀ ਹੋਵੇਗੀ ਜਾਂ ਗੁਰਮੁਖੀ। ਜਿਹੜੇ ਸਕੂਲ ਪਹਿਲੀਆਂ ਦੋ ਜਮਾਤਾਂ ਵਿਚ ਦੇਵਨਾਗਰੀ ਲਿਪੀ ਵਰਤਣਗੇ, ਉਹ ਤੀਜੀ ਜਮਾਤ ਤੋਂ ਗੁਰਮੁਖੀ ਲਿਪੀ ਦੀ ਸਿੱਖਿਆ ਇਕ ਹੋਰ ਲਿਪੀ ਦੇ ਤੌਰ 'ਤੇ ਪ੍ਰਾਪਤ ਕਰਨਗੇ ਤੇ ਇਕੁਰ ਹੀ ਗੁਰਮੁਖੀ ਵਾਲੇ ਦੇਵਨਾਗਰੀ ਦੀ।



ਸੰਯੁਕਤ ਪੰਜਾਬ ਵਿਚ ਉਰਦੂ ਹਰ ਇਕ ਨੂੰ ਪੜ੍ਹਨਾ ਪੈਂਦਾ ਸੀ। ਧਾਰਮਿਕ ਸਿੱਖਿਆ ਲਈ ਹਿੰਦੂਆਂ ਨੂੰ ਦੇਵਨਾਗਰੀ ਤੇ ਸਿੱਖਾਂ ਨੂੰ ਗੁਰਮੁਖੀ ਪੜ੍ਹਨੀ ਪੈਂਦੀ ਸੀ। ਉਥੇ ਤਾਂ ਇਕ ਹੋਰ ਲਿਪੀ ਸਿੱਖਣੀ ਕੁਝ ਬੋਝ ਮਲੂਮ ਹੁੰਦਾ ਸੀ, ਪ੍ਰੰਤੂ ਵੰਡੇ ਪੰਜਾਬ ਵਿਚ ਉਰਦੂ ਦੀ ਥਾਂ ਪੰਜਾਬੀ ਅਤੇ ਹਿੰਦੀ ਨੇ ਮੱਲ ਲਈ ਤੇ ਹਰ ਇਕ ਵਿਦਿਆਰਥੀ ਲਈ ਦੋਵੇਂ ਲਿਪੀਆਂ ਸਿੱਖਣੀਆਂ 1948 ਈ: ਵਿਚ ਹੀ, ਜਦੋਂ ਬੋਲੀ ਜਾਂ ਲਿਪੀ ਸੰਬੰਧੀ ਕਿਸੇ ਕਿਸਮ ਦਾ ਝਗੜਾ ਨਹੀਂ ਸੀ, ਲਾਜ਼ਮੀ ਕਰ ਦਿੱਤੀਆਂ ਗਈਆਂ। ਫਿਰ ਪੰਜਾਬੀ ਨੂੰ ਦੋਹਾਂ ਲਿਪੀਆਂ ਵਿਚ ਲਿਖੇ ਜਾਣ ਦੀ ਮੰਗ ਦੀ ਲੋੜ ਹੀ ਨਾ ਰਹੀ। 1948 ਜੂਨ ਵਿਚ ਜਦੋਂ ਸ਼ਿਮਲੇ ਪੰਜਾਬ ਯੂਨੀਵਰਸਿਟੀ ਦੀਆਂ ਤਿੰਨ ਫ਼ੈਕਲਟੀਆਂ ਦੀ ਮੀਟਿੰਗ ਹੋਈ ਤਾਂ ਇਨ੍ਹਾਂ ਫ਼ੈਕਲਟੀਆਂ ਦੇ ਹਿੰਦੂ ਮੈਂਬਰਾਂ ਨੇ ਆਪ ਹੀ ਫ਼ੈਸਲਾ ਕੀਤਾ ਕਿ ਪੰਜਾਬੀ ਦਾ ਅਰਥ ਪੰਜਾਬੀ, ਗੁਰਮੁਖੀ ਲਿਪੀ ਵਿਚ ਲਿਖੀ ਅਤੇ ਹਿੰਦੀ ਦਾ ਅਰਥ ਹਿੰਦੀ, ਦੇਵਨਾਗਰੀ ਲਿਪੀ ਵਿਚ ਲਿਖੀ ਹੈ। ਇਨ੍ਹਾਂ ਹਾਲਤਾਂ ਵਿਚ ਪੰਜਾਬੀ ਲਈ ਦੋ ਲਿਪੀਆਂ ਵਿਚ ਲਿਖਣ ਦਾ ਸਵਾਲ ਉਠਾਣਾ ਇਸ ਤੋਂ ਛੁੱਟ ਹੋਰ ਕੋਈ ਅਰਥ ਨਹੀਂ ਰੱਖਦਾ ਕਿ ਝਗੜੇ ਦੀ ਭੱਠੀ ਨੂੰ ਠੰਡਾ ਨਾ ਹੋਣ ਦਿੱਤਾ ਜਾਵੇ।

ਹੁਣ ਰਿਹਾ ਇਹ ਸਵਾਲ ਕਿ ਪੰਜਾਬੀ ਬੱਚਿਆਂ ਉੱਪਰ ਤਿੰਨ ਲਿਪੀਆਂ,

ਦੇਵਨਾਗਰੀ, ਗੁਰਮੁਖੀ ਅਤੇ ਰੋਮਨ ਦਾ ਭਾਰ ਪੈਂਦਾ ਹੈ। ਇਹ ਭਾਰ ਬੰਗਾਲੀ, ਉੜੀਆ, ਤਾਮਲ, ਤੇਲਗੂ, ਕੰਨੜ, ਮਲਯਾਲਮ, ਗੁਜਰਾਤੀ ਅਰਥਾਤ ਜਿਸ ਪ੍ਰਾਂਤਕ ਬੋਲੀ ਦੀ ਲਿਪੀ ਦੇਵਨਾਗਰੀ ਨਹੀਂ, ਉਸ ਪ੍ਰਾਂਤ ਦੇ ਸਭ ਬੱਚਿਆਂ 'ਤੇ ਵੀ ਪੈਂਦਾ ਹੈ ਅਤੇ ਹੁਣ ਤਾਂ ਹਿੰਦ ਸਰਕਾਰ ਨੇ ਫ਼ੈਸਲਾ ਕਰ ਦਿੱਤਾ ਹੈ ਕਿ ਹਿੰਦੀ ਬੋਲੀ ਦੇ ਪ੍ਰਾਂਤਾਂ ਨੂੰ ਵੀ ਇਕ ਹੋਰ ਆਧੁਨਿਕ ਭਾਰਤੀ ਬੋਲੀ ਸਿੱਖਣੀ ਪਵੇਗੀ। ਨਾਲੇ ਇਹ ਭਾਰ ਕੋਈ ਨਵਾਂ ਨਹੀਂ। ਅੱਗੇ ਵੀ ਤਾਂ ਫ਼ਾਰਸੀ, ਦੇਵਨਾਗਰੀ ਜਾਂ ਗੁਰਮੁਖੀ ਅਤੇ ਰੋਮਨ ਲਿਪੀਆਂ ਹਰ ਇਕ ਪੰਜਾਬੀ ਬੱਚਾ ਸਿੱਖਦਾ ਹੀ ਸੀ। ਫਿਰ ਇਹ ਝਗੜਾ ਕਿਉਂ ? ਲੁਤਫ਼ ਇਹ ਹੈ ਕਿ ਲਿਪੀ ਦਾ ਝਗੜਾ ਉਹ ਸੱਜਣ ਉਠਾ ਰਹੇ ਹਨ ਜਿਹੜੇ ਪੰਜਾਬੀ ਨੂੰ ਆਪਣੀ ਬੋਲੀ ਹੀ ਨਹੀਂ ਮੰਨਦੇ। ਦੇਸ਼ ਦੇ ਭਾਗ !

ਬੋਲੀ ਦੇ ਸਵਾਲ ਨੂੰ ਜੋ ਧਾਰਮਿਕ ਰੰਗਤ ਦਿੱਤੀ ਜਾ ਰਹੀ ਹੈ, ਇਹ ਬਹੁਤ ਹੀ ਖ਼ਤਰਨਾਕ ਹੈ। ਆਰੀਆ ਸਮਾਜ ਦਾ ਪ੍ਰਚਾਰ ਨਿਰਾ ਪੰਜਾਬ ਵਿਚ ਹੀ ਨਹੀਂ, ਬੰਗਾਲ, ਗੁਜਰਾਤ ਅਤੇ ਹੋਰ ਕਈ ਪ੍ਰਾਂਤਾਂ ਵਿਚ ਵੀ ਕਿਹਾ ਜਾਂਦਾ ਹੈ। ਉਥੋਂ ਦੇ ਵਸਨੀਕ ਹਿੰਦੂਆਂ ਨੇ ਅਤੇ ਖ਼ਾਸਕਰ ਆਰੀਆ ਸਮਾਜੀਆਂ ਨੇ, ਇਹ ਸਵਾਲ ਉਨ੍ਹਾਂ ਪ੍ਰਾਂਤਾਂ ਵਿਚ ਕਿਉਂ ਨਹੀਂ ਉਠਾਇਆ ਕਿ ਸਥਾਨਕ ਬੋਲੀ ਦੇ ਨਾਲ ਨਾਲ ਹਿੰਦੀ ਪ੍ਰਾਂਤ ਦੇ ਹਰ ਭਾਗ ਵਿਚ ਵਰਤੀ ਜਾਵੇ ! ਮੈਨੂੰ ਬਹੁਤ ਹੈਰਾਨੀ ਹੋਈ ਜਦੋਂ ਮੈਂ ਇਕ ਉੱਘੇ ਕਾਲਜ ਦੇ ਪ੍ਰਿੰਸੀਪਲ ਦੀ ਕਲਮ ਤੋਂ ਅਖ਼ਬਾਰਾਂ ਵਿਚ ਇਹ ਪੜ੍ਹਿਆ ਕਿ 'ਮਾਤ-ਬੋਲੀ ਕਿਸੇ ਇਲਾਕੇ ਵਿਚ ਜੰਮ ਪੈਣ ਨਾਲ ਨਹੀਂ ਥਾਪੀ ਜਾਂਦੀ, ਉਹ ਤਾਂ ਮਾਪਿਆਂ ਦੀ ਮਰਜ਼ੀ ਉਪਰ ਨਿਰਭਰ ਹੁੰਦੀ ਹੈ !' ਨਾ ਕੇਵਲ ਸਾਡੇ ਰਾਸ਼ਟਰਪਤੀ ਸ੍ਰੀ ਰਾਜਿੰਦਰ ਪ੍ਰਸ਼ਾਦ ਜੀ ਨੇ ਇਹ ਲਿਖਿਆ ਹੈ ਕਿ ਬੋਲੀ ਦਾ ਸੰਬੰਧ ਇਲਾਕੇ ਨਾਲ ਹੈ, ਧਰਮ ਨਾਲ ਨਹੀਂ। ਤੁਸੀਂ ਦੱਸੋ ਇਹ ਠੀਕ ਹੈ ਜਾਂ ਨਹੀਂ ਕਿ ਜੇ ਕੋਈ ਬੱਚਾ ਇੰਗਲੈਂਡ ਵਿਚ ਜੰਮੇ, ਉਸ ਦੀ ਬੋਲੀ ਅੰਗਰੇਜ਼ੀ ਹੋਵੇਗੀ। ਉਹੋ ਹੀ ਬੱਚਾ ਫ਼ਰਾਂਸ, ਜਰਮਨੀ ਜਾਂ ਨਾਰਵੇ ਵਿਚ ਜੰਮੇ ਤਾਂ ਉਸ ਦੀ ਮਾਤਰੀ-ਬੋਲੀ ਉਸ ਦੇਸ਼ ਵਿਚ ਪ੍ਰਵਿਰਤ ਬੋਲੀ ਹੀ ਹੋਵੇਗੀ ਅਤੇ ਮੰਨੀ ਜਾਏਗੀ। ਆਰੀਆ ਸਮਾਜ ਇਕ ਵਿਸ਼ਵ ਧਰਮ ਮੰਨਿਆ ਜਾਂਦਾ ਹੈ। ਕੀ ਜੇ ਇੰਗਲੈਂਡ ਵਿਚ ਵੀ ਕੁਝ ਪ੍ਰਚਾਰ ਹੋ ਗਿਆ ਤਾਂ ਉਥੇ ਵੀ ਇਹੋ ਮੰਗ ਕੀਤੀ ਜਾਵੇਗੀ ? ਜਾਂ ਨਿਰਾ ਪੰਜਾਬੀਆਂ ਨੂੰ ਹੀ ਆਪਣੀ ਬੋਲੀ ਨਾਲ ਵੈਰ ਹੈ ?

ਕਈ ਵੇਰ ਇਹ ਵੀ ਆਖਿਆ ਜਾਂਦਾ ਹੈ ਕਿ ਪੰਜਾਬੀ ਗੁਰਮੁਖੀ ਲਿਪੀ ਨਾਲੋਂ ਅਮੁਕੀ ਲਿਪੀ ਵਿਚ ਚੰਗੇਰੀ ਲਿਖੀ ਜਾ ਸਕਦੀ ਹੈ। ਇਹ ਤਾਂ ਸਭ ਜਾਣਦੇ ਹਨ ਕਿ ਕਿਸੇ ਬੋਲੀ ਦੀ ਲਿਪੀ ਉਸ ਬੋਲੀ ਦੇ ਸ਼ਬਦਾਂ ਦੀਆਂ ਮੁੱਢਲੀਆਂ ਆਵਾਜ਼ਾਂ ਨੂੰ ਨਿਖੇੜ ਕੇ ਹਰ ਇਕ ਵੱਖਰੀ ਆਵਾਜ਼ ਨੂੰ ਵੱਖੋ-ਵੱਖ ਅੱਖਰਾਂ ਵਿਚ ਰੂਪਮਾਨ ਕਰਦੀ ਹੈ। ਸੰਸਕ੍ਰਿਤ ਨੂੰ ਲਿਖਣ ਲਈ ਦੇਵਨਾਗਰੀ ਅੱਖਰ ਘੜੇ ਗਏ। ਇਸ ਵਿਚ 14 ਸ੍ਵਰ ਮੰਨੇ ਜਾਂਦੇ ਹਨ ਅਤੇ ਕਈ ਵੇਰ ਬਿੰਦੀ ਤੇ ਵਿਸਰਗਾਂ ਵੀ ਨਾਲ ਰਲਾ ਦਿੱਤੀਆਂ ਜਾਂਦੀਆਂ ਹਨ। 33 ਵਿਅੰਜਨ ਹਨ ਤੇ ਵਿਅੰਜਨ ਦੁੱਤ ਵੀ ਨਾਲ ਰਲਾ ਕੇ ਲਿਖੇ ਜਾਂਦੇ ਹਨ। ਪ੍ਰਾਕ੍ਰਿਤਾਂ ਵਿਚ ਰਿ, ਰੀ ਅਤੇ ਲ੍ਰਿ, ਲ੍ਰੀ ਦੀਆਂ ਆਵਾਜ਼ਾਂ ਛੱਡ ਦਿੱਤੀਆਂ ਗਈਆਂ। ਦੀਰਘ ਆ, ਈ, ਊ, ਏ, ਅਯੀ, ਓ, ਅਊ ਇਹ ਸਾਦੇ ਸ੍ਵਰ ਨਹੀਂ, ਦੋ

ਸੂਰਾਂ ਦੀ ਸੰਧੀ ਹੋ ਕੇ ਬਣਦੇ ਹਨ। ਇਸ ਲਈ ਸਾਦੇ ਸੂਰ ਕੁਲ ਤਿੰਨ ਹੀ ਰਹਿ ਗਏ, ਜੋ ਗੁਰਮੁਖੀ ਵਿਚ ਵੀ ਵਿਦਮਾਨ ਹਨ। ਦੋ ਆਵਾਜ਼ਾਂ 'ਐ' ਤੇ 'ਔ' ਪੰਜਾਬੀ ਵਿਚ ਨਵੀਆਂ ਆ ਗਈਆਂ ਅਤੇ 'ਅਈ' ਅਤੇ 'ਅਓ' ਛੱਡ ਦਿੱਤੀਆਂ ਗਈਆਂ। ਇਨ੍ਹਾਂ ਤਿੰਨ੍ਹਾਂ ਸੂਰਾਂ ਨਾਲ ਲਗਾਂ ਲਾ ਕੇ ਸਾਰੀਆਂ ਦਸ ਦੀਆਂ ਦਸ ਆਵਾਜ਼ਾਂ, ਸਾਦੀਆਂ ਤੇ ਰਲਵੀਆਂ ਪੂਰੀਆਂ ਕਰ ਦਿੱਤੀਆਂ ਗਈਆਂ। ਬਹੁਤੀਆਂ ਪ੍ਰਾਕ੍ਰਿਤਾਂ ਨੇ, ਜਿਨ੍ਹਾਂ ਵਿੱਚੋਂ ਇਕ ਤੋਂ ਪੰਜਾਬੀ ਜੰਮੀ, **ষ** ਤੇ **श** ਦੀ ਥਾਂ '**ਖ**' ਜਾਂ '**ਛ**' ਅਤੇ '**ਸ**' ਵਰਤਣਾ ਅਰੰਭ ਦਿੱਤਾ। ਪੰਜਾਬੀ ਵਿਚ '**ੜ**' ਦੀ ਆਵਾਜ਼ ਨਵੀਂ ਉਪਜ ਪਈ ਸੀ। ਸੋ ਗੁਰਮੁਖੀ ਵਿਚ 31 ਪੁਰਾਣੇ ਤੇ ਇਕ 'ੜ' ਕੁਲ 32 ਵਿਅੰਜਨ ਤਿੰਨ ਸੂਰਾਂ ਨਾਲ ਮਿਲਾ ਕੇ ਪੈਂਤੀ ਅੱਖਰਾਂ ਦੀ ਵਰਣਮਾਲਾ ਬਣ ਗਈ, ਜਿਹੜੀ ਕਿ ਪੰਜਾਬੀ ਬੋਲੀ ਨੂੰ ਚੰਗੀ ਤਰ੍ਹਾਂ ਲਿਖਤ ਵਿਚ ਲਿਆ ਸਕਦੀ ਸੀ। ਇਹ ਕਹਿਣਾ ਕਿ ਇਸ ਵਿਚ **ਸ਼ੀਨ**, **ਜ਼ਾਲ** ਆਦਿ ਦੀਆਂ ਆਵਾਜ਼ਾਂ ਲਈ ਅੱਖਰ ਨਹੀਂ, ਵਿਅਰਥ ਹੈ। ਇਹ ਅਵਾਜ਼ਾਂ ਸਾਡੀ ਬੋਲੀ ਵਿਚ ਫ਼ਾਰਸੀ ਦਾ ਪ੍ਰਭਾਵ ਹੈ। ਦੇਵਨਾਗਰੀ ਵਿਚ ਵੀ ذ ز ض ظ ਨੂੰ ਪ੍ਰਗਟ ਕਰਨ ਲਈ ਕੋਈ ਇਕ ਅੱਖਰ ਵੀ ਨਹੀਂ। ਇਸੇ ਤਰ੍ਹਾਂ ث س ص ਨੂੰ ਪ੍ਰਗਟ ਕਰਨ ਲਈ ਕੇਵਲ '**ਸ**' ਹੀ ਹੈ।

غ گ-ک ق-ا-ع-ہ ح-و ی (یائی معروف و مجہول) ਦੇ ਭੇਦ ਪ੍ਰਗਟ ਕਰਨ ਲਈ ਵੀ ਵੱਖਰੇ ਅੱਖਰ ਨਹੀਂ ਹਨ। ਇਸੇ ਤਰ੍ਹਾਂ ਦੇਵਨਾਗਰੀ ਵਿਚ ਅੰਗਰੇਜ਼ੀ **e** ਦੀ ਆਵਾਜ਼ ਜੋ Set, Bet, Get ਆਦਿ ਸ਼ਬਦਾਂ ਵਿਚ ਆਉਂਦੀ ਹੈ, ਲਿਖਤ ਵਿਚ ਠੀਕ ਪ੍ਰਗਟ ਨਹੀਂ ਕੀਤੀ ਜਾ ਸਕਦੀ। ਪ੍ਰੰਤੂ ਇਹ ਦੇਵਨਾਗਰੀ ਦਾ ਦੋਸ਼ ਨਹੀਂ, ਕਿਉਂ ਜੋ ਉਹ ਫ਼ਾਰਸੀ ਜਾਂ ਅੰਗਰੇਜ਼ੀ ਲਿਖਣ ਲਈ ਨਹੀਂ ਸੀ ਘੜੀ ਗਈ। ਇਸੇ ਤਰ੍ਹਾਂ ਗੁਰਮੁਖੀ ਵਰਣਮਾਲਾ ਵੀ ਪੰਜਾਬੀ ਬੋਲੀ ਲਈ ਉਪਜੀ ਸੀ ਅਤੇ ਉਹ ਇਸ ਬੋਲੀ ਨੂੰ ਲਿਖਤ ਵਿਚ ਬੰਨ੍ਹਣ ਲਈ ਹਰ ਤਰ੍ਹਾਂ ਸਮਰੱਥ ਹੈ। ਉਸ ਵਿਚ ਵੀ ਬਿੰਦੀ ਆਦਿ ਨਿਸ਼ਾਨੀਆਂ ਦੇ ਕੇ ਹੋਰ ਬਦੇਸ਼ੀ ਆਵਾਜ਼ਾਂ ਵੀ ਪ੍ਰਗਟ ਕਰਨ ਦਾ ਜਤਨ ਕੀਤਾ ਗਿਆ ਹੈ। ਯੂਰਪੀ ਵਿਦਵਾਨ ਸੰਸਕ੍ਰਿਤ ਸ਼ਬਦਾਂ ਨੂੰ ਰੋਮਨ ਅੱਖਰਾਂ ਵਿਚ ਕਈ ਨੁਕਤੇ ਨਿਸ਼ਾਨੀਆਂ ਲਾ ਕੇ ਲਿਖ ਲੈਂਦੇ ਸਨ ਤੇ ਉਚਾਰਣ ਵੀ ਠੀਕ ਕਰ ਲੈਂਦੇ ਸਨ। ਸੋ ਕੋਈ ਵੀ ਬੋਲੀ ਕਿਸੇ ਵੀ ਲਿਪੀ ਵਿਚ ਬਿੰਦੀਆਂ ਜਾਂ ਹੋਰ ਨਿਸ਼ਾਨੀਆਂ ਲਾ ਕੇ ਲਿਖੀ ਜਾ ਸਕਦੀ ਹੈ, ਪ੍ਰੰਤੂ ਇਸ ਦਾ ਇਹ ਭਾਵ ਨਹੀਂ ਕਿ ਉਸ ਦੀ ਆਪਣੀ ਵਰਣਮਾਲਾ ਵਿਅਰਥ ਹੈ ਤੇ ਉਸ ਨੂੰ ਛੱਡ ਦਿੱਤਾ ਜਾਵੇ।



ਇਹ ਵੀ ਇਕ ਭੁਲੇਖਾ ਹੈ ਕਿ ਗੁਰਮੁਖੀ ਲਿਪੀ ਦੇਵਨਾਗਰੀ ਦੇ ਅੱਖਰ ਤੋੜ ਫੋੜ ਕੇ ਬਣਾਈ ਗਈ ਹੈ। ਸ. ਜੀ.ਬੀ. ਸਿੰਘ ਨੇ ਆਪਣੀ ਪੁਸਤਕ ਵਿਚ ਲਿਖਿਆ ਹੈ ਕਿ ਗੁਰਮੁਖੀ ਦਾ ਦੇਵਨਾਗਰੀ ਨਾਲ ਟਾਕਰਾ ਕਰੀਏ ਤਾਂ:

1. ਦੋਹਾਂ ਵਿਚ ਦੋ ਅੱਖਰ ਸਾਂਝੇ ਹਨ।
2. ਦੋਹਾਂ ਦੇ ਪੰਜ ਅੱਖਰ ਮਿਲਦੇ ਹਨ।
3. ਦੋਹਾਂ ਦੇ ਚੌਦਾਂ ਅੱਖਰ ਬਿਲਕੁਲ ਨਹੀਂ ਮਿਲਦੇ।
4. ਦੋਹਾਂ ਦੇ ਚੌਦਾਂ ਅੱਖਰ ਕੁਝ ਕੁਝ ਮਿਲਦੇ ਹਨ।

ਇਸ ਦੇ ਮੁਕਾਬਲੇ 'ਤੇ ਜੇ ਟਾਕਰੀ ਦੇ ਅੱਖਰ ਵੇਖੀਏ ਤਾਂ ਗੁਰਮੁਖੀ ਨਾਲ:

1. ਪੰਦਰਾਂ ਅੱਖਰ ਸਾਂਝੇ ਹਨ।
2. ਪੰਜ ਅੱਖਰ ਮਿਲਦੇ ਜੁਲਦੇ ਹਨ।
3. ਪੰਜ ਅੱਖਰ ਕੁਝ ਕੁਝ ਮਿਲਦੇ ਹਨ।
4. ਅੱਠ ਅੱਖਰ ਬਿਲਕੁਲ ਨਹੀਂ ਮਿਲਦੇ।

ਗੁਰਮੁਖੀ, ਟਾਕਰੀ ਨਾਲ ਬਹੁਤ ਵਧੀਕ ਮਿਲਦੀ ਹੈ। ਟਾਕਰੀ, ਪੰਜਾਬ ਦੇ ਪਹਾੜਾਂ ਦੀ ਲਿਪੀ ਹੈ। ਗੁਰਮੁਖੀ ਅਤੇ ਟਾਕਰੀ ਜ਼ਰੂਰ ਕਿਸੇ ਸਾਂਝੇ ਸੋਮੇ ਵਿੱਚੋਂ ਨਿਕਲੀਆਂ ਹੋਸਣ, ਪਰ ਦੇਵਨਾਗਰੀ ਨਾਲ ਇਨ੍ਹਾਂ ਦਾ ਦੂਰ ਦਾ ਸਾਕ ਹੈ।

ਗੁਰਮੁਖੀ, ਸ਼ਾਰਦਾ ਦੇ ਵੀ ਵਧੀਕ ਨੇੜੇ ਹੈ। ਸੱਤ ਅੱਖਰ ਸਾਂਝੇ ਅਤੇ ਬਾਰ੍ਹਾਂ ਮਿਲਦੇ ਹਨ। ਗ੍ਰੀਅਰਸਨ ਨੇ ਗੁਰਮੁਖੀ ਸ਼ਾਰਦਾ ਵਿੱਚੋਂ ਨਿਕਲੀ ਲਿਖ ਦਿੱਤਾ ਹੈ, ਪ੍ਰੰਤੂ ਇਹ ਠੀਕ ਨਹੀਂ। ਉਹ ਜੇ ਟਾਕਰੀ ਨਾਲ ਮੁਕਾਬਲਾ ਕਰਦਾ ਤਾਂ ਕਿਸੇ ਹੋਰ ਸਿੱਟੇ 'ਤੇ ਅਪੜਦਾ।

ਕਿਸੇ ਬੋਲੀ ਤੇ ਉਸ ਦੀ ਲਿਪੀ ਦਾ ਘਣਾ ਸੰਬੰਧ ਹੁੰਦਾ ਹੈ। ਸਮੇਂ ਦੇ ਲੰਘਣ ਨਾਲ ਉਸ ਬੋਲੀ ਦੀ ਵਰਣਮਾਲਾ, ਉਸ ਬੋਲੀ ਦੇ ਅੱਖਰਾਂ ਨਾਲ, ਕਈ ਤਰ੍ਹਾਂ ਦੀਆਂ ਯਾਦਾਂ, ਕਈ ਤਰ੍ਹਾਂ ਦੀਆਂ ਪ੍ਰਸਥਿਤੀਆਂ ਜੁੜ ਜਾਂਦੀਆਂ ਹਨ। ਲਿਪੀ ਵਿਚ ਤਬਦੀਲੀ ਕਰਨੀ ਉਸ ਬੋਲੀ ਦੀ ਰੂਹ ਨੂੰ ਖਿੱਚ ਲੈਣਾ ਹੈ। ਪੰਡਤ ਜਵਾਹਰ ਲਾਲ ਜੀ ਇਕ ਥਾਂ ਲਿਖਦੇ ਹਨ:



> A change in script is a very vital change for any language with a rich past, for the script is the most intimate part of its literature. Change the script and different word-pictures arise, different sounds and different ideas. An almost insurmountable tarrier is put up between the old literature and the new, and the former becomes a foreign language that is dead.
>
> [ਕਿਸੇ ਭਾਸ਼ਾ ਲਈ ਜਿਸ ਦਾ ਭੂਤਕਾਲ ਫਲਿਆ ਫੁੱਲਿਆ ਹੈ, ਲਿਪੀ ਦੀ ਤਬਦੀਲੀ ਇਕ ਅਹਿਮ ਤਬਦੀਲੀ ਹੈ, ਕਿਉਂ ਜੁ ਲਿਪੀ ਸਾਹਿੱਤ ਦਾ ਇਕ ਅਨਿਖੜ ਅੰਗ ਹੈ। ਲਿਪੀ ਬਦਲ ਦਿਓ ਤਾਂ ਹੋਰ ਦੇ ਹੋਰ ਸ਼ਬਦ-ਚਿੱਤਰ ਸਾਮ੍ਹਣੇ ਆ ਖਲੋਂਦੇ ਹਨ; ਹੋਰ ਦੀਆਂ ਹੋਰ ਆਵਾਜ਼ਾਂ ਤੇ ਹੋਰ ਦੇ ਹੋਰ ਖ਼ਿਆਲ। ਪੁਰਾਣੇ ਅਤੇ ਨਵੇਂ ਸਾਹਿੱਤ ਵਿਚਕਾਰ ਇਕ ਨਾ ਸਰ ਹੋ ਸਕਣ ਵਾਲੀ ਕੰਧ ਆ ਖੜੋਂਦੀ ਹੈ ਅਤੇ ਪੁਰਾਣਾ ਸਾਹਿੱਤ, ਇਕ ਬਦੇਸ਼ੀ ਭਾਸ਼ਾ (ਜੋ ਮਰ ਚੁੱਕੀ ਹੋਵੇ) ਪ੍ਰਤੀਤ ਹੋਣ ਲੱਗਦਾ ਹੈ।]

ਇਸ ਤੋਂ ਵਧੀਕ ਸੁਹਣੀ ਤਰ੍ਹਾਂ ਤੇ ਜ਼ੋਰਦਾਰ ਲਫ਼ਜ਼ਾਂ ਵਿਚ ਮੈਂ ਆਪਣੇ ਖ਼ਿਆਲ ਨਹੀਂ ਗੁੰਦ ਸਕਦਾ।

ਪੰਜਾਬੀ ਅੱਖਰਾਂ ਤੇ ਪੰਜਾਬੀ ਬੋਲੀ ਦਾ ਹਜ਼ਾਰ ਸਾਲ ਤੋਂ ਪੁਰਾਣਾ ਸੰਬੰਧ ਚਲਿਆ ਆਉਂਦਾ ਹੈ। ਇਹ ਉਹ ਅੱਖਰ ਹਨ ਜਿਨ੍ਹਾਂ ਵਿਚ ਸਾਡੇ ਵੱਡੇ-ਵਡੇਰੇ ਤੀਰਥ-ਯਾਤਰਾ

ਕਰਨ ਗਏ ਹਰਿਦੁਆਰ, ਅਮਰ ਨਾਥ, ਕਾਂਗੜਾ ਆਦਿ ਤੀਰਥਾਂ 'ਤੇ, ਪਾਂਡਿਆਂ ਪਾਸ ਆਪਣੇ ਹਸਤਾਖ਼ਰ ਛੱਡ ਆਏ ਸਨ, ਜੋ ਲਾਲਾ ਸ਼ਿਵ ਦਿਆਲ ਸਾਹਿਬ ਸੇਠ, ਇੰਨਸਪੈਕਟਰ ਔਫ਼ ਸਕੂਲਜ਼ ਦੀ ਗਵਾਹੀ ਅਨੁਸਾਰ ਗੁਰੂ ਨਾਨਕ ਦੇਵ ਜੀ ਤੋਂ ਢੇਰ ਚਿਰ ਪਹਿਲਾਂ ਦੇ ਹਨ। ਇਹ ਉਹ ਅੱਖਰ ਹਨ, ਜਿਨ੍ਹਾਂ ਨੂੰ ਸੁਰਜੀਤ ਰੱਖ ਕੇ ਗੁਰੂ ਨਾਨਕ ਦੇਵ ਜੀ ਨੇ ਪੁਰਾਤਨ ਭਾਰਤੀ ਸੰਸਕ੍ਰਿਤੀ ਨੂੰ ਮੁਰਦਾ ਹੋਣ ਤੋਂ ਬਚਾਇਆ। ਇਹ ਉਹ ਅੱਖਰ ਹਨ ਜਿਨ੍ਹਾਂ ਰਾਹੀਂ ਨਵਾਂ ਆਤਮਿਕ ਜੀਵਨ ਪ੍ਰਾਪਤ ਕਰ ਕੇ ਪੰਜਾਬ ਮੁੜ ਗ਼ੁਲਾਮੀ ਦਾ ਜੂਲ੍ਹਾ ਲਾਹੁਣ ਵਿਚ ਸਫਲ ਹੋਇਆ।

ਅੰਤ ਵਿਚ ਮੇਰੀ ਹਰ ਇਕ ਪੰਜਾਬੀ ਅੱਗੇ ਸਨਿਮਰ ਬੇਨਤੀ ਹੈ ਕਿ ਆਪੋ ਵਿਚ ਦੀ ਤਕਰਾਰ ਪੁੱਗਦੀ ਨਹੀਂ। ਇਹ ਸਾਡੀ ਤੇ ਪ੍ਰਾਂਤ ਦੀ ਅਧੋਗਤੀ ਦਾ ਕਾਰਨ ਬਣੇਗਾ। ਇਸ ਲਈ ਆਓ, ਭਰਾਵਾਂ ਵਾਂਗ ਰਲ ਕੇ ਰਹੀਏ ਅਤੇ ਦੇਸ਼ ਦੇ ਆਗੂਆਂ ਦੇ ਕੀਤੇ ਫ਼ੈਸਲੇ ਨੂੰ ਆਰਾਮ ਨਾਲ ਮੰਨ ਲਈਏ ਅਤੇ ਸੁੱਤੀਆਂ ਕਲਾਂ ਨੂੰ ਮੁੜ ਨਾ ਜਗਾਈਏ।

# ਸੁਆਗਤੀ ਭਾਸ਼ਣ

[ਜਿਹੜਾ, ਪ੍ਰਿੰਸੀਪਲ ਜੋਧ ਸਿੰਘ ਐਮ.ਏ., ਐਮ.ਐਲ.ਸੀ., ਪ੍ਰਧਾਨ, ਪੰਜਾਬੀ ਸਾਹਿਤ ਅਕਾਡਮੀ ਤੇ ਸੁਆਗਤ ਕਮੇਟੀ ਵੱਲੋਂ ਪਹਿਲੀ ਮਈ 1955 ਨੂੰ ਪੰਜਾਬੀ ਸਾਹਿੱਤ ਅਕਾਡਮੀ ਦੀ ਪਹਿਲੀ ਪੰਜਾਬੀ ਕਾਨਫਰੰਸ ਲੁਧਿਆਣਾ ਵਿਚ ਪੜ੍ਹਿਆ ਗਿਆ।]

ਪ੍ਰਧਾਨ ਜੀ, ਸ੍ਰੀ ਬ੍ਰਿਸ਼ਭਾਨ ਜੀ, ਪ੍ਰਤਿਨਿਧ ਸੱਜਣੋਂ ਤੇ ਬੀਬੀਓ!

ਮੈਂ ਪੰਜਾਬੀ ਸਾਹਿੱਤ ਅਕਾਡਮੀ ਵੱਲੋਂ ਪ੍ਰਧਾਨ ਜੀ, ਸ੍ਰੀ ਬ੍ਰਿਸ਼ਭਾਨ ਜੀ ਅਤੇ ਉਨ੍ਹਾਂ ਸੱਜਣਾਂ ਤੇ ਬੀਬੀਆਂ ਦਾ ਜਿਨ੍ਹਾਂ ਆਪਣਾ ਸਮਾਂ ਖ਼ਰਚ ਕੇ ਤੇ ਖੇਚਲ ਕਰ ਕੇ ਇਥੇ ਦਰਸ਼ਨ ਦਿੱਤੇ ਹਨ, ਹਾਰਦਿਕ ਧੰਨਵਾਦ ਪੇਸ਼ ਕਰਦਾ ਹਾਂ ਅਤੇ ਸੱਚੇ ਦਿਲੋਂ 'ਜੀ ਆਇਆਂ' ਆਖਦਾ ਹਾਂ। ਜੋ ਦਿਲਚਸਪੀ ਇਸ ਅਕਾਡਮੀ ਦੇ ਕੰਮ ਵਿਚ ਤੁਸਾਂ ਪ੍ਰਗਟ ਕੀਤੀ ਹੈ, ਉਸ ਤੋਂ ਮੈਨੂੰ ਪੂਰਾ ਨਿਸਚਾ ਹੋ ਗਿਆ ਹੈ ਕਿ ਛੇਤੀ ਹੀ ਇਹ ਸੰਸਥਾ ਉਨ੍ਹਾਂ ਮਨੋਰਥਾਂ ਨੂੰ ਪੂਰਾ ਕਰਨ ਦੇ ਯੋਗ ਹੋ ਜਾਏਗੀ, ਜੋ ਇਸ ਨੇ ਆਪਣੇ ਮੂਹਰੇ ਰੱਖੇ ਹਨ।



ਮੈਨੂੰ ਸ਼ੋਕ ਹੈ ਕਿ ਸਾਡੇ ਪ੍ਰਾਂਤ ਵਿਚ ਪ੍ਰਾਂਤਿਕ ਬੋਲੀ ਸੰਬੰਧੀ ਮਤਭੇਦ ਇਸ ਹੱਦ ਤੀਕ ਪੁੱਜ ਗਿਆ ਹੈ ਕਿ ਇਥੋਂ ਦੀ ਸਰਕਾਰ ਨੂੰ ਅਮਨ ਭੰਗ ਹੋਣ ਦਾ ਖ਼ਤਰਾ ਪੈਦਾ ਹੋ ਗਿਆ ਹੈ। ਜਦੋਂ ਦੀ ਭਾਰਤ ਦੀ ਵੰਡ ਦੋ ਭਾਗਾਂ ਵਿਚ ਹੋਈ, ਤਦੋਂ ਦੀ ਇਸ ਪ੍ਰਾਂਤ ਵਿਚ ਪ੍ਰਾਂਤਿਕ ਬੋਲੀ ਦਾ ਝਗੜਾ ਅਰੰਭ ਹੋ ਗਿਆ। ਭਾਵੇਂ ਭਾਰਤ ਸਰਕਾਰ ਦੇ ਵਿੱਦਿਆ ਵਿਭਾਗ ਦੇ 10 ਅਗਸਤ, 1948 ਦੇ ਮਤੇ ਰਾਹੀਂ ਜੋ ਗਜ਼ਟ ਔਫ਼ ਇੰਡੀਆ ਤਰੀਕ 14 ਅਗਸਤ 1948 ਦੇ ਪੰਨੇ 1000 'ਤੇ ਪ੍ਰਕਾਸ਼ਿਤ ਹੋਇਆ ਹੈ, ਪੰਜਾਬੀ ਨੂੰ ਪੰਜਾਬ ਦੀ ਇਕ ਹਿੱਸੇ ਦੀ ਪ੍ਰਾਂਤਿਕ ਬੋਲੀ ਮੰਨਿਆ ਗਿਆ ਤਾਂ ਵੀ ਸਾਡੇ ਕਈ ਪੱਕੀ ਉਮਰ ਵਾਲੇ ਪੜ੍ਹੇ-ਲਿਖੇ ਆਗੂ ਇਹੋ ਹੀ ਰੱਟ ਲਗਾਂਦੇ ਰਹੇ ਕਿ ਪੰਜਾਬੀ ਕੋਈ ਬੋਲੀ ਹੀ ਨਹੀਂ। ਇਹ ਹਿੰਦੀ ਦੀ ਇਕ ਵਿਕ੍ਰਿਤ ਉਪ-ਬੋਲੀ ਹੈ। ਉਨ੍ਹਾਂ ਨੂੰ ਇਹ ਭੁੱਲ ਗਿਆ ਕਿ ਪੰਜਾਬੀ ਬੋਲੀ ਨੇ ਲਗਪਗ ਹੁਣ ਦਾ ਰੂਪ ਬਾਰ੍ਹਵੀਂ ਸਦੀ ਵਿਚ ਹੀ ਧਾਰਨ ਕਰ ਲਿਆ ਸੀ ਅਤੇ ਮੁਹਾਵਰੇ ਦੀ ਠੁਕ ਵੀ ਉਦੋਂ ਤੀਕ ਅਜਿਹੀ ਬੱਝ ਚੁੱਕੀ ਸੀ ਕਿ ਸ਼ੇਖ਼ ਫ਼ਰੀਦ ਜੀ ਪਾਕਪਟਨ ਵਾਲੇ ਆਪਣੇ ਸ਼ਬਦ ਤੇ ਸਲੋਕ ਸੁੰਦਰ ਤੇ ਸੱਜਵੀਂ ਸ਼ੈਲੀ ਵਿਚ ਉਚਾਰ ਗਏ, ਜਿਨ੍ਹਾਂ ਦਾ ਸਵਾਦ ਹੁਣ ਤੀਕ ਪਾਠਕ-ਜਨ ਮਾਣ ਰਹੇ ਹਨ। ਉਦੋਂ ਖੜੀ ਬੋਲੀ, ਜਿਸ ਨੂੰ ਅੱਜ-ਕੱਲ੍ਹ 'ਹਿੰਦੀ' ਆਖਦੇ ਹਨ, ਅਜੇ ਨਿੰਮੀ ਵੀ ਨਹੀਂ ਸੀ। ਸ੍ਰੀ ਓਮ ਪ੍ਰਕਾਸ਼ ਕਹੋਲ ਨੇ ਪੰਜਾਬੀ ਸ਼ਬਦਾਵਲੀ ਦੀ ਪ੍ਰਾਚੀਨਤਾ ਉਪਰ ਜੋ ਲੇਖ ਛਾਪੇ ਹਨ, ਉਨ੍ਹਾਂ ਵਿਚ ਇਹ ਪ੍ਰਗਟ ਕਰਨ ਦਾ ਜਤਨ ਕੀਤਾ ਹੈ ਕਿ ਕਈ ਪੰਜਾਬੀ ਸ਼ਬਦਾਂ ਦੇ ਅਜੋਕੇ ਰੂਪ ਕੋਈ ਢਾਈ ਹਜ਼ਾਰ ਵਰ੍ਹਾ ਹੋਇਆ, ਹੋਂਦ ਵਿਚ ਆ

ਚੁੱਕੇ ਸਨ। ਜਿਸ ਬੋਲੀ ਦੀ ਸ਼ਬਦਾਵਲੀ ਨੇ ਖੜੀ ਬੋਲੀ ਨੂੰ ਜਨਮ ਦੇਣ ਵਿਚ ਬਹੁਤ ਸਾਰਾ ਹਿੱਸਾ ਪਾਇਆ ਹੋਵੇ, ਉਸ ਨੂੰ ਉਸ ਬੋਲੀ ਦਾ ਵਿਗੜਿਆ ਹੋਇਆ ਰੂਪ ਸਿੱਧ ਕਰਨ ਦਾ ਜਤਨ ਕਰਨਾ ਅਗਿਆਨਤਾ ਦੀ ਹੱਦ ਹੈ। ਪਰ ਕੁਝ ਕਾਰਨਾਂ ਕਰਕੇ ਇਹ ਜਤਨ ਹੁਣ ਲਗਪਗ ਮੁੱਕ ਗਿਆ ਹੈ। ਭਾਰਤ ਸਰਕਾਰ ਦੇ ਮਤੇ ਦੀ ਪ੍ਰਕਾਸ਼ਨਾ ਨੇ, ਜਿਸ ਵਿਚ ਪੰਜਾਬੀ ਨੂੰ ਇਕ ਵੱਖਰੀ ਬੋਲੀ ਪ੍ਰਵਾਨ ਕੀਤਾ ਗਿਆ, ਉਨ੍ਹਾਂ ਦੀਆਂ ਉਕਤੀਆਂ-ਜੁਗਤੀਆਂ ਨੂੰ ਰੱਦ ਤਾਂ ਅੱਗੇ ਹੀ ਕਰ ਦਿੱਤਾ ਸੀ ਪਰ ਹੁਣ ਉਹ ਲਗਪਗ ਮੁੱਕ ਹੀ ਗਈਆਂ ਹਨ। ਹੁਣ ਇਹ ਆਵਾਜ਼ਾਂ ਸੁਣੀਆਂ ਜਾ ਰਹੀਆਂ ਹਨ ਕਿ ਪੰਜਾਬੀ ਤਾਂ ਸਾਰੇ ਪ੍ਰਾਂਤ ਦੀ ਬੋਲੀ ਹੈ, ਵੱਖਰਾ ਭਾਗ ਥਾਪਣ ਦੀ ਕੀ ਲੋੜ ਹੈ ? ਹੁਣ ਬਹੁਤਾ ਜ਼ੋਰ ਇਸ ਗੱਲ 'ਤੇ ਦਿੱਤਾ ਜਾ ਰਿਹਾ ਹੈ ਕਿ ਪੰਜਾਬੀ ਬੋਲੀ ਨਾਲ ਗੁਰਮੁਖੀ ਲਿਪੀ ਕਿਉਂ ਲਾਜ਼ਮੀ ਥਾਪ ਦਿੱਤੀ ਗਈ ਹੈ ?

ਅਰੰਭ ਵਿਚ ਹੀ ਮੈਂ ਬੇਨਤੀ ਕਰ ਦਿਆਂ ਕਿ ਨਾ ਪੰਜਾਬੀ ਬੋਲੀ ਦਾ ਕੋਈ ਖ਼ਾਸ ਸੰਬੰਧ ਤੇ ਨਾ ਹੀ ਗੁਰਮੁਖੀ ਲਿਪੀ ਦਾ ਕੋਈ ਉਚੇਚਾ ਤਅੱਲਕ ਸਿੱਖ ਧਰਮ ਨਾਲ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ ਲੈਣ ਤੋਂ ਪਹਿਲੇ ਹੀ ਪੰਜਾਬੀ ਬੋਲੀ ਇਸ ਪ੍ਰਾਂਤ ਵਿਚ ਬੋਲੀ ਜਾਂਦੀ ਸੀ ਅਤੇ ਗੁਰਮੁਖੀ ਅੱਖਰ ਵੀ ਮੌਜੂਦ ਸਨ। ਇਹ ਅੱਖਰ ਉਸੇ ਤਰ੍ਹਾਂ ਹੀ ਬ੍ਰਹਮੀ ਲਿਪੀ ਵਿੱਚੋਂ ਨਿਕਲੇ ਸਨ ਜਿਕੁਰ ਹੋਰ ਪ੍ਰਾਂਤਿਕ ਬੋਲੀਆਂ ਦੇ ਅੱਖਰ। ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਸਮੇਂ ਚਾਰ ਲਿਪੀਆਂ ਹੋਰ ਇਸ ਪ੍ਰਾਂਤ ਵਿਚ ਵਰਤੀਆਂ ਜਾਂਦੀਆਂ ਸਨ : 'ਦੇਵਨਾਗਰੀ' ਜੋ ਆਮ ਤੌਰ 'ਤੇ ਸੰਸਕ੍ਰਿਤ ਲਈ ਵਰਤੀ ਜਾਂਦੀ ਹੈ ਅਤੇ ਪੁਰਾਣੀ ਦਿੱਲੀ ਦੀ ਕਮਿਸ਼ਨਰੀ ਵਿਚ ਪ੍ਰਾਂਤਿਕ ਬੋਲੀ ਲਈ ਵੀ; 'ਲੰਡੇ' ਜਾਂ 'ਮਹਾਜਨੀ' ਜੋ ਵਪਾਰੀ ਆਪਣੇ ਲੇਖੇ-ਜੋਖੇ ਲਈ ਵਰਤਦੇ ਸਨ; 'ਟਾਕਰੀ' ਜਾਂ 'ਠਾਕਰੀ', ਜੋ ਪਹਾੜੀ ਇਲਾਕੇ ਵਿਚ ਵਰਤੀ ਜਾਂਦੀ ਸੀ ਅਤੇ ਜਿਸ ਵਿਚ ਉਕਰੇ ਕਈ ਸ਼ਿਲਾਲੇਖ ਕਾਂਗੜੇ ਦੇ ਜ਼ਿਲ੍ਹੇ ਵਿਚ ਮਿਲੇ ਹਨ; ਅਤੇ 'ਸ਼ਾਰਦਾ', ਜੋ ਕਸ਼ਮੀਰ ਦੀ ਲਿਪੀ ਸੀ ਪਰ ਗਵਾਂਢ ਹੋਣ ਕਰਕੇ ਪੰਜਾਬ ਵਿਚ ਵੀ ਕਿਤੇ ਕਿਤੇ ਵਰਤੀ ਜਾਂਦੀ ਸੀ। ਪੰਡਿਤ ਗੌਰੀ ਸ਼ੰਕਰ ਜੀ ਆਪਣੀ ਪੁਸਤਕ *ਪ੍ਰਾਚੀਨ ਲਿਪੀ ਮਾਲਾ* ਵਿਚ ਲਿਖਦੇ ਹਨ :

> ਪੰਜਾਬੀ ਲਿਪੀ ਕੇ ਬਹੁਤ ਸੇ ਅਕਸ਼ਰ ਦੇਵਨਾਗਰੀ ਸੇ ਮਿਲਤੇ ਹੈਂ। ਗੁਰੂ ਅੰਗਦ ਕੇ ਪਹਿਲੇ ਪੰਜਾਬ ਮੇਂ ਬਹੁਧਾ ਮਹਾਜਨੀ ਲਿਪੀ ਹੀ ਵਯਵਹਾਰ ਮੈਂ ਪ੍ਰਚਲਿਤ ਥੀ। ਔਰ ਸੰਸਕ੍ਰਿਤ ਪੁਸਤਕ ਨਾਗਰੀ ਸੇ ਮਿਲਤੀ ਹੁਈ ਏਕ ਪੁਰਾਣੀ ਲਿਪੀ ਮੇਂ ਲਿਖੇ ਜਾਤੇ ਥੇ।

ਜਿਸ ਤੋਂ ਸਿੱਧ ਹੁੰਦਾ ਹੈ ਕਿ ਦੇਵਨਾਗਰੀ ਲਿਪੀ ਪੰਜਾਬ ਵਿਚ ਬਹੁਤ ਪੁਰਾਣੀ ਨਹੀਂ, ਕਿਉਂਜੁ ਸੰਸਕ੍ਰਿਤ ਪੁਸਤਕ ਵੀ ਕਿਸੇ ਹੋਰ ਪੁਰਾਣੀ ਲਿਪੀ ਵਿਚ ਲਿਖੇ ਜਾਂਦੇ ਸਨ ਜੋ ਨਾਗਰੀ ਨਾਲ ਮਿਲਦੀ ਜੁਲਦੀ ਸੀ। ਹੁਣ ਜੇ ਅਸੀਂ ਉਪਰ ਲਿਖੀਆਂ ਚੌਹਾਂ ਲਿਪੀਆਂ ਨਾਲ ਗੁਰਮੁਖੀ ਲਿਪੀ ਦਾ ਟਾਕਰਾ ਕਰੀਏ ਤਾਂ ਅਸੀਂ ਵੇਖਦੇ ਹਾਂ ਕਿ ਮਹਾਜਨੀ ਵਿਚ ਤਿੰਨ ਸੂਰ ਤੇ 27 ਵਿਅੰਜਨ ਹਨ। ਗੁਰਮੁਖੀ ਵਿਚ ਤਿੰਨ ਸੂਰ ਤੇ

32 ਵਿਅੰਜਨ, ਸ਼ਾਰਦਾ ਅਤੇ ਟਾਕਰੀ ਵਿਚ ਚਾਰ ਸੂਰ ਅਤੇ 33 ਵਿਅੰਜਨ ਹਨ। ਇਸ ਦੇ ਵਿਰੁੱਧ ਨਾਗਰੀ ਵਿਚ 16 ਸੂਰ ਅਤੇ 36 ਵਿਅੰਜਨ ਹਨ।

ਹੁਣ ਜੇ ਸ਼ਕਲਾਂ ਦਾ ਮੁਕਾਬਲਾ ਕਰੀਏ ਤਾਂ ਨਾਗਰੀ ਅਤੇ ਗੁਰਮੁਖੀ ਵਿਚ ਤਿੰਨ ਅੱਖਰ ਸਾਂਝੇ ਹਨ, ਛੇ ਅੱਖਰਾਂ ਦੀਆਂ ਸ਼ਕਲਾਂ ਮਿਲਦੀਆਂ ਹਨ। ਭਾਵੇਂ ਚੌਹਾਂ ਦੀਆਂ ਆਵਾਜ਼ਾਂ ਵੱਖੋ-ਵੱਖਰੀਆਂ ਹਨ। 12 ਅੱਖਰਾਂ ਦੀਆਂ ਸ਼ਕਲਾਂ ਕੁਝ ਕੁਝ ਮਿਲਦੀਆਂ ਹਨ ਤੇ ਬਾਕੀ ਉੱਕੇ ਵੱਖ ਹਨ। ਜੇ ਟਾਕਰੀ ਅੱਖਰਾਂ ਨਾਲ ਮੇਲੀਏ ਤਾਂ 20 ਅੱਖਰ ਤਾਂ ਲਗਪਗ ਇੱਕੋ ਸ਼ਕਲ ਦੇ ਹਨ, ਛੇ ਅੱਖਰ ਕੁਝ ਕੁਝ ਮਿਲਦੇ ਹਨ ਅਤੇ ਅੱਠ ਨਹੀਂ ਮਿਲਦੇ। 'ੜ' ਪੰਜਾਬੀ ਵਿਚ ਨਵਾਂ ਅੱਖਰ ਹੈ। ਸ਼ਾਰਦਾ ਨਾਲ ਟਾਕਰਾ ਕਰਦਿਆਂ ਇਹ ਪਤਾ ਲੱਗਦਾ ਹੈ ਕਿ ਸੱਤ ਅੱਖਰ ਸਾਂਝੇ ਹਨ ਅਤੇ ਬਾਰ੍ਹਾਂ ਕੁਝ ਕੁਝ ਮਿਲਦੇ ਹਨ। ਸ਼ਾਰਦਾ ਦਾ ਗੁਰਮੁਖੀ ਨਾਲੋਂ ਨਾਗਰੀ ਨਾਲ ਵਧੀਕ ਮੇਲ ਹੈ। ਲੰਡੇ ਵੀ ਟਾਕਰੀ ਤੇ ਗੁਰਮੁਖੀ ਨਾਲ ਵਧੀਕ ਮਿਲਦੇ ਹਨ, ਜਿਸ ਤੋਂ ਇਹ ਸਿੱਟਾ ਨਿਕਲ ਸਕਦਾ ਹੈ ਕਿ ਬ੍ਰਹਮੀ ਵਿੱਚੋਂ ਦੋ ਭੈਣਾਂ ਜੰਮੀਆਂ। ਇਕ ਸ਼ਾਰਦਾ ਤੇ ਦੇਵਨਾਗਰੀ ਦੀ ਮਾਂ ਬਣੀ ਅਤੇ ਦੂਜੀ ਗੁਰਮੁਖੀ ਮਹਾਜਨੀ ਅਤੇ ਟਾਕਰੀ ਦੀ। ਗੁਰਮੁਖੀ ਪੈਂਤੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਮੌਜੂਦ ਸੀ। ਉਨ੍ਹਾਂ ਆਸਾ ਰਾਗ ਦੀ ਪੱਟੀ ਇਨ੍ਹਾਂ ਪੈਂਤੀ ਅੱਖਰਾਂ ਦੇ ਉਚਾਰਨ ਅਨੁਸਾਰ ਹੀ ਲਿਖੀ ਹੈ। ਜਿਸ ਪ੍ਰਕਾਰ ਮਹਾਤਮਾ ਬੁੱਧ ਜੀ ਨੇ ਆਪਣੇ ਪ੍ਰਚਾਰ ਲਈ ਸੰਸਕ੍ਰਿਤ ਦੀ ਥਾਂ ਪਾਲੀ ਨੂੰ ਚੁਣਿਆ, ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਆਮ ਜਨਤਾ ਤੀਕ ਆਪਣੀ ਸਿੱਖਿਆ ਪੁਚਾਉਣ ਲਈ ਉਨ੍ਹਾਂ ਦੀ ਬੋਲੀ ਨੂੰ ਆਪਣੀ ਸਿੱਖਿਆ ਦਾ ਮਾਧਿਅਮ ਬਣਾਇਆ ਅਤੇ ਉਸ ਦੇ ਲਿਖਣ ਲਈ ਲਿਪੀ ਵੀ ਉਹ ਚੁਣੀ ਜੋ ਉਨ੍ਹਾਂ ਵਿਚ ਅੱਗੇ ਪ੍ਰਚੱਲਤ ਸੀ। ਗੁਰਮੁਖੀ ਅਤੇ ਦੇਵਨਾਗਰੀ ਲਿਪੀ ਵਿਚ ਇਹ ਭੇਦ ਹਨ। ਸੂਰ ਗੁਰਮੁਖੀ ਵਿਚ ਉਹੋ ਹੀ ਰੱਖੇ ਗਏ ਹਨ ਜੋ ਅਵੱਸ਼ਕ ਹਨ। ਦੁੱਤ ਸੂਰਾਂ ਲਈ ਜੋ ਲਘੂ ਸੂਰਾਂ ਦੀ ਸੰਧੀ ਤੋਂ ਬਣਦੇ ਹਨ, ਵੱਖਰੇ ਵੱਖਰੇ ਨਹੀਂ ਬਣਾਏ ਗਏ। ਇਨ੍ਹਾਂ ਆਵਾਜ਼ਾਂ ਨੂੰ ਤਿੰਨਾਂ ਸੂਰਾਂ ਨਾਲ ਲਗਾਂ-ਮਾਤ੍ਰਾਂ ਲਾ ਕੇ ਪ੍ਰਗਟ ਕੀਤਾ ਹੈ। **ਆ, ਈ, ਏ, ਅਈ, ਓ, ਅਊ** ਇਹ ਅਵਾਜ਼ਾਂ ਦੋ ਦੋ ਸੂਰਾਂ ਨੂੰ ਮੇਲ ਕੇ ਬਣੀਆਂ ਹਨ। ਇਨ੍ਹਾਂ ਲਈ ਗੁਰਮੁਖੀ ਵਿਚ ਵੱਖਰੇ ਚਿੰਨ੍ਹ ਨਹੀਂ। **ਰਿ, ਰੀ, ਲ੍ਰਿ, ਲ੍ਰੀ**, ਸੂਰ ਜਿਨ੍ਹਾਂ ਅਵਾਜ਼ਾਂ ਨੂੰ ਪ੍ਰਗਟ ਕਰਦੇ ਹਨ, ਉਹ ਤਾਂ ਪ੍ਰਾਕ੍ਰਿਤਾਂ ਦੇ ਸਮੇਂ ਹੀ ਬਦਲ ਚੁੱਕੀਆਂ ਸਨ, ਉਨ੍ਹਾਂ ਲਈ ਅੱਖਰ ਕਾਇਮ ਕਰਨ ਦੀ ਲੋੜ ਹੀ ਨਹੀਂ ਸੀ। ਐ ਅਤੇ ਔ ਦੋ ਅਵਾਜ਼ਾਂ ਪੰਜਾਬੀ ਵਿਚ ਹਨ। ਜੇ ਇਨ੍ਹਾਂ ਨੂੰ ਲਿਖਣ ਲਈ ਨਾਗਰੀ ਦੇ ਸੂਰ **ऐ** ਅਤੇ **औ** ਵਰਤੀਏ ਤਾਂ ਇਕ ਇਕ ਸੂਰ ਦੋ ਆਵਾਜ਼ਾਂ ਪ੍ਰਗਟ ਕਰਨ ਵਾਲਾ ਹੋ ਜਾਂਦਾ ਹੈ ਜਿਹੜਾ ਇਕ ਦੋਸ਼ ਬਣ ਜਾਂਦਾ ਹੈ। ਇਸ ਲਈ ਗੁਰਮੁਖੀ ਵਿਚ ਸੰਕੋਚ ਅਤੇ ਸੰਜਮ ਤੋਂ ਕੰਮ ਲਿਆ ਗਿਆ ਹੈ ਜੋ ਇਕ ਗੁਣ ਹੈ, ਔਗੁਣ ਨਹੀਂ।

3 ਵਿਅੰਜਨ **क्ष, त्र, ज्ञ** ਜੋ ਗੁਰਮੁਖੀ ਨੇ ਛੱਡੇ ਹਨ, ਉਹ ਦੁੱਤ ਹਨ। **श** ਅਤੇ **ष** ਪ੍ਰਾਕ੍ਰਿਤਾਂ ਸਮੇਂ ਹੀ ਵਰਤੋਂ ਵਿਚ ਨਹੀਂ ਸਨ ਰਹੇ। ਬਾਕੀ ਸਾਰੇ ਵਿਅੰਜਨਾਂ ਲਈ ਚਿੰਨ੍ਹ ਗੁਰਮੁਖੀ ਵਿਚ ਮੌਜੂਦ ਹਨ। **ੜ** ਨਵਾਂ ਵਿਅੰਜਨ ਘੜਿਆ ਗਿਆ ਹੈ ਕਿਉਂ ਜੁ ਇਹ ਆਵਾਜ਼ ਪੰਜਾਬੀ ਸ਼ਬਦਾਂ ਵਿਚ ਆਮ ਵਰਤੀ ਜਾਂਦੀ ਹੈ। **ਹੋੜ, ਲੋੜ, ਮੋੜ,**

**ਕ੍ਰੋੜ, ਕੌੜ, ਜੋੜ** ਆਦਿ ਸ਼ਬਦ ਦਿਨ ਵਿਚ ਕਈ ਵਾਰੀ ਅਸੀਂ ਵਰਤਦੇ ਹਾਂ। ਬਾਕੀ ਜਿਹੋ ਜਿਹੀ ਦੇਵਨਾਗਰੀ ਲਿਪੀ ਉਚਾਰਨ ਅਨੁਸਾਰ ਸ਼ਬਦ ਲਿਖਣ ਵਿਚ ਸਮਰੱਥ ਹੈ, ਉਹੋ ਜਿਹੀ ਗੁਰਮੁਖੀ ਲਿਪੀ ਪੰਜਾਬੀ ਸ਼ਬਦ ਉਚਾਰਣ ਅਨੁਸਾਰ ਲਿਖਣ ਦੇ ਯੋਗ ਹੈ। ਇਸ ਲਈ ਦੇਵਨਾਗਰੀ ਵਿਚ ਕੋਈ ਖ਼ਾਸ ਵਿਸ਼ੇਸ਼ਤਾ ਨਹੀਂ ਜੋ ਗੁਰਮੁਖੀ ਨੂੰ ਛੋੜ ਕੇ ਅਸੀਂ ਦੇਵਨਾਗਰੀ ਵਰਤਣ ਲੱਗ ਜਾਈਏ। ਗੁਰਮੁਖੀ ਅੱਖਰ ਵਧੀਕ ਸਾਦੇ ਹਨ ਅਤੇ ਛੇਤੀ ਲਿਖੇ ਜਾ ਸਕਦੇ ਹਨ।

ਬਾਕੀ ਰਿਹਾ ਇਹ ਸਵਾਲ ਕਿ ਹਰ ਇਕ ਬਾਲਕ ਨੂੰ ਦੋ ਲਿਪੀਆਂ ਸਿੱਖਣੀਆਂ ਪੈਣਗੀਆਂ। ਇਹ ਔਕੜ ਤਾਮਲ, ਤੇਲਗੂ, ਕੰਨੜ, ਬੰਗਾਲੀ ਆਦਿ ਬੋਲੀਆਂ ਬੋਲਣ ਵਾਲੇ ਹਰ ਇਕ ਬਾਲਕ ਨੂੰ ਹੋਵੇਗੀ। ਰਾਸ਼ਟਰ ਭਾਸ਼ਾ ਹਰ ਇਕ ਲਈ ਪੜ੍ਹਨੀ ਜ਼ਰੂਰੀ ਹੈ, ਇਸ ਲਈ ਹਿੰਦੁਸਤਾਨ ਦੇ ਬਹੁਤ ਸਾਰੇ ਵਿਦਿਆਰਥੀਆਂ ਨੂੰ ਦੋ ਲਿਪੀਆਂ ਸਿੱਖਣੀਆਂ ਪੈਣਗੀਆਂ, ਸਿਵਾਏ ਉਨ੍ਹਾਂ ਪ੍ਰਦੇਸ਼ਾਂ ਦੇ ਜਿਨ੍ਹਾਂ ਦੀ ਬੋਲੀ ਹਿੰਦੀ ਹੈ।

ਹੋ ਸਕਦਾ ਹੈ ਕਿ ਕੁਝ ਚਿਰ ਮਗਰੋਂ ਭਾਰਤ ਵਿਚ ਵੀ ਇਹ ਖ਼ਿਆਲ ਚੱਲ ਪਵੇ ਕਿ ਕਿਉਂ ਨਾ ਸਭ ਪ੍ਰਾਂਤਿਕ ਬੋਲੀਆਂ ਇੱਕੋ ਲਿਪੀ ਵਿਚ ਲਿਖੀਆਂ ਜਾਣ ਜਿਸ ਤਰ੍ਹਾਂ ਸਾਰੀਆਂ ਯੂਰਪੀ ਬੋਲੀਆਂ, ਰੋਮਨ ਲਿਪੀ ਵਿਚ ਲਿਖੀਆਂ ਜਾਂਦੀਆਂ ਹਨ। ਪਰ ਇਸ ਕੰਮ ਲਈ ਜੋ ਲਿਪੀ ਵਰਤੀ ਜਾਏਗੀ, ਉਸ ਵਿਚ ਇਹ ਗੁਣ ਹੋਣਾ ਜ਼ਰੂਰੀ ਹੈ ਕਿ ਉਸ ਵਿਚ ਉਨ੍ਹਾਂ ਸਾਰੀਆਂ ਆਵਾਜ਼ਾਂ ਵਿਚ ਪ੍ਰਗਟ ਕਰਨ ਲਈ ਚਿੰਨ੍ਹ ਹੋਣ, ਜਿਹੜੀਆਂ ਪ੍ਰਾਂਤਿਕ ਬੋਲੀਆਂ ਵਿਚ ਹਨ ਅਤੇ ਹਿੰਦੀ ਵਿਚ ਨਹੀਂ। ਨਾਲੇ ਉਹ ਲਿਪੀ ਉਨ੍ਹਾਂ ਬੇਲੋੜੇ ਚਿੰਨ੍ਹਾਂ ਤੋਂ ਸਾਫ਼ ਕੀਤੀ ਜਾਵੇਗੀ ਜੋ ਉਨ੍ਹਾਂ ਆਵਾਜ਼ਾਂ ਨੂੰ ਪ੍ਰਗਟ ਕਰਦੇ ਹਨ ਜੋ ਹੁਣ ਵਰਤੋਂ ਵਿਚ ਨਹੀਂ ਰਹੀਆਂ। ਸਰਕਾਰ ਹਿੰਦ ਨੇ ਨਾਗਰੀ ਲਿਪੀ ਨੂੰ ਸੋਧਣ ਲਈ ਇਕ ਕਮੇਟੀ ਪਿੱਛੇ ਜੇਹੇ ਬਣਾਈ ਹੈ। ਹੌਲੀ ਹੌਲੀ ਜਦੋਂ ਇਕ ਸਾਂਝੀ ਲਿਪੀ ਵਿਕਸਤ ਹੋ ਜਾਏਗੀ, ਸਾਰੇ ਪ੍ਰਾਂਤਾਂ ਨੂੰ ਪ੍ਰੇਰਨਾ ਦੁਆਰਾ ਉਸ ਨੂੰ ਵਰਤਣ ਲਈ ਆਖਿਆ ਜਾ ਸਕਦਾ ਹੈ। ਪ੍ਰੰਤੂ ਇਹ ਕੰਮ ਪ੍ਰੇਮ ਤੇ ਪ੍ਰਚਾਰ ਨਾਲ ਸਿਰੇ ਚੜ੍ਹੇਗਾ, ਜ਼ੋਰ ਨਾਲ ਨਹੀਂ।



ਇਹ ਇਕ ਅਮਰ ਵਾਕਿਆ ਹੈ ਕਿ ਪੰਜਾਬੀ ਬੋਲੀ ਲਿਖਣ ਲਈ ਦੇਵਨਾਗਰੀ ਅਜੇ ਤੀਕ ਨਹੀਂ ਵਰਤੀ ਗਈ। ਕੋਈ ਪੰਜਾਬੀ ਦੀ ਵੱਡੀ ਤੇ ਉੱਘੀ ਪੁਰਾਣੀ ਪੁਸਤਕ ਇਨ੍ਹਾਂ ਅੱਖਰਾਂ ਵਿਚ ਲਿਖੀ ਨਹੀਂ ਮਿਲੀ। ਇਸ ਦੇ ਉਲਟ ਸੈਂਕੜੇ ਪੁਸਤਕਾਂ ਹਿੰਦੀ ਬੋਲੀ ਅਤੇ ਗੁਰਮੁਖੀ ਅੱਖਰਾਂ ਵਿਚ ਲਿਖੀਆਂ ਮਿਲਦੀਆਂ ਹਨ। ਮੈਂ ਤਾਂ ਸ੍ਰੀ ਮਦ ਭਗਵਤ ਗੀਤਾ ਸੰਸਕ੍ਰਿਤੀ ਬੋਲੀ ਤੇ ਗੁਰਮੁਖੀ ਅੱਖਰਾਂ ਵਿਚ ਲਿਖੀ ਵੇਖੀ ਹੈ। ਹੋ ਸਕਦਾ ਹੈ ਕਈ ਹੋਰ ਸੰਸਕ੍ਰਿਤੀ ਪੁਸਤਕਾਂ ਇਨ੍ਹਾਂ ਅੱਖਰਾਂ ਵਿਚ ਹੋਣ।

ਇਸ ਲਈ ਸਭ ਪੰਜਾਬੀਆਂ ਦੀ ਸੇਵਾ ਵਿਚ ਅਪੀਲ ਕਰਕੇ ਕਿ ਉਹ ਰਲ ਕੇ ਜੋ ਸਮਝੌਤਾ ਹੋਇਆ ਹੈ, ਉਸ 'ਤੇ ਈਮਾਨਦਾਰੀ ਨਾਲ ਅਮਲ ਕਰਨ। ਜਿਸ ਵੇਲੇ ਥੋੜੇ ਚਿਰ ਮਗਰੋਂ ਇਕ ਦੂਸਰੇ ਸੰਬੰਧੀ ਸ਼ੱਕ ਸ਼ਕੂਕ ਮਿਟ ਜਾਣਗੇ, ਫਿਰ ਰਲ ਕੇ ਬੈਠਣ ਨਾਲ ਕਈ ਹੋਰ ਗੱਲਾਂ ਵੀ ਨਿਜੱਠੀਆਂ ਜਾਣਗੀਆਂ। ਪਰ ਜੋ ਸਰਕਾਰ ਪੰਜਾਬ ਨੇ ਅੱਗੇ ਇਕ ਸਮਝੌਤੇ ਵਜੋ ਗੁਰ ਕੱਢਿਆ ਹੈ, ਉਹ ਹੀ ਵਰਤੋਂ ਵਿਚ ਨਾ ਆਇਆ

ਤਾਂ ਬਿਨਾਂ ਇਸ ਦੇ ਕਿ ਬਦਮਜ਼ਗੀ ਵਧੇ ਤੇ ਤ੍ਰੇੜਾਂ ਹੋਰ ਚੁੜੇਰੀਆਂ ਹੋ ਕੇ ਘਿਰਣਾ ਦਾ ਰੂਪ ਧਾਰਨ, ਸਿੱਟਾ ਕੁਝ ਨਹੀਂ ਨਿਕਲਣਾ।

ਇਹ ਸ਼ੱਕ ਤੇ ਘ੍ਰਿਣਾ ਭਵਿੱਖ ਵਿਚ ਕੀ ਰੂਪ ਧਾਰਨ ਕਰੇ, ਇਹ ਐਸ ਵੇਲੇ ਖ਼ਿਆਲਣਾ ਔਖਾ ਹੈ ਤੇ ਗੁਣਕਾਰੀ ਵੀ ਨਹੀਂ।

ਅੰਤ ਵਿਚ ਮੈਂ ਇਕ ਵਾਰ ਫਿਰ ਦਿਲੋਂ ਹਰ ਇਕ ਸੱਜਣ ਨੂੰ, ਜੋ ਇਸ ਸਮਾਗਮ ਵਿਚ ਸ਼ਾਮਲ ਹੋਇਆ ਹੈ, ਦਿਲੋਂ 'ਜੀ ਆਇਆਂ' ਆਖਦਾ ਹਾਂ

ਜੈ ਹਿੰਦ!

# ਗੁਰੂ ਨਾਨਕ ਬਾਣੀ

ਗੁਰਬਾਣੀ ਦੇ ਇਸ ਸੰਗ੍ਰਹਿ ਵਿਚ ਕੇਵਲ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਵੱਖ-ਵੱਖ ਸਿਰਲੇਖਾਂ ਹੇਠ ਅੰਕਿਤ ਕਰ ਕੇ, ਉਨ੍ਹਾਂ ਦੇ ਧਾਰਮਿਕ, ਸਦਾਚਾਰਕ, ਭਾਈਚਾਰਕ, ਨੈਤਿਕ ਵਿਚਾਰਾਂ ਅਤੇ ਸਿੱਧਾਂਤਾਂ ਨੂੰ ਪ੍ਰਗਟ ਕਰਨ ਦਾ ਜਤਨ ਕੀਤਾ ਗਿਆ ਹੈ। ਇਨ੍ਹਾਂ ਵਿਚਾਰਾਂ ਅਤੇ ਸਿੱਧਾਂਤਾਂ ਦਾ ਠੀਕ-ਠੀਕ ਮੁਲਾਂਕਣ ਕਰਨ ਲਈ ਇਹ ਜ਼ਰੂਰੀ ਹੈ ਕਿ ਅਸੀਂ ਉਨ੍ਹਾਂ ਦੇ ਇਸ ਸੰਸਾਰ ਵਿਚ ਆਉਣ ਦੇ ਸਮੇਂ ਪੰਜਾਬ ਵਿਚ ਇਨ੍ਹਾਂ ਚਹੁੰ ਖੇਤਰਾਂ ਵਿਚ ਜੋ ਸਥਿਤੀ ਸੀ, ਉਸ ਤੋਂ ਜਾਣੂ ਹੋਈਏ। ਹਿੰਦੁਸਤਾਨ ਦਾ ਇਹ ਭਾਗ ਇਸ ਲਈ ਉੱਘਾ ਹੈ ਕਿ ਵੇਦ ਮੰਤਰਾਂ ਦੇ ਉਚਾਰੇ ਜਾਣ ਦਾ ਸੁਭਾਗ ਇਸ ਨੂੰ ਪ੍ਰਾਪਤ ਹੋਇਆ। ਸੰਸਕ੍ਰਿਤ ਸ਼ਬਦਾਂ ਦਾ ਸ਼ੁੱਧ ਉਚਾਰਣ ਸਿੱਖਣ ਲਈ ਸਨਾਤਕ ਇਸ ਭਾਗ ਦੇ ਆਸ਼ਰਮਾਂ ਵਿਚ ਆਇਆ ਕਰਦੇ ਸਨ। ਸਭ ਤੋਂ ਵੱਡਾ ਸੰਸਕ੍ਰਿਤ ਵਿਆਕਰਣ ਲੇਖਕ ਇਸੇ ਭਾਗ ਦਾ ਜੰਮਪਲ ਸੀ। ਫਿਰ ਬੁੱਧ ਧਰਮ ਵੀ ਬੜੇ ਚਿਰ ਤੀਕ ਇਸੇ ਖੇਤਰ ਵਿਚ ਪ੍ਰਧਾਨ ਰਿਹਾ। ਤਕਸ਼ਿਲਾ ਦਾ ਵਿੱਦਿਆਪੀਠ ਇਸੇ ਪ੍ਰਦੇਸ਼ ਵਿਚ ਸਥਿਤ ਸੀ, ਪਰ ਗੁਰੂ ਨਾਨਕ ਸਾਹਿਬ ਦੇ ਆਗਮਨ ਸਮੇਂ ਬੁੱਧ ਧਰਮ ਇਥੇ ਲਗਪਗ ਖ਼ਤਮ ਹੀ ਹੋ ਚੁੱਕਿਆ ਸੀ, ਬ੍ਰਾਹਮਣਵਾਦ ਪ੍ਰਧਾਨ ਸੀ। ਜੈਨੀ ਸਨ ਥੋੜ੍ਹੇ ਥੋੜ੍ਹੇ ਕਿਸੇ ਕਿਸੇ ਸ਼ਹਿਰ ਵਿਚ, ਪਰ ਉਹ ਹਿੰਦੂ ਭਾਈਚਾਰੇ ਦਾ ਇਕ ਭਾਗ ਬਣ ਗਏ ਸਨ। ਦੋ ਹੀ ਧਰਮ ਬਹੁ-ਗਿਣਤੀ ਵਿਚ ਸਨ—ਹਿੰਦੂ ਅਤੇ ਮੁਸਲਮਾਨ। ਪ੍ਰੰਤੂ ਗੋਰਖ ਪੰਥੀ ਕੰਨ ਪਾਟੇ ਜੋਗੀਆਂ ਦਾ ਆਮ ਜਨਤਾ, ਹਿੰਦੂ ਅਤੇ ਮੁਸਲਮਾਨ ਦੋਹਾਂ 'ਤੇ ਕਾਫ਼ੀ ਪ੍ਰਭਾਵ ਸੀ। ਲੋਕਾਂ ਦਾ ਖ਼ਿਆਲ ਸੀ ਕਿ ਉਨ੍ਹਾਂ ਪਾਸ ਸਿੱਧੀਆਂ ਅਰਥਾਤ ਕਰਾਮਾਤੀ ਸ਼ਕਤੀਆਂ ਹਨ। ਜੋਗੀ ਜੰਤਰਾਂ, ਮੰਤਰਾਂ ਅਤੇ ਤੰਤਰਾਂ ਦੀ ਵਰਤੋਂ ਰਾਹੀਂ ਵੀ ਜਨਤਾ ਵਿਚ ਉੱਘੇ ਸਨ। ਜੋਗੀਆਂ ਦੇ ਵਰ ਤੋਂ ਬਰਕਤਾਂ ਹਾਸਲ ਕਰਨ ਦੇ ਲਾਲਚ ਨਾਲ ਜਾਂ ਸਰਾਪ ਦੇ ਡਰ ਤੋਂ ਲੋਕ ਉਨ੍ਹਾਂ ਦੀ ਸੇਵਾ ਕਰਦੇ ਅਤੇ ਕੋਈ ਕੋਈ ਗੁਰੂ ਵੀ ਧਾਰ ਲੈਂਦੇ ਸਨ। ਮੁਸਲਮਾਨ ਅਤੇ ਹਿੰਦੂ ਦੋਹਾਂ ਧਰਮਾਂ ਦੇ ਲੋਕ ਇਸ ਪੰਥ ਵਿਚ ਕਬੂਲ ਕਰ ਲਏ ਜਾਂਦੇ ਸਨ। ਪੂਰਨ ਭਗਤ ਅਤੇ ਰਾਂਝੇ ਦਾ ਇਸ ਮਤ ਨੂੰ ਧਾਰਨਾ ਇਸ ਗੱਲ ਦੀ ਉਦਾਹਰਣ ਹੈ।

ਹਿੰਦੂ ਨਾ ਕੇਵਲ ਚਹੁੰ ਵਰਨਾਂ ਵਿਚ ਵੰਡੇ ਹੋਏ ਸਨ, ਸਗੋਂ ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ ਆਪੋ ਵਿਚ ਵੀ ਕਈ ਜਾਤਾਂ-ਗੋਤਾਂ ਵਿਚ ਤਕਸੀਮ ਸਨ। ਇੱਕੋ ਵਰਣ ਦੀਆਂ ਜਾਤਾਂ ਵਿਚ ਵੀ ਉੱਚੀਆਂ-ਨੀਵੀਆਂ ਜਾਤਾਂ ਦਾ ਵਿਚਾਰ ਪਸਰ ਗਿਆ ਸੀ। ਇਨ੍ਹਾਂ ਚਹੁੰ ਵਰਨਾਂ ਤੋਂ ਵੱਖਰਾ ਇਕ ਤਬਕਾ ਚੰਡਾਲਾਂ ਦਾ ਸੀ, ਜਿਨ੍ਹਾਂ ਨਾਲ ਛੋਹਣਾ ਵੀ ਅਪਵਿੱਤਰ ਕਰ ਦਿੰਦਾ ਸੀ। ਆਧੁਨਿਕ ਹਿੰਦੂ ਚਿੰਤਕ ਭਾਵੇਂ

ਜਾਤ-ਪਾਤ ਦੇ ਵਿਰੁੱਧ ਹਨ, ਪਰ ਵਰਣ-ਵਿਵਸਥਾ ਦੀ ਅਜੇ ਵੀ ਪ੍ਰੋੜ੍ਹਤਾ ਕਰਦੇ ਹਨ। "ਮਨੁੱਖ ਕੋਈ ਨਿਰਪੇਖ ਵਿਅਕਤੀ ਨਹੀਂ। ਭਾਈਚਾਰੇ ਵਿਚ ਆਪਣੇ ਗੁਣ, ਸੁਭਾਵ ਤੇ ਕਰਮ ਅਨੁਸਾਰ ਉਹ ਕਿਸੇ ਟੋਲੇ ਦਾ ਭਾਗ ਹੈ, ਜਦੋਂ ਕਿ ਭਾਈਚਾਰੇ ਦੀ ਚਹੁੰ ਭਾਗਾਂ ਵਿਚ ਵੰਡ ਈਸ਼ਵਰ ਕ੍ਰਿਤ ਸਮਝੀ ਜਾਂਦੀ ਹੈ। ਇਸ ਦਾ ਭਾਵ ਇਹ ਹੈ ਕਿ ਆਤਮਿਕ-ਗਿਆਨ, ਪ੍ਰਬੰਧਕ-ਸ਼ਕਤੀ, ਕਿੱਤਿਆਂ ਅਨੁਸਾਰ ਉਤਪਾਦਨ ਅਤੇ ਦਿਲੋਂ ਮਨੋਂ ਸੇਵਾ ਕਿਸੇ ਵੀ ਭਾਈਚਾਰਕ ਬਣਤਰ ਦੇ ਜ਼ਰੂਰੀ ਭਾਗ ਹਨ। ਸੂਝਵਾਨਾਂ ਦਾ ਕੰਮ ਭਾਈਚਾਰਕ ਬਣਤਰ ਦੀ ਵਿਉਂਤ ਬਣਾਉਣਾ ਹੈ। ਸ਼ਕਤੀਵਾਨਾਂ ਦਾ ਕੰਮ ਉਸ ਨੂੰ ਪ੍ਰਵਾਨ ਚੜ੍ਹਾਉਣਾ ਹੈ ਅਰਥਾਤ ਉਸ ਅਧਿਕਾਰ ਨਾਲ ਪੁਸ਼ਟੀ ਦੇਣਾ ਹੈ ਜਿਸ ਦੇ ਮਗਰ ਬਲ ਹੈ ਅਤੇ ਜੋ ਕਿੱਤਿਆਂ ਦੇ ਜਾਣੂ ਕਾਰੀਗਰ ਹਨ, ਉਨ੍ਹਾਂ ਦਾ ਕੰਮ ਦਿਲੋਂ ਮਨੋਂ ਮਿਹਨਤ ਕਰਦੇ ਕਾਮਿਆਂ ਦੇ ਰਾਹੀਂ ਉਸ 'ਤੇ ਅਮਲ ਕਰਨਾ ਅਰਥਾਤ ਸਿਰੇ ਚੜ੍ਹਾਉਣਾ ਹੈ।"[1] ਅੱਗੇ ਜਾ ਕੇ ਇਸੇ ਯੁਕਤੀ 'ਤੇ ਬਲ ਦਿੰਦੇ ਹੋਏ ਫਿਰ ਲਿਖਿਆ ਹੈ: "ਕਿਉਂਕਿ ਇਕ ਵਿਅਕਤੀ ਇਕ ਭਾਈਚਾਰਕ ਹੋਂਦ ਹੈ, ਭਾਈਚਾਰਾ ਇਕ ਜ਼ਰੂਰੀ ਉਪਜਾਊ ਹੈ, ਜਿਸ ਰਾਹੀਂ ਉਸ ਦੀ ਸ਼ਖ਼ਸੀਅਤ ਵਿਕਾਸ ਕਰ ਸਕਦੀ ਹੈ। ਭਾਈਚਾਰੇ ਵਿਚ ਉਸ ਲਈ ਸੁਰੱਖਿਅਤ ਥਾਂ ਲੱਭਣੀ ਜ਼ਰੂਰੀ ਹੈ ਤਾਂ ਕਿ ਉਹ ਇਸ ਤੋਂ ਵਧੀਕ ਤੋਂ ਵਧੀਕ ਸਹਾਇਤਾ ਪ੍ਰਾਪਤ ਕਰ ਸਕੇ। ਆਪਣੀ ਰੁਚੀ ਅਨੁਸਾਰ ਮਨੁੱਖ ਚਹੁੰ ਕਿਸਮਾਂ ਵਿਚ ਆ ਪੈਂਦਾ ਹੈ—ਵਿਦਵਾਨ ਅਤੇ ਗਿਆਨਵਾਨ, ਸ਼ਕਤੀਵਾਨ ਅਤੇ ਕ੍ਰਿਆਸ਼ੀਲ, ਸੁਸਿਖਿਅਤ ਕਾਰੀਗਰ ਅਤੇ ਮਜ਼ਦੂਰ। ਮਨੁੱਖ ਦੀ ਕ੍ਰਿਆਸ਼ੀਲ ਰੁਚੀ ਦੇ ਉਭਰੇ ਹੋਏ ਅੰਸ਼, ਉਸ ਦੀ ਕਿਸਮ ਮੁਕੱਰਰ ਕਰ ਦਿੰਦੇ ਹਨ।"[2]



ਜਦੋਂ ਹਿੰਦੂਆਂ ਦਾ ਰਾਜ ਇਸ ਦੇਸ਼ ਵਿਚ ਸੀ, ਇਹ ਵਿਉਂਤ ਹੋ ਸਕਦਾ ਹੈ, ਠੀਕ ਭਾਂਤ ਚੱਲਦੀ ਰਹੀ ਹੋਵੇ ਜਿਸ ਅਨੁਸਾਰ ਮਨੁੱਖ ਆਪਣੇ ਗੁਣ, ਸੁਭਾਵ ਤੇ ਕਰਮ ਅਨੁਸਾਰ ਵਰਣ ਚੁਣ ਅਤੇ ਬਦਲ ਸਕਦਾ ਸੀ। ਪ੍ਰੰਤੂ ਜਦੋਂ ਵੱਸੋਂ ਵੱਧਦੀ ਗਈ, ਹਰ ਇਕ ਮਨੁੱਖ ਦਾ ਗੁਣ, ਕਰਮ ਅਤੇ ਸੁਭਾਵ ਪਰਖਣਾ ਅਸੰਭਵ ਹੋ ਗਿਆ ਤਾਂ ਵਰਣ ਜਨਮ 'ਤੇ ਹੀ ਥਾਪਿਆ ਜਾਣ ਲੱਗ ਪਿਆ। ਬ੍ਰਾਹਮਣ ਦੇ ਘਰ ਜੰਮਿਆ ਬ੍ਰਾਹਮਣ ਭਾਵੇਂ ਉਸ ਦੇ ਕਰਮਾਂ ਵਿਚ ਬ੍ਰਾਹਮਣਾਂ ਵਾਲਾ ਕੋਈ ਗੁਣ ਨਾ ਹੋਵੇ। ਜਿਉਂ ਜਿਉਂ ਸਮਾਂ ਲੰਘਦਾ ਗਿਆ, ਉੱਚ ਵਰਣ ਵਾਲੇ ਆਪਣੇ ਹੱਕਾਂ 'ਤੇ ਦ੍ਰਿੜ੍ਹ ਹੁੰਦੇ ਗਏ ਅਤੇ ਫ਼ਰਜ਼ਾਂ ਨੂੰ ਭੁੱਲਦੇ ਗਏ। ਆਵਾਗਵਨ ਦੇ ਸਿੱਧਾਂਤ ਤੋਂ ਇਕ ਯੁਕਤੀ ਆਪਣੀ ਪਦਵੀ ਨੂੰ ਬਰਕਰਾਰ ਰੱਖਣ ਲਈ ਉਨ੍ਹਾਂ ਘੜ ਲਈ। ਹਰ ਇਕ ਆਤਮਾ ਦਾ ਪੁਨਰ-ਜਨਮ ਉਸ ਦੇ ਪਿਛਲੇ ਜਨਮ ਦੀਆਂ ਰੁਚੀਆਂ ਅਨੁਸਾਰ ਉਸੇ ਵਰਣ ਵਿਚ ਹੁੰਦਾ ਹੈ, ਜਿਸ ਦੇ ਉਹ ਯੋਗ ਹੈ। ਇਸ ਲਈ ਮਨੁੱਖ ਜਿਸ ਵਰਣ ਵਿਚ ਜੰਮਿਆ ਹੈ, ਉਸ ਲਈ ਥਾਪੇ ਧਰਮ ਅਨੁਸਾਰ ਹੀ ਚੱਲਦਿਆਂ ਉਸ ਦੀ ਆਤਮਾ ਵਿਗਾਸ ਕਰ ਸਕਦੀ ਹੈ, ਪਰ ਇਹ ਯੁਕਤੀ ਠੀਕ ਨਹੀਂ ਜਾਪਦੀ। ਜੇ ਇਹ ਠੀਕ ਹੁੰਦੀ ਤਾਂ ਬ੍ਰਾਹਮਣ ਵਰਣ ਵਿਚ ਜੰਮੇ

---

1. *Eastern Religions and Western Thought* by Dr. Radha Krishanan, 2nd Edition, p. 356.
2. *ਉਹੀ,* ਪੰਨਾ 357.

ਲੋਕ ਤਿਆਗਸ਼ੀਲ, ਵਿੱਦਿਆ ਅਤੇ ਗਿਆਨ ਦੇ ਚਾਹਵਾਨ ਹੁੰਦੇ ਅਤੇ ਸ਼ੂਦਰਾਂ ਵਿਚ ਕੋਈ ਭਗਤ ਨਾ ਪੈਦਾ ਹੁੰਦਾ, ਪਰ ਇਹ ਵਾਕਿਆਤ ਦੇ ਉਲਟ ਹੈ।

ਇਸ ਵੰਡ ਨੇ ਇਕ ਨੁਕਸ ਹਿੰਦੂ ਭਾਈਚਾਰੇ ਵਿਚ ਪੈਦਾ ਕਰ ਦਿੱਤਾ। ਵਰਣ-ਧਰਮ ਅਨੁਸਾਰ ਕੇਵਲ ਕਸ਼ੱਤਰੀ ਹੀ ਹਥਿਆਰਬੰਦ ਰਹਿ ਗਏ। ਹੁਣ ਕਾਰੀਗਰਾਂ ਅਤੇ ਕਾਮਿਆਂ ਦੀ ਗਿਣਤੀ ਹਰ ਸਮਾਜ ਵਿਚ ਫ਼ੌਜੀਆਂ ਨਾਲੋਂ ਬਹੁਤ ਵੱਧ ਹੁੰਦੀ ਹੈ। ਸਿੱਟਾ ਇਹ ਨਿਕਲਿਆ ਕਿ ਬਹੁਤ ਥੋੜ੍ਹੇ ਲੋਕ ਦੇਸ਼ ਦੀ ਰਾਖੀ ਲਈ ਰਹਿ ਗਏ। ਇਕ ਹੋਰ ਮੰਦਾ ਫਲ ਇਹ ਨਿਕਲਿਆ: "ਰਾਜ ਦਾ ਕੰਮ ਕਾਨੂੰਨ ਅਤੇ ਦੇਸ਼-ਰੱਖਿਆ ਨੂੰ ਸੁਰੱਖਿਅਤ ਕਰਨ ਤੀਕ ਸੀਮਿਤ ਹੈ। ਲੋਕਾਂ ਨੂੰ ਇਹ ਖੁੱਲ੍ਹ ਸੀ ਕਿ ਉਹ ਆਪਣੇ ਮਾਮਲੇ ਰਵਾਇਤੀ ਨਿਯਮਾਂ ਅਤੇ ਰਸਮਾਂ ਅਨੁਸਾਰ ਹੱਲ ਕਰਨ। ਉਨ੍ਹਾਂ ਨੂੰ ਇਸ ਗੱਲ ਦੀ ਪ੍ਰਵਾਹ ਨਹੀਂ ਸੀ ਕਿ ਹਾਕਮ ਕੌਣ ਹੈ ਜਦ ਤਕ ਉਨ੍ਹਾਂ ਦੇ ਜੀਵਨ ਦਖ਼ਲ ਰਹਿਤ ਸਨ। ਇਕ ਝੰਡਾ ਉਤਨਾ ਹੀ ਚੰਗਾ ਸੀ ਜਿਤਨਾ ਦੂਜਾ, ਜੇ ਕਦੀ ਉਨ੍ਹਾਂ ਦਾ ਭਾਈਚਾਰਕ ਜੀਵਨ ਅੱਗੇ ਵਾਂਗ ਹੀ ਚੱਲਦਾ ਰਹੇ। ਇਸ ਰਵੱਈਏ ਦਾ ਸਿੱਟਾ ਇਹ ਸੀ ਕਿ ਦੇਸ਼ ਵਿਦੇਸ਼ੀ ਹਮਲਾਵਰਾਂ ਦਾ ਸ਼ਿਕਾਰ ਬਣ ਗਿਆ।"[3]

ਪਰ ਜਦੋਂ ਮੁਸਲਮਾਨ ਹਮਲਾਆਵਰਾਂ ਨੇ ਦੇਸ਼ 'ਤੇ ਵਿਜੈ ਪ੍ਰਾਪਤ ਕਰ ਕੇ ਹਿੰਦੁਸਤਾਨ 'ਤੇ ਆਪਣਾ ਰਾਜ ਕਾਇਮ ਕਰ ਲਿਆ ਤਾਂ ਹਿੰਦੂਆਂ ਲਈ ਇਕ ਹੋਰ ਸਮੱਸਿਆ ਖੜੀ ਹੋ ਗਈ: "ਇਸ ਪੁਰਾਤਨ ਭਾਰਤੀ ਅਰਥਾਤ ਹਿੰਦੂ ਦੁਨੀਆਂ ਵਿਚ ਦੋ ਵਿਘਨਕਾਰੀ ਅੰਸ਼, ਜਿਨ੍ਹਾਂ ਦੀ ਆਦਰਸ਼ਕ ਪਿੱਠਭੂਮੀ ਇਕ ਸੀ, ਆ ਵੜੇ, ਜਿਨ੍ਹਾਂ ਵਿਚ ਦੂਜੇ ਨੇ ਹਿੰਦੁਸਤਾਨੀ ਚਿੰਤਨ ਅਤੇ ਜੀਵਨ ਵਿਚ ਚੋਖਾ ਪਰਿਵਰਤਨ ਲੈ ਆਂਦਾ। ਇਹ ਸਨ ਅਰਬੀ, ਜਿਨ੍ਹਾਂ ਅੱਠਵੀਂ ਸਦੀ ਮਸੀਹੀ ਦੇ ਆਰੰਭ ਵਿਚ ਸਿੰਧ ਪ੍ਰਾਂਤ ਨੂੰ ਫ਼ਤਹਿ ਕਰ ਲਿਆ ਅਤੇ ਤੁਰਕ, ਜਿਨ੍ਹਾਂ ਅਫ਼ਗ਼ਾਨਿਸਤਾਨ ਤੋਂ ਲੁੱਟ-ਮਾਰ ਦੇ ਹਮਲੇ ਦਸਵੀਂ ਸਦੀ ਦੇ ਦੂਜੇ ਅੱਧ ਤੋਂ ਆਰੰਭ ਦਿੱਤੇ। ਅਫ਼ਗ਼ਾਨਿਸਤਾਨ ਪਹਿਲਾ ਹਿੰਦੂ ਇਲਾਕਾ ਸੀ ਜੋ ਹਿੰਦੁਸਤਾਨ ਤੋਂ ਖੋਹਿਆ ਗਿਆ। ਤੁਰਕਾਂ ਨੇ ਪੰਜਾਬ ਪ੍ਰਾਂਤ ਇਸਲਾਮ ਲਈ ਯਾਰ੍ਹਵੀਂ ਸਦੀ ਦੇ ਆਰੰਭ ਵਿਚ ਹੀ ਜਿੱਤ ਲਿਆ ਅਤੇ ਤੇਰ੍ਹਵੀਂ ਸਦੀ ਤੀਕ ਉਨ੍ਹਾਂ ਉੱਤਰੀ ਹਿੰਦੁਸਤਾਨ ਪੱਛਮੀ ਬੰਗਾਲ ਤੀਕ ਫ਼ਤਹਿ ਕਰ ਲਿਆ ਅਤੇ ਦਿੱਲੀ ਨੂੰ ਇਸ ਦਾ ਕੇਂਦਰ ਬਣਾ ਕੇ ਇਸ ਭਾਗ ਉੱਤੇ ਪੱਕੀ ਇਸਲਾਮੀ ਹਕੂਮਤ ਕਾਇਮ ਕਰ ਲਈ। ਉਨ੍ਹਾਂ ਦੀ ਸ਼ਹਿਨਸ਼ਾਹੀਨਤ ਅਠਾਰ੍ਹਵੀਂ ਸਦੀ ਦੇ ਅੱਧ ਤੀਕ ਸ਼ਕਤੀਸ਼ਾਲੀ ਅਤੇ ਪ੍ਰਭਾਵਸ਼ਾਲੀ ਰਹੀ। ਅਰਬਾਂ ਅਤੇ ਤੁਰਕਾਂ ਦੋਹਾਂ ਨੂੰ ਸਭ ਤੋਂ ਵੱਧ ਬਲ ਇਸਲਾਮ ਤੋਂ ਮਿਲਿਆ ਅਤੇ ਹਿੰਦੁਸਤਾਨ ਵਿਚ ਹਿੰਦੂ ਸਪਿਰਿਟ ਅਤੇ ਸੰਸਕ੍ਰਿਤੀ ਵੱਲ, ਜਿਸ ਦਾ ਗਿਆਨ ਉਸ ਨੂੰ ਪੇਤਲਾ ਪੇਤਲਾ ਹੀ ਸੀ, ਇਕ ਗ਼ੈਰ-ਸੁਲ੍ਹਾਕੁਨ ਰਵੱਈਆ ਲੈ ਕੇ ਆਇਆ।"

"ਇਸ ਵਿਸ਼ਾਲ ਅਤੇ ਰੱਬ ਵੱਲੋਂ ਭੇਜੇ ਮਿਸ਼ਨ ਕਿ ਕਾਫ਼ਰ ਹਿੰਦੁਸਤਾਨ ਨੂੰ

3. *Eastern Religions and Western thought* by Dr. Radha Krishanan, 2nd Edition, p. 362.

ਪੈਗੰਬਰ ਸਾਹਿਬ ਦੇ ਪ੍ਰਚਾਰੇ ਸੱਚੇ ਮਜ਼ਹਬ ਵਿਚ ਲੈ ਆਉਣਾ ਹੈ, ਪਰ ਪੱਕਾ ਨਿਸਚਾ ਕਰ ਕੇ ਇਸਲਾਮ ਤਬਾਹੀ ਕਰ ਕੇ ਉਸ ਕੀਤੀ ਤਬਾਹੀ ਦੀ ਥਾਂ ਲੈਣ ਲਈ ਇਸ ਦੇਸ਼ ਵਿਚ ਆਇਆ, ਨਾ ਕਿ ਕੁਝ ਪੂਰਨ ਕਰਨ ਲਈ। ਇਸ ਦੇ ਅਨੁਯਾਈਆਂ ਨੇ ਹਿੰਦੂਆਂ ਤੇ ਵਿਜੈ ਪ੍ਰਾਪਤ ਕਰਨ ਦੇ ਸੰਸਾਰਕ ਲਾਭ ਨੂੰ ਉਨ੍ਹਾਂ ਰੂਹਾਨੀ ਲਾਭਾਂ ਨਾਲ ਰਲਾ ਲਿਆ, ਜੋ ਉਨ੍ਹਾਂ ਨੂੰ ਖ਼ੁਦਾ ਦੇ ਸਿਪਾਹੀ ਬਣ ਕੇ ਕਾਫ਼ਰਾਂ ਵਿਰੁੱਧ ਉਸ ਦੀ ਲੜਾਈ ਲੜਨ ਕਾਰਨ ਪ੍ਰਾਪਤ ਹੋਏ ਸਨ। ਤੁਰਕਾਨੀ ਤਰੀਕੇ ਅਨੁਸਾਰ ਉਨ੍ਹਾਂ ਜਿੱਤ ਪ੍ਰਾਪਤ ਕੀਤੀ, ਕਤਲ ਕੀਤੇ, ਲੁੱਟਿਆ ਅਤੇ ਆਪਣੇ ਧਰਮ ਵਿਚ ਲਿਆਂਦਾ ਅਤੇ ਕੁਝ ਚਿਰ ਲਈ ਹਿੰਦੁਸਤਾਨੀ ਸਭਿਅਤਾ ਲਈ ਇਸਲਾਮ ਨਾਲ ਇਹ ਸਖ਼ਤ ਟੱਕਰ ਇਕ ਵੱਡੀ ਤੋਂ ਵੱਡੀ ਮੁਸੀਬਤ ਸੀ।"[4]

ਵਿਦਵਾਨ ਲੇਖਕਾਂ ਨੇ ਇਹ ਮੰਨਿਆ ਹੈ ਕਿ ਅਰਬਾਂ ਅਤੇ ਤੁਰਕਾਂ ਨੂੰ ਤਾਕਤ ਇਸਲਾਮ ਤੋਂ ਮਿਲੀ ਅਤੇ ਇਤਿਹਾਸਕ ਤੌਰ 'ਤੇ ਇਹ ਹੈ ਵੀ ਠੀਕ। ਇਸਲਾਮ ਦੇ ਪ੍ਰਚਾਰ ਤੋਂ ਪਹਿਲੋਂ ਅਰਬ ਕਈ ਕਬੀਲਿਆਂ ਵਿਚ ਵੰਡੇ ਹੋਏ ਸਨ, ਜੋ ਆਪੋ ਵਿਚ ਦੀ ਲੜਦੇ ਰਹਿੰਦੇ ਸਨ। ਇਸਲਾਮ ਨੇ ਉਨ੍ਹਾਂ ਨੂੰ ਅੱਡਰੇ-ਅੱਡਰੇ ਬੁੱਤਾਂ ਦੀ ਪੂਜਾ ਛੁਡਾ ਕੇ ਇਕ ਖ਼ੁਦਾ ਦੀ ਪੂਜਾ ਵੱਲ ਪ੍ਰੇਰਿਆ ਅਤੇ ਸਭ ਮਨੁੱਖਾਂ ਨੂੰ ਭਾਈ ਸਮਝਣ ਲਈ ਆਖਿਆ। ਇਹ ਅਸੂਲ ਵਰਤ ਕੇ ਅਰਬ ਇਕ ਸ਼ਕਤੀਸ਼ਾਲੀ ਕੌਮ ਬਣ ਗਏ। ਫਿਰ ਹਿੰਦੂ ਸੰਸਕ੍ਰਿਤੀ ਨੇ ਜੋ ਹਿਮਾਲੇ ਤੋਂ ਕੰਨਿਆ ਕੁਮਾਰੀ ਅਤੇ ਸੋਮਨਾਥ ਤੋਂ ਜਗਨਨਾਥਪੁਰੀ ਤੀਕ ਫੈਲੀ ਹੋਈ ਸੀ, ਉਨ੍ਹਾਂ ਦਾ ਟਾਕਰਾ ਕਰਨ ਲਈ ਬਲ ਕਿਉਂ ਨਾ ਬਖ਼ਸ਼ਿਆ ? ਹਿੰਦੂ ਮੁਸਲਮਾਨ ਹਮਲਾਵਰਾਂ ਨਾਲੋਂ ਕਿਤੇ ਵੱਧ ਗਿਣਤੀ ਵਿਚ ਸਨ। ਕਾਰਨ, ਹਿੰਦੂਆਂ ਵਿਚ ਇਕ ਨਿਰੰਕਾਰ ਦੀ ਥਾਂ, ਜਿਸ ਦਾ ਗਿਆਨ ਵੇਦ-ਮੰਤਰਾਂ ਦੇ ਪਿਛਲੇ ਭਾਗ ਵਿਚ ਹੀ ਉਨ੍ਹਾਂ ਨੂੰ ਮਿਲ ਚੁੱਕਾ ਸੀ, ਅਜੇ ਵੀ ਕਈ ਦੇਵੀ-ਦੇਵਤਿਆਂ, ਅਵਤਾਰਾਂ, ਪਸ਼ੂਆਂ, ਸੱਪਾਂ ਅਤੇ ਰੁੱਖਾਂ ਆਦਿ ਦੀ ਪੂਜਾ ਜਾਰੀ ਸੀ ਅਤੇ ਸਮਾਜਿਕ ਤੌਰ 'ਤੇ ਉਹ ਵਰਣਾਂ ਅਤੇ ਜਾਤਾਂ-ਪਾਤਾਂ ਵਿਚ ਵੰਡੇ ਹੋਏ ਸਨ। ਉਹ ਮੁਸਲਮਾਨਾਂ ਵਾਂਗ ਇਕ ਕੌਮ ਬਣ ਕੇ ਕੋਈ ਕਦਮ ਨਹੀਂ ਸਨ ਚੁੱਕ ਸਕਦੇ। ਗੁਰੂ ਨਾਨਕ ਦੇਵ ਜੀ ਨੇ ਇਸ ਕਮਜ਼ੋਰੀ ਨੂੰ ਭਾਂਪ ਲਿਆ ਸੀ।

ਪਰ ਮੁਸਲਮਾਨ, ਜੋ ਗੁਰੂ ਨਾਨਕ ਦੇਵ ਜੀ ਵੇਲੇ ਦੇਸ਼ ਵਿਚ ਵੱਸਦੇ ਸਨ, ਉਹ ਬਹੁਗਿਣਤੀ ਵਿਚ ਬਾਹਰੋਂ ਨਹੀਂ ਸਨ ਆਏ। ਇਸੇ ਦੇਸ਼ ਦੇ ਜੰਮਪਲ ਸਨ ਅਤੇ ਹਿੰਦੂਆਂ ਨਾਲ ਉਨ੍ਹਾਂ ਦਾ ਖ਼ੂਨ ਸਾਂਝਾ ਸੀ। ਗੁਰੂ ਜੀ ਨੇ ਇਹ ਲਕਸ਼ ਨਹੀਂ ਸੀ ਰੱਖਿਆ ਕਿ ਉਨ੍ਹਾਂ ਨੂੰ ਦੇਸ਼ੋਂ ਕੱਢ ਦੇਣਾ ਹੈ। ਉਨ੍ਹਾਂ ਨੂੰ ਇਹ ਸਮਝਾਉਣ ਦਾ ਯਤਨ ਆਰੰਭਿਆ :

**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥**

*(ਵਡਹੰਸੁ ਮਹਲਾ ੧, ਪੰਨਾ 557)*

ਜੋ ਆਪਣੇ ਰੱਬ ਨੂੰ ਪਿਆਰ ਕਰਦੇ ਹਨ, ਉਹ ਸਭ ਨੂੰ ਪਿਆਰ ਕਰਦੇ ਹਨ। ਜਿਵੇਂ ਇਕ ਰੁੱਖ ਆਪਣੇ ਫਲਾਂ ਤੋਂ ਪਛਾਣਿਆ ਜਾਂਦਾ ਹੈ, ਇਸੇ ਤਰ੍ਹਾਂ ਆਦਮੀ ਦਾ

---

4. *ਹਿੰਦੁਸਤਾਨੀ ਸੰਸਕ੍ਰਿਤੀ* (ਅੰਗਰੇਜ਼ੀ), ਪ੍ਰੋ. ਸੁ.ਕੁ. ਚੈਟਰਜੀ, ਬ.ਲ. ਅਤਰੇਯ ਅਤੇ ਅਲੇਨ ਡੈਲੀਨੋ, ਪੰਨੇ 54-55.

ਧਰਮ ਉਸ ਦੇ ਅਮਲਾਂ ਤੋਂ ਪਤਾ ਲੱਗਦਾ ਹੈ। ਨਿਰਾ ਇਹ ਕਹਿਣਾ ਕਿ ਮੈਂ ਫ਼ਲਾਣੇ ਨਬੀ ਜਾਂ ਅਵਤਾਰ 'ਤੇ ਯਕੀਨ ਰੱਖਦਾ ਹਾਂ, ਕੁਝ ਨਹੀਂ ਸੰਵਾਰ ਸਕਦਾ, ਜਦ ਤੀਕ ਸਾਰੇ ਅਮਲ ਉਸ ਦੇ ਕਹੇ ਅਨੁਸਾਰ ਨਾ ਹੋਣ।

ਮੁਸਲਮਾਨਾਂ ਵਿਚ ਇਕ ਰੱਬ ਦੇ ਸਭ ਦਾ ਪਿਤਾ ਹੋਣ ਅਤੇ ਸਾਰੇ ਆਪੋ ਵਿਚ ਭਾਈ ਭਾਈ ਹੋਣ ਦਾ ਅਸੂਲ ਪ੍ਰਚਾਰਿਆ ਗਿਆ ਸੀ, ਪ੍ਰੰਤੂ ਅਮਲੀ ਤੌਰ 'ਤੇ ਭਰਾ ਹੋਣ ਦੀ ਪਦਵੀ ਉਸੇ ਨੂੰ ਮਿਲਦੀ ਸੀ, ਜੋ ਮੁਸਲਮਾਨ ਬਣ ਜਾਏ। ਇਸ ਲਈ ਹਿੰਦੂ ਜਾਤੀਆਂ, ਜਿਨ੍ਹਾਂ ਨੂੰ ਨੀਵਾਂ ਮੰਨਿਆ ਜਾਂਦਾ ਸੀ ਅਤੇ ਹਿੰਦੂ ਭਾਈਚਾਰੇ ਵਿਚ, ਜਿਨ੍ਹਾਂ ਨਾਲ ਘਿਰਣਾ ਭਰਿਆ ਸਲੂਕ ਕੀਤਾ ਜਾਂਦਾ ਸੀ, ਉਨ੍ਹਾਂ ਮੁਸਲਮਾਨ ਭਾਈਚਾਰੇ ਵਿਚ ਬਰਾਬਰੀ ਦੀ ਪਦਵੀ ਪ੍ਰਾਪਤ ਕਰਨ ਦੇ ਖ਼ਿਆਲ ਨਾਲ ਇਸਲਾਮ ਕਬੂਲ ਕਰ ਲਿਆ, ਜਿਸ ਨੇ ਇਥੇ ਹਿੰਦ ਵਿਚ ਆ ਕੇ ਲਗਪਗ ਜਾਤ-ਪਾਤ ਦਾ ਹੀ ਰੂਪ ਧਾਰ ਲਿਆ। ਦੋਹਾਂ ਸਮਾਜਾਂ ਵਿਚ ਕਾਫ਼ੀ ਖਿੱਚੋਤਾਣ ਹੋਣ ਕਰਕੇ ਬੜੀ ਵਿੱਥ ਸੀ। ਗੁਰੂ ਨਾਨਕ ਦੇਵ ਜੀ ਲਈ ਔਖੀ ਸਮੱਸਿਆ ਇਹ ਸੀ ਕਿ ਕਿਸ ਤਰ੍ਹਾਂ ਵੱਖੋ-ਵੱਖ ਧਰਮਾਂ ਦੇ ਅਨੁਯਾਈ ਹੁੰਦੇ ਹੋਏ ਇਹ ਆਪੋ ਵਿਚ ਰਵਾਦਾਰੀ ਨਾਲ ਵਰਤਣ। ਇਸ ਲਈ ਪਹਿਲੇ ਸ਼ਬਦ, ਜੋ ਪਰਮ ਤੱਤ ਦੇ ਸਾਖਿਆਤ ਹੋਣ ਮਗਰੋਂ ਵਰਤੇ, ਉਹ ਇਹ ਸਨ: "ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਹੈ।" ਜਿਸ ਦਾ ਭਾਵ ਇਹ ਹੈ ਕਿ ਭਾਵੇਂ ਕਿਸੇ ਧਰਮ ਦਾ ਕੋਈ ਲੇਬਲ ਲਗਾ ਲਵੇ, ਸਾਰੇ ਇਨਸਾਨ ਇੱਕੋ ਜਿਹੇ ਹਨ ਅਤੇ ਉਨ੍ਹਾਂ ਦੇ ਕਰਮਾਂ ਅਨੁਸਾਰ ਉਹ ਪਰਮਾਤਮਾ ਦੇ ਨੇੜੇ ਹੋਣਗੇ ਜਾਂ ਦੂਰ ਚਲੇ ਜਾਣਗੇ। ਉਨ੍ਹਾਂ ਮਨੁੱਖਾਂ ਦੀ ਵੰਡ, ਨਸਲ, ਮੁਲਕ, ਰੰਗ ਜਾਂ ਜਾਤ-ਪਾਤ 'ਤੇ ਨਹੀਂ ਕੀਤੀ। ਉਨ੍ਹਾਂ ਕਿਹਾ ਕਿ ਮਨੁੱਖ ਦੋ ਹੀ ਪ੍ਰਕਾਰ ਦੇ ਹਨ—ਗੁਰਮੁਖ ਜਾਂ ਮਨਮੁਖ। ਗੁਰਮੁਖ ਉਹ ਹਨ, ਜਿਨ੍ਹਾਂ ਦਾ ਮੂੰਹ ਰੱਬ ਵੱਲ ਹੈ ਅਤੇ ਜੀਵਨ ਵਿਚ ਸੱਚ, ਸੇਵਾ ਦਾ ਚਾਉ ਅਤੇ ਦੂਜਿਆਂ ਨਾਲ ਇੱਕੋ ਪਿਤਾ ਦਾ ਪੁੱਤਰ ਹੋਣ ਕਰਕੇ ਪਿਆਰ ਹੈ। ਮਨਮੁਖ ਉਹ ਹਨ, ਜੋ ਹਰ ਸਮੇਂ ਨਿੱਜੀ ਲਾਭ ਵੱਲ ਨਜ਼ਰ ਰੱਖਦੇ ਹਨ ਅਤੇ ਸੰਸਾਰਿਕ ਵਸਤਾਂ ਜਾਂ ਸੁੱਖਾਂ ਦੇ ਲਾਭ ਲਈ ਝੂਠ, ਪਾਖੰਡ, ਦਗੇ, ਫ਼ਰੇਬ ਤੋਂ ਨਹੀਂ ਟਲਦੇ। ਉਹ ਰੀਤਾਂ ਰਸਮਾਂ ਕਿਸੇ ਵੀ ਧਰਮ ਦੀਆਂ ਪੂਰੀਆਂ ਕਰਨ, ਉਨ੍ਹਾਂ ਨੂੰ ਨਾ ਇਥੇ ਸ਼ਾਂਤੀ ਨਸੀਬ ਹੋਣੀ ਹੈ, ਨਾ ਅੱਗੇ।

ਇਸ ਗੱਲ ਨੂੰ ਅਮਲੀ ਜਾਮਾ ਪਹਿਨਾਉਣ ਲਈ ਜਦੋਂ ਉਨ੍ਹਾਂ ਆਪਣਾ ਪ੍ਰਚਾਰ ਆਰੰਭ ਕੀਤਾ ਤਾਂ ਇਕ ਹਿੰਦੂ ਬਾਲਾ ਅਤੇ ਦੂਜਾ ਮਰਦਾਨਾ ਮੁਸਲਮਾਨ ਨਾਲ ਲਿਆ। ਇਨ੍ਹਾਂ ਦੋਹਾਂ ਨੂੰ 'ਭਾਈ' ਦੀ ਉਪਾਧੀ ਨਾਲ ਜੋੜ ਕੇ ਯਾਦ ਕੀਤਾ ਜਾਂਦਾ ਹੈ। ਜਦੋਂ ਸੁਲਤਾਨਪੁਰੋਂ ਤੁਰੇ ਤਾਂ ਸੈਦਪੁਰ ਭਾਈ ਲਾਲੋ ਦੇ ਘਰ ਜਾ ਕੇ ਟਿਕੇ, ਜਿਸ ਨੂੰ ਬ੍ਰਾਹਮਣ ਅਤੇ ਹਿੰਦੂ ਸ਼ੂਦਰ ਸਮਝਦੇ ਸਨ। ਲੋਕਾਂ ਵਿਚ ਇਸ ਗੱਲ ਦਾ ਬੜਾ ਚਰਚਾ ਹੋਇਆ ਅਤੇ ਉਸੇ ਸ਼ਹਿਰ ਦੇ ਦੀਵਾਨ ਦੇ ਬ੍ਰਹਮ ਭੋਜ ਵਿਚ ਗੁਰੂ ਜੀ ਨਾ ਗਏ ਤਾਂ ਉਹ ਨੁਕਤਾਚੀਨੀ ਹੋਰ ਵੱਧ ਗਈ। ਬ੍ਰਹਮ ਭੋਜ ਵਿਚ ਨਾ ਸ਼ਾਮਲ ਹੋਣ ਦਾ ਕਾਰਨ ਪੁੱਛੇ ਜਾਣ 'ਤੇ ਉਨ੍ਹਾਂ ਇਹ ਗੱਲ ਦੀਵਾਨ ਮਲਕ ਭਾਗੋ ਦੇ ਮੂੰਹ 'ਤੇ ਆਖ ਦਿੱਤੀ ਕਿ ਜੋ ਚੀਜ਼ਾਂ ਉਸ ਦਾ ਭੋਜਨ ਤਿਆਰ ਕਰਨ ਲਈ ਵਰਤੀਆਂ ਗਈਆਂ ਹਨ, ਉਹ ਹੱਕ ਦੀ ਕਮਾਈ ਵਿੱਚੋਂ ਨਹੀਂ ਖ਼ਰੀਦੀਆਂ ਗਈਆਂ, ਸਗੋਂ ਜਨਤਾ ਤੋਂ ਜਬਰ ਨਾਲ ਪ੍ਰਾਪਤ

ਕੀਤੀਆਂ ਗਈਆਂ ਹਨ, ਇਸ ਲਈ ਖਾਣਾ ਤਿਆਰ ਕਰਨ ਵਿਚ ਭਾਵੇਂ ਕਿਤਨੀ ਸੁੱਚਮ ਵਰਤੀ ਗਈ ਹੋਵੇ, ਉਹ ਅਪਵਿੱਤਰ ਹੈ, ਪ੍ਰੰਤੂ ਭਾਈ ਲਾਲੋ ਦੀ ਕੋਧਰੇ ਦੀ ਰੋਟੀ, ਜੋ ਗਾੜ੍ਹੇ ਪਸੀਨੇ ਦੀ ਕਮਾਈ ਹੈ, ਉਹ ਪਵਿੱਤਰ ਹੈ।

ਹਿੰਦੂਆਂ ਵਿਚ ਆਮ ਖ਼ਿਆਲ ਇਹ ਪਸਰ ਗਿਆ ਸੀ ਕਿ ਜਿਸ ਨੇ ਆਤਮਕ ਉੱਨਤੀ ਕਰਨੀ ਹੈ, ਉਹ ਸੰਸਾਰਕ ਸੰਬੰਧੀਆਂ ਵਿਚ ਉਲਝਿਆ ਰਹਿ ਕੇ ਨਹੀਂ ਕਰ ਸਕਦਾ। ਇਹ ਖ਼ਿਆਲ ਸੰਭਵ ਹੈ, ਚਹੁੰਆਂ ਆਸ਼ਰਮਾਂ ਵਿਚ ਜੀਵਨ ਦੀ ਵੰਡ ਤੋਂ ਉਪਜਿਆ ਹੋਵੇ। ਬ੍ਰਹਮਚਾਰੀ ਰਹਿ ਕੇ 25 ਸਾਲ ਦੀ ਉਮਰ ਤੀਕ ਵਿੱਦਿਆ-ਅਧਿਐਨ ਕਰਨਾ। ਫਿਰ ਗ੍ਰਹਿਸਤ ਆਸ਼ਰਮ ਵਿਚ 35 ਸਾਲ ਰਹਿ ਕੇ ਗ੍ਰਹਿਸਤ ਧਰਮ ਨੂੰ ਨਿਬਾਹੁਣਾ। 50 ਸਾਲ ਦੀ ਆਯੂ ਹੋਣ 'ਤੇ ਵਾਨਪ੍ਰਸਥ ਆਸ਼ਰਮ ਆਰੰਭ ਹੋ ਜਾਂਦਾ ਸੀ, ਜਿਸ ਵਿਚ ਧਰਮ-ਪੁਸਤਕਾਂ ਦੇ ਦੱਸੇ ਰਾਹਾਂ 'ਤੇ ਵਿਚਾਰ ਕਰਨਾ ਅਤੇ ਸਤਿ ਦੀ ਪ੍ਰਾਪਤੀ ਲਈ ਤਪ ਸਾਧਣਾ ਜ਼ਰੂਰੀ ਅੰਗ ਖ਼ਿਆਲ ਕੀਤੇ ਜਾਂਦੇ ਸਨ। ਸੰਨਿਆਸ, ਭਾਵ ਚੌਥੇ ਆਸ਼ਰਮ ਵਿਚ ਜਾ ਕੇ ਫਿਰ ਇਕ ਭਾਂਤ ਦੀ ਖੁੱਲ੍ਹ ਮਿਲ ਜਾਂਦੀ ਸੀ। ਮੰਗ ਕੇ ਖਾ ਲੈਣਾ ਅਤੇ ਆਤਮਿਕ ਖ਼ਿਆਲਾਂ ਵਿਚ ਗੜੂੰਦ ਰਹਿਣਾ, ਇਹੋ ਹੀ ਸੰਨਿਆਸੀ ਦਾ ਕਰਤੱਵ ਰਹਿ ਜਾਂਦਾ ਸੀ। ਦੂਜਿਆਂ ਨੂੰ ਧਰਮ-ਉਪਦੇਸ਼ ਕਰਨਾ ਵੀ ਸੰਨਿਆਸੀ ਦਾ ਫ਼ਰਜ਼ ਸੀ। ਹੌਲੇ ਹੌਲੇ ਸੰਨਿਆਸੀ ਛੋਟੀ ਉਮਰ ਤੋਂ ਚੇਲੇ ਬਣਾਉਣ ਲੱਗ ਪਏ। ਬਿਨਾਂ ਘਾਲ ਕੀਤੇ ਭੇਖ ਦੇ ਰਾਹੀਂ ਜੀਵਨ ਦੀਆਂ ਪਦਾਰਥਕ ਲੋੜਾਂ ਦਾ ਮਿਲ ਜਾਣਾ ਉਨ੍ਹਾਂ ਨੂੰ ਚੰਗਾ ਭਾਸਣ ਲੱਗ ਪਿਆ ਅਤੇ ਉਹ ਸਮਾਜ ਉੱਤੇ ਇਕ ਆਰਥਕ ਬੋਝ ਬਣ ਗਏ। ਇਨ੍ਹਾਂ ਦੇ ਟੋਲੇ ਆਪਣੀਆਂ ਸਰੀਰਕ ਲੋੜਾਂ ਪੂਰੀਆਂ ਕਰਨ ਲਈ ਹਥਿਆਰਬੰਦ ਹੋ ਕੇ ਜਬਰ ਨਾਲ ਵੀ ਲੋਕਾਂ ਪਾਸੋਂ ਖਾਣ ਦੀਆਂ ਵਸਤਾਂ ਵਸੂਲ ਕਰਨ ਲੱਗ ਪਏ। ਗੁਰੂ ਨਾਨਕ ਦੇਵ ਜੀ ਨੇ ਸੁਮੇਰ ਪਰਬਤ 'ਤੇ ਸਿੱਧਾਂ ਨਾਲ ਗੱਲਬਾਤ ਕਰਨ ਵੇਲੇ ਉਨ੍ਹਾਂ ਨੂੰ ਕਿਹਾ ਸੀ ਕਿ ਸਿੱਧ ਤਾਂ ਪਰਬਤਾਂ ਵਿਚ ਆ ਲੁਕੇ ਹਨ, ਹੁਣ ਜਨਤਾ ਨੂੰ ਠੀਕ ਰਾਹ ਕੌਣ ਦੱਸੇ ?

ਇਸ ਸਾਰੀ ਸਥਿਤੀ 'ਤੇ ਵਿਚਾਰ ਕਰ ਕੇ ਗੁਰੂ ਜੀ ਨੇ ਤਿਆਗ ਦੇ ਵਿਰੁੱਧ ਪ੍ਰਚਾਰ ਕੀਤਾ। ਗ੍ਰਹਿਸਤ ਵਿਚ ਰਹਿ ਕੇ ਵੀ ਸੱਚਾ ਅਤੇ ਸੁੱਚਾ ਆਚਾਰ ਰੱਖ ਕੇ ਮਨੁੱਖ ਆਤਮਿਕ ਉੱਨਤੀ ਕਰ ਸਕਦਾ ਹੈ। ਅੱਗੇ ਸ੍ਰੀ ਕ੍ਰਿਸ਼ਨ ਜੀ ਨੇ ਸ੍ਰੀਮਦ ਭਗਵਤ ਗੀਤਾ ਵਿਚ ਕਰਮਯੋਗੀ ਦੇ ਆਦਰਸ਼ ਨੂੰ ਸੰਨਿਆਸ ਤੋਂ ਬਿਹਤਰ ਕਹਿ ਕੇ ਉਪਦੇਸ਼ ਦਿੱਤਾ ਸੀ, ਪਰ ਆਮ ਲੋਕ ਇਸ ਤੋਂ ਵਿਰਵੇ ਰਹਿ ਗਏ ਸਨ। ਹਿੰਦੂਆਂ ਵਿਚ ਸਰਬ-ਉੱਤਮ ਵਿਚਾਰ ਧਰਮ ਅਤੇ ਆਤਮਿਕ ਉੱਨਤੀ ਦੇ ਲੁਕਾ ਕੇ ਰੱਖੇ ਜਾਂਦੇ ਸਨ, ਇਹ ਆਖ ਕੇ ਕਿ ਅਧਿਕਾਰੀ ਬਿਨਾਂ ਇਹ ਭੇਦ ਨਹੀਂ ਦੱਸੇ ਜਾ ਸਕਦੇ। ਆਮ ਹਿੰਦੂ ਜਨਤਾ ਵਹਿਮਾਂ, ਭਰਮਾਂ, ਰੀਤਾਂ, ਰਸਮਾਂ ਦੇ ਕਰਮ-ਕਾਂਡ ਅਤੇ ਅਣਗਿਣਤ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਧੂਪ, ਦੀਪ, ਨਯੀਵੇਦ ਆਦਿ ਨਾਲ ਪੂਜਾ ਕਰਨਾ ਹੀ ਕਾਫ਼ੀ ਸਮਝਦੀ ਸੀ। ਸਾਰੇ ਸਮਾਜ ਦੀ ਸਥਿਤੀ ਵਿਚਾਰ ਕਰ ਕੇ, ਕਮਜ਼ੋਰੀਆਂ ਦੂਰ ਕਰ ਕੇ ਉਸ ਨੂੰ ਸ਼ਕਤੀਸ਼ਾਲੀ ਬਣਾਉਣਾ ਇਸ ਵੱਲ ਕੋਈ ਧਿਆਨ ਨਹੀਂ ਸੀ ਕਰਦਾ। ਮੁਸਲਮਾਨਾਂ ਨੂੰ ਮਲੇਛ ਕਹਿ ਕੇ ਉਨ੍ਹਾਂ ਨਾਲ ਖਾਣ-ਪੀਣ ਦੀ ਸਾਂਝ ਕੋਈ ਨਹੀਂ ਸੀ,

ਪਰ ਉਨ੍ਹਾਂ ਦੇ ਰਾਜ ਚਲਾਉਣ ਵਾਲੇ ਮੁਕੱਦਮ, ਮਹਿਤੇ, ਦੀਵਾਨ ਆਦਿ ਆਮ ਤੌਰ 'ਤੇ ਹਿੰਦੂ ਹੀ ਸਨ। ਇਸ ਸੰਗ੍ਰਹਿ ਵਿਚ ਜੋ ਗੁਰੂ ਜੀ ਦੇ ਸ਼ਬਦ ਇਕੱਤਰ ਕੀਤੇ ਗਏ ਹਨ, ਉਨ੍ਹਾਂ ਨੂੰ ਧਿਆਨ ਨਾਲ ਪੜ੍ਹਨ ਨਾਲ ਇਹ ਸਾਰੇ ਤੱਥ ਸਪੱਸ਼ਟ ਦਿੱਸ ਪੈਣਗੇ।

ਹੁਣ ਅਸੀਂ ਦੱਸਾਂਗੇ ਕਿ ਪੁਰਾਣੀ ਸੰਸਕ੍ਰਿਤੀ ਵਿਚ ਗੁਰੂ ਜੀ ਨੇ ਕੀ ਕੀ ਤਬਦੀਲੀ ਕੀਤੀ, ਜਿਸ ਕਾਰਨ ਉਨ੍ਹਾਂ ਦਾ ਅਨੁਯਾਈ ਸਿੱਖ ਸਮਾਜ ਇਕ ਸ਼ਕਲੀਸ਼ਾਲੀ ਭਾਈਚਾਰਾ ਬਣ ਗਿਆ।

ਭਾਰਤੀ ਧਰਮ-ਪੁਸਤਕਾਂ ਆਮ ਤੌਰ 'ਤੇ 'ਓਮ' ਸ਼ਬਦ ਨਾਲ ਆਰੰਭ ਹੁੰਦੀਆਂ ਹਨ। ਵਿਆਕਰਣਵੇਤਾ ਇਸ ਸ਼ਬਦ ਨੂੰ 'ਅਵ' ਧਾਤੂ ਤੋਂ ਨਿਕਲਿਆ ਸਮਝਦੇ ਹਨ ਅਤੇ ਅਰਥ ਕਰਦੇ ਹਨ: 'ਰੱਖਿਆ ਕਰ'। ਪ੍ਰੋਫ਼ੈਸਰ ਮੈਕਸਮੂਲਰ ਇਹ ਲਿਖਦੇ ਹਨ ਕਿ ਇਹ ਸ਼ਬਦ ਹੁੰਗਾਰਾ ਭਰਨ ਲਈ ਵਰਤਿਆ ਜਾਂਦਾ ਸੀ, ਜਿਸ ਤਰ੍ਹਾਂ ਅਸੀਂ ਹੁਣ 'ਹਾਂ' ਜਾਂ 'ਹੂੰ' ਵਰਤਦੇ ਹਾਂ। ਜੋਗੀ ਇਹ ਦੱਸਦੇ ਹਨ ਕਿ ਇਹ ਸ਼ਬਦ ਸ੍ਰਿਸ਼ਟੀ ਦੇ ਆਰੰਭ ਵਿਚ ਨਿਰੰਕਾਰ ਤੋਂ ਉਪਜਿਆ ਅਤੇ ਇਹ ਸਾਰੇ ਸੰਸਾਰ ਵਿਚ ਭਰਪੂਰ ਹੈ। ਜਿਵੇਂ ਅਸੀਂ ਜਾਨਵਰਾਂ ਦੇ ਨਾਮ ਉਨ੍ਹਾਂ ਦੀ ਬੋਲੀ ਤੋਂ ਰੱਖ ਲੈਂਦੇ ਹਾਂ, ਇਹ ਸ਼ਬਦ ਪਰਮ ਤੱਤ ਦਾ ਵਾਚਕ ਹੋ ਗਿਆ। ਉਪਨਿਸ਼ਦਾਂ ਦੇ ਸਮੇਂ ਇਸ ਦੀ ਇਹ ਵਰਤੋਂ ਪਰਪੱਕ ਹੋ ਗਈ, ਪ੍ਰੰਤੂ ਮਗਰੋਂ ਇਸ ਦੇ ਤਿੰਨ ਅੱਖਰ ਅ, ਉ ਅਤੇ ਮ ਨੂੰ ਨਿਖੇੜ ਕੇ ਇਸ ਦੇ ਕਈ ਅਰਥ ਕੀਤੇ ਜਾਣ ਲੱਗੇ। ਕਈ ਕਹਿਣ ਲੱਗ ਪਏ, ਇਹ ਤਿੰਨ ਅਵਸਥਾਵਾਂ—ਜਾਗ੍ਰਿਤ, ਸੁਪਨ, ਸਖੋਪਿਤ ਦਾ ਲਖਾਇਕ ਹਨ। ਕਈ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਵੀ ਤ੍ਰਿਕੁਟੀ ਇਨ੍ਹਾਂ ਵਿਚ ਵੇਖਣ ਲੱਗ ਪਏ। ਗੁਰੂ ਜੀ ਨੇ '੧' ਦਾ ਅੰਗ ਲਿਖ ਕੇ ਇਹ ਨਿਸਚਿਤ ਕਰ ਦਿੱਤਾ ਕਿ ਇਹ ਸ਼ਬਦ ਕੇਵਲ ਇਕ ਨਿਰੰਕਾਰ ਦਾ ਲਖਾਇਕ ਹੈ ਅਤੇ ਇਸ '੧ੴ' ਦਾ ਉਚਾਰਣ '੧ ਓਂਕਾਰ' ਪ੍ਰਗਟ ਕੀਤਾ ਜਿਸ ਦਾ ਅਰਥ ਹੈ ਨਿਰੰਕਾਰ ਕੇਵਲ ਇਕ ਹੈ। ਉਸ ਇਕ ਦੀ ਹੀ ਪੂਜਾ ਕਰਨੀ ਯੋਗ ਹੈ। ਦੇਵੀ ਦੇਵਤੇ ਜਾਂ ਹੋਰ ਉਸ ਦੀਆਂ ਪੈਦਾ ਕੀਤੀਆਂ ਹਸਤੀਆਂ ਦੀ ਪੂਜਾ ਤੋਂ ਆਪਣੇ ਅਨੁਯਾਈਆਂ ਨੂੰ ਵਰਜਿਆ। ਸਤਯ ਰੂਪ ਉਸ ਨੂੰ ਪਹਿਲੇ ਹੀ ਸਮਝਿਆ ਜਾਂਦਾ ਸੀ, ਪ੍ਰੰਤੂ 'ਕਰਤਾ ਪੁਰਖ' ਆਖ ਕੇ ਗੁਰੂ ਸਾਹਿਬ ਨੇ ਛੇ ਸ਼ਾਸਤਰਾਂ ਨਾਲ ਆਪਣੇ ਮਤਭੇਦ ਨੂੰ ਦਰਸਾਇਆ। ਸਾਂਖ ਈਸ਼ਵਰ ਦੀ ਹਸਤੀ ਹੀ ਨਹੀਂ ਮੰਨਦਾ। ਯੋਗ ਈਸ਼ਵਰ ਦੀ ਹਸਤੀ ਮੰਨਦਾ ਹੈ, ਪ੍ਰੰਤੂ ਨਾਲ ਹੀ ਪੁਰਸ਼ ਅਤੇ ਪ੍ਰਕ੍ਰਿਤੀ ਨੂੰ ਅਨਾਦੀ ਮੰਨਦਾ ਹੈ ਅਤੇ ਈਸ਼ਵਰ ਤੋਂ ਉਪਜੇ ਸਵੀਕਾਰ ਨਹੀਂ ਕਰਦਾ। ਨਿਆਏ ਅਤੇ ਵੈਸ਼ੇਸ਼ਿਕ ਈਸ਼ਵਰ ਨੂੰ ਸੰਸਾਰ ਦਾ ਸ਼ਾਸਕ ਅਤੇ ਕਰਮਾਂ ਦਾ ਫਲ ਪਰਦਾਤਾ ਮੰਨਦੇ ਹਨ, ਪਰ ਉਹ ਸੰਸਾਰ ਦਾ ਨਮਿੱਤ ਕਾਰਨ ਹੈ, ਉਪਾਦਾਨ ਕਾਰਨ ਨਹੀਂ। ਪ੍ਰਮਾਣੂ ਜੋ ਸਦੀਵੀ ਹਨ, ਉਹ ਜਗਤ ਦਾ ਉਪਾਦਾਨ ਕਾਰਨ ਹਨ। ਜੈਮਨੀ ਜੀ ਆਪਣੇ ਸੂਤਰਾਂ ਵਿਚ ਈਸ਼ਵਰ ਦਾ ਜ਼ਿਕਰ ਹੀ ਨਹੀਂ ਕਰਦੇ। ਸ਼੍ਰੀ ਸ਼ੰਕਰਾਚਾਰੀਆ ਜੀਵ ਅਤੇ ਸੰਸਾਰ ਦੀ ਉੱਤਪਤੀ ਵਿਚ ਮਾਇਆ ਦਾ ਪ੍ਰਭਾਵ ਮੰਨਦਾ ਹੈ। ਮਾਇਆ ਨਾ ਸਤਿ ਹੈ ਨਾ ਅਸਤਿ, ਇਹ ਸਤਿ-ਅਸਤਿ ਹੈ ਪਰ ਅਨਿਰਵਚਨੀਯ ਹੈ ਅਰਥਾਤ ਬਚਨਾਂ ਰਾਹੀਂ ਇਸ ਦਾ ਬਿਆਨ ਕਰਨਾ ਸੰਭਵ ਨਹੀਂ। ਮਾਇਆ ਦੇ ਪ੍ਰਭਾਵ ਨਾਲ ਸੀਮਿਤ ਹੋ ਕੇ ਬ੍ਰਹਮ ਹੀ ਜੀਵ ਹੋ ਗਿਆ। ਬ੍ਰਹਮ, ਅਕਰਤ੍ਰੀ

ਅਤੇ ਤਟਸੱਥ ਹੈ। ਸੰਸਾਰ ਮਾਇਆ ਦੀ ਖੇਡ ਹੈ, ਪ੍ਰੰਤੂ ਗੁਰੂ ਨਾਨਕ ਦੇਵ ਜੀ ਜੀਵ ਅਤੇ ਸੰਸਾਰ ਨਿਰੰਕਾਰ ਦੇ ਹੁਕਮ ਤੋਂ ਹਸਤੀ ਵਿਚ ਆਏ ਮੰਨਦੇ ਹਨ। ਬ੍ਰਹਮ ਅਕਰਤ੍ਰੀ ਅਤੇ ਤਟਸੱਥ ਨਹੀਂ, ਉਹ ਕਰਤਾ ਅਤੇ ਜੀਵ ਆਤਮਾ ਅਤੇ ਸ੍ਰਿਸ਼ਟੀ ਦਾ ਰਚਣਹਾਰ ਹੈ।

ਕੁਦਰਤੀ ਤੌਰ 'ਤੇ ਜਿਹੜੇ ਸੰਸਾਰ ਨੂੰ ਪ੍ਰਕ੍ਰਿਤੀ ਜਾਂ ਮਾਇਆ ਦੀ ਖੇਡ ਮੰਨਦੇ ਸਨ ਅਤੇ ਨਾਲ ਇਹ ਮੰਨਦੇ ਸਨ ਕਿ ਜਦ ਤੀਕ ਪ੍ਰਕ੍ਰਿਤੀ ਅਤੇ ਮਾਇਆ ਦੇ ਜਾਲ ਵਿੱਚੋਂ ਪੁਰਸ਼ ਨਾ ਨਿਕਲੇ, ਉਹ ਆਪਣੇ ਅਸਲੇ ਨੂੰ ਨਹੀਂ ਸਮਝ ਸਕਦਾ, ਉਹ ਸੰਸਾਰਕ ਕੰਮਾਂ ਨੂੰ ਇਕ ਫੰਦਾ ਹੀ ਸਮਝਣ ਲੱਗ ਪਏ ਅਤੇ ਇਨ੍ਹਾਂ ਨੂੰ ਤਿਆਗਣਾ ਹੀ ਆਤਮ-ਉੱਨਤੀ ਦਾ ਪਹਿਲਾ ਕਦਮ ਜਾਣਿਆ, ਪ੍ਰੰਤੂ ਗੁਰੂ ਜੀ ਨੇ ਦੱਸਿਆ ਕਿ ਇਹ ਪਸਾਰਾ ਉਸ ਦੇ ਹੁਕਮ ਦੀ ਖੇਡ ਹੈ। ਹੁਕਮ ਨੂੰ ਪਛਾਣ ਕੇ ਜੋ ਸੰਸਾਰਕ ਕੰਮਾਂ ਵਿਚ ਉਸ ਅਨੁਸਾਰ ਪਰਵਿਰਤ ਹੁੰਦਾ ਹੈ, ਉਸ ਦੀ ਆਤਮਿਕ ਉੱਨਤੀ ਨਾਲ ਨਾਲ ਹੁੰਦੀ ਜਾਂਦੀ ਹੈ। ਜੋ ਹੁਕਮ ਨੂੰ ਬੁੱਝ ਲੈਂਦਾ ਹੈ, ਉਸ ਦੀ ਹਉਮੈ ਨਾਸ ਹੋ ਜਾਂਦੀ ਹੈ। ਭਾਵ ਨਿਸ਼ਕਾਮ ਕਰਮ ਇਕ ਫੰਦਾ ਨਹੀਂ, ਇਹ ਆਤਮਿਕ ਉੱਨਤੀ ਦਾ ਇਕ ਸਾਧਨ ਹੈ। ਇਸ ਲਈ ਸਿੱਖ ਇਕ ਕ੍ਰਿਆਸ਼ੀਲ ਭਾਈਚਾਰਾ ਬਣ ਗਏ।

ਉਹ ਕਰਤਾਰ ਨਿਰਭੈ ਅਤੇ ਨਿਰਵੈਰ ਹੈ। ਜਿਹੜੇ ਉਸ ਦੀ ਪੂਜਾ ਕਰਦੇ ਹਨ, ਉਹ ਵੀ ਨਿਰਭੈ ਅਤੇ ਨਿਰਵੈਰ ਹੋ ਜਾਂਦੇ ਹਨ। ਉਹ ਅਜੋਨੀ ਹੈ ਅਰਥਾਤ ਜਨਮ ਵਿਚ ਨਹੀਂ ਆਉਂਦਾ। ਇਹ ਗੁਣ ਪਰਮਾਤਮਾ ਦਾ ਅਵਤਾਰ ਸਿੱਧਾਂਤ ਦਾ ਖੰਡਨ ਕਰਦਾ ਹੈ ਅਤੇ ਉਸ ਤੋਂ ਉਪਜੀ ਮੂਰਤੀ ਪੂਜਾ ਦਾ। ਉਹ ਸੈਭੰ ਹੈ ਅਰਥਾਤ ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ, ਕਿਸੇ ਨੇ ਉਸ ਨੂੰ ਨਹੀਂ ਬਣਾਇਆ।

ਜੀਵ-ਆਤਮਾ ਵੀ ਪਰਮਾਤਮਾ ਨੇ ਪੈਦਾ ਕੀਤੀ ਹੈ। ਇਹ ਉਸ ਪਰਮਾਤਮਾ ਦੀ ਅੰਸ਼ ਹੈ। ਉਸ ਦੇ ਹੁਕਮ ਅਨੁਸਾਰ ਜੀਵਨ ਬਿਤਾ ਕੇ ਮਨੁੱਖ ਵਿਚ ਉਹ ਜੋਤੀ ਦੀ ਅੰਸ਼ ਪ੍ਰਜਵੱਲਤ ਹੋ ਜਾਂਦੀ ਹੈ ਅਤੇ ਕਰਤਾਰੀ ਜੋਤ ਨਾਲ ਰਲ ਜਾਂਦੀ ਹੈ। ਉਹ ਪਰਮਾਤਮਾ ਰੂਪ ਹੋ ਜਾਂਦੀ ਹੈ, ਪਰ ਜਿਸ ਤਰ੍ਹਾਂ ਵੇਦਾਂਤੀ ਮੰਨਦੇ ਹਨ, ਉਹ ਬ੍ਰਹਮ ਨਹੀਂ ਹੋ ਜਾਂਦੀ। ਜਪੁ ਜੀ ਸਾਹਿਬ ਵਿਚ ਉਨ੍ਹਾਂ ਇਕ ਉਦਾਹਰਣ ਦੇ ਕੇ ਇਸ ਨੂੰ ਸਮਝਾਇਆ ਹੈ ਕਿ ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਡਿੱਗ ਕੇ ਉਸ ਨਾਲ ਰਲ ਜਾਂਦੇ ਹਨ, ਪਰ ਉਸ ਦਾ ਪਾਰਾਵਾਰ ਨਹੀਂ ਜਾਣਦੇ, ਇਸੇ ਤਰ੍ਹਾਂ ਹੀ ਭਗਤ ਉਸ ਨਾਲ ਇਕਮਿਕ ਹੋ ਕੇ ਵੀ ਉਸ ਦਾ ਅੰਤ ਨਹੀਂ ਜਾਣਦੇ।

ਸਾਧਨ ਪੱਖ ਵਿਚ ਜਿਤਨੇ ਵੀ ਰਿਸ਼ੀ ਮੁਨੀ ਸਨ, ਉਨ੍ਹਾਂ ਜੋਗ ਦਾ ਸਹਾਰਾ ਲਿਆ, ਜਿਸ ਦਾ ਛੇਕੜਲਾ ਅੰਗ ਸਮਾਧੀ ਸੀ। ਸਮਾਧੀ ਵਿਚ ਨਿਪੁੰਨ ਹੋਣ ਲਈ ਉਪਨਿਸ਼ਦਾਂ ਦੇ ਸਮੇਂ ਤੋਂ ਇਕਾਂਤ ਸਥਾਨ ਵਿਚ ਜਾ ਕੇ ਇਸ ਸਾਧਨਾ ਕਰਨ ਦਾ ਉਪਦੇਸ਼ ਦਿੱਤਾ ਗਿਆ। ਸਵਾਮੀ ਵਿਵੇਕਾਨੰਦ ਨੇ ਯੋਗ ਸੂਤਰਾਂ ਦੇ ਅੰਗਰੇਜ਼ੀ ਅਨੁਵਾਦ *ਰਾਜ ਯੋਗ* ਦੀ ਇਕ ਅੰਤਿਕਾ ਵਿਚ, ਸ੍ਵੇਤਾਸ਼੍ਵਰ ਉਪਨਿਸ਼ਦ ਵਿੱਚੋਂ ਇਕ ਟੂਕ ਦਿੱਤੀ ਹੈ ਜਿਸ ਵਿਚ ਲਿਖਿਆ ਹੈ: "ਪਹਾੜ ਦੀਆਂ ਗੁਫ਼ਾਵਾਂ ਵਰਗੀਆਂ ਥਾਵਾਂ ਵਿਚ ਜਿਥੇ ਮਨੁੱਖਾਂ ਦਾ ਜਾਂ ਆਬਸ਼ਾਰਾਂ ਦਾ ਵਿਘਨ ਪਾਉਣ ਵਾਲਾ ਰੌਲਾ ਨਹੀਂ, ਜੋ ਮਨ ਦੇ ਅਨੁਕੂਲ

ਹੋਣ ਅਤੇ ਅੱਖਾਂ ਨੂੰ ਸੁਖਾਵੀਆਂ ਲੱਗਣ, ਅਜਿਹੀਆਂ ਥਾਵਾਂ ਵਿਚ ਮਨ ਜੋੜਨਾ ਭਾਵ ਯੋਗ-ਸਾਧਨਾ ਕਰਨੀ ਚਾਹੀਦੀ ਹੈ।"

ਮਨੁੱਖੀ ਮਨ ਵਿਚ ਦੋ ਅੰਸ਼ ਹਨ—ਧਿਆਨ ਅਤੇ ਯਾਦ। ਧਿਆਨ ਤਾਂ ਇਕਾਂਤ ਥਾਵਾਂ ਵਿਚ ਨਿੱਚਲੇ ਬੈਠਣ ਨਾਲ ਹੀ ਜੁੜ ਸਕਦਾ ਹੈ, ਪਰ ਯਾਦ ਨੂੰ ਕੰਮ ਕਰਦਿਆਂ ਵੀ ਕਿਸੇ ਇਕ ਸੰਕਲਪ ਵਿਚ ਜੁੜਿਆ ਰੱਖਿਆ ਜਾ ਸਕਦਾ ਹੈ। ਗੁਰੂ ਜੀ ਨੇ ਸਾਧਨ ਪੱਖ ਵਿਚ ਯਾਦ ਤੋਂ ਕੰਮ ਲੈਣ ਦਾ ਉਪਦੇਸ਼ ਦਿੱਤਾ। ਪਰਮਾਤਮਾ, ਆਪਣੇ ਕਰਣਹਾਰ ਨੂੰ ਭੁੱਲ ਗਿਆ ਹੈ, ਇਸ ਲਈ ਉਹ ਦੁਖੀ ਹੈ। ਪਰਮਾਤਮਾ ਸਰਬ-ਵਿਆਪੀ ਹੈ। ਜਿਸ ਵੇਲੇ ਸਿਮਰਨ ਦੁਆਰਾ ਜਿਗਿਆਸੂ ਇਹ ਤੱਥ ਆਪਣੇ ਚੇਤੇ ਵਿਚ ਬਿਠਾ ਲਏਗਾ, ਫਿਰ ਉਹ ਪਾਪ ਕਰਮ ਨਹੀਂ ਕਰੇਗਾ ਅਤੇ ਅੰਤਰ-ਆਤਮੇ ਜੋਤੀ ਪ੍ਰਜਵੱਲਤ ਹੋ ਜਾਏਗੀ। ਇਸ ਤਰ੍ਹਾਂ ਯੋਗ ਦੇ ਅੱਠ ਅੰਗ ਹਨ। ਗੁਰੂ ਸਾਹਿਬ ਨੇ ਪਹਿਲਾ ਅੰਗ ਸੰਤੋਖ, ਦੂਜਾ ਸੇਵਾ, ਤੀਜਾ ਗੁਰੂ ਬਾਣੀ ਦਾ ਪਾਠ ਅਤੇ ਉਸ ਵਿਚਲੇ ਉਪਦੇਸ਼ ਅਨੁਸਾਰ ਆਪਣਾ ਆਚਾਰ ਘੜਨ ਦਾ ਜਤਨ, ਸਤਿਸੰਗ ਫਿਰ ਕੀਰਤਨ, ਰਾਗ ਵਿਚ ਮਨ ਨੂੰ ਇਕਾਗਰ ਕਰਨ ਦੀ ਸ਼ਕਤੀ ਹੈ। ਇਕਾਗਰ ਚਿੱਤ ਹੋ ਕੇ ਬਾਣੀ ਸੁਣੀਏ ਤਾਂ ਮਨ 'ਤੇ ਵਧੇਰੇ ਅਸਰ ਹੁੰਦਾ ਹੈ। ਫਿਰ ਨਾਮ ਦਾ ਜਪ ਤੇ ਸਿਮਰਨ।

ਪਵਿੱਤਰ ਮਨ ਵਿਚ ਨਾਮ ਦਾ ਵਾਸ ਹੋ ਸਕਦਾ ਹੈ। ਇਸ ਲਈ ਆਪਣੇ ਉਪਦੇਸ਼ੇ ਧਰਮ ਦੀ ਨੀਂਹ ਸਦਾਚਾਰ 'ਤੇ ਰੱਖੀ। ਰੀਤਾਂ ਰਸਮਾਂ ਜਾਂ ਕਰਮ-ਕਾਂਡ, ਜੋ ਮਨ ਨੂੰ ਸਤਿ ਗ੍ਰਹਿਣ ਵਿਚ ਸਹਾਈ ਨਹੀਂ ਹੁੰਦੇ, ਉਹ ਨਿਸਫਲ ਹਨ।



ਈਸ਼ਵਰ ਸਭ ਦਾ ਰਚਣਹਾਰ ਹੈ, ਸਭ ਅੰਦਰ ਉਸ ਦੀ ਜੋਤ ਹੈ, ਸਭ ਮਨੁੱਖ ਬਰਾਬਰ ਹਨ ਅਤੇ ਊਚ-ਨੀਚ ਜਾਂ ਅਛੂਤ ਕੋਈ ਨਹੀਂ। ਸਾਡਾ ਉਪਦੇਸ਼ ਸਭ ਲਈ ਸਾਂਝਾ ਹੈ, ਨਾ ਕੇਵਲ ਮਰਦਾਂ ਲਈ, ਬਲਕਿ ਤੀਵੀਆਂ ਲਈ ਵੀ। ਵੇਦ ਜਾਂ ਉਪਨਿਸ਼ਦ-ਕਾਲ ਵਿਚ ਹਿੰਦੂ ਤੀਵੀਂ ਦੀ ਪਦਵੀ ਕੁਝ ਵੀ ਹੋਵੇ, ਇਹ ਇਕ ਤੱਥ ਹੈ ਕਿ ਗੁਰੂ ਜੀ ਦੇ ਸਮੇਂ ਉਸ ਨੂੰ 'ਸ਼ੂਦਰ' ਸਮਝਿਆ ਜਾਂਦਾ ਸੀ ਅਤੇ ਵਿਦਿਆ-ਹੀਨ ਰੱਖਿਆ ਜਾਂਦਾ ਸੀ। ਗੁਰੂ ਜੀ ਨੇ ਇਸ ਦਾ ਜ਼ਬਰਦਸਤ ਵਿਰੋਧ ਕੀਤਾ। ਉਨ੍ਹਾਂ ਇਹ ਦੱਸਿਆ ਕਿ ਮਰਦਾਂ ਤੇ ਤੀਵੀਆਂ ਸਭ ਨੂੰ ਇਸ ਰਾਹ 'ਤੇ ਤੁਰਨ ਦਾ ਇੱਕੋ ਜਿਹਾ ਹੱਕ ਹੈ। ਗੋਰਖ ਨੇ ਜੋ ਖਰਵੇ ਸ਼ਬਦ ਤੀਵੀਂ[5] ਲਈ ਵਰਤੇ ਸਨ, ਉਨ੍ਹਾਂ ਨਾਲ ਅਸਹਿਮਤੀ ਪ੍ਰਗਟ ਕੀਤੀ ਅਤੇ ਕਿਹਾ, ਤੀਵੀਂ ਜੋ ਸਾਰੇ ਪੁਰਸ਼ਾਂ ਦੀ ਮਾਂ ਹੈ, ਉਹ ਕਿਸ ਤਰ੍ਹਾਂ ਨੀਚ ਹੋ ਸਕਦੀ ਹੈ?

ਉਨ੍ਹਾਂ ਜਨਤਾ ਦੀ ਬੋਲੀ ਵਿਚ ਉਪਦੇਸ਼ ਕਰ ਕੇ ਉਨ੍ਹਾਂ ਨੂੰ ਸਿੱਧੇ ਰਸਤੇ ਵੱਲ ਪ੍ਰੇਰਿਆ। ਜਾਤ-ਪਾਤ, ਵਰਣ ਅਤੇ ਤਿਆਗ ਦਾ ਵਿਰੋਧ ਕਰ ਕੇ ਸਭ ਨੂੰ ਬਰਾਬਰੀ ਦਾ ਹੱਕ ਦੇ ਕੇ ਇਕ ਅਜਿਹੇ ਸਮਾਜ ਦੀ ਨੀਂਹ ਰੱਖੀ, ਜੋ ਜਨਤਕ ਸ਼ਕਤੀ ਪ੍ਰਾਪਤ ਕਰ ਕੇ ਅੰਤ ਜਬਰ ਅਤੇ ਜ਼ੁਲਮ ਨੂੰ ਨਾਸ ਕਰਨ ਵਿਚ ਕਾਮਯਾਬ ਹੋਇਆ।

ਹਰ ਇਕ ਸ਼ਰਧਾਲੂ ਨੂੰ ਉਪਦੇਸ਼ ਦਿੱਤਾ ਕਿ ਉਹ ਸਭ ਦੀ ਸੇਵਾ ਹੱਥੀਂ ਕਰੇ।

5. ਦੇਖੋ, *ਗੋਰਖ ਬਾਣੀ*, ਸੰਕਲਿਤ ਪ੍ਰੋ. ਪੀਤਾਂਬਰ ਬੜਥਵਾਲ, ਪਦ 43.

ਕਿਰਤ ਕਰ ਕੇ ਆਪਣੀ ਰੋਜ਼ੀ ਕਮਾਏ ਅਤੇ ਉਸ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਕਰੇ। ਸੱਚ ਦੀ ਰੱਖਿਆ ਲਈ ਲੋੜ ਪਵੇ ਤਾਂ ਤਲਵਾਰ ਚੁੱਕਣੋਂ ਵੀ ਦਰੇਗ਼ ਨਾ ਕਰੇ ਅਤੇ ਦੂਜਿਆਂ ਨੂੰ ਇਸ ਰਾਹ 'ਤੇ ਚੱਲਣ ਦਾ ਉਪਦੇਸ਼ ਕਰੇ। ਭਾਵ ਇੱਕੋ ਵਿਅਕਤੀ ਵਿਚ ਸ਼ੂਦਰ, ਵੈਸ਼, ਕਸ਼ੱਤਰੀ ਅਤੇ ਬ੍ਰਾਹਮਣ ਨੂੰ ਇਕੱਠਾ ਕਰ ਦਿੱਤਾ।

ਉਨ੍ਹਾਂ ਤੋਂ ਪਹਿਲੇ ਵੀ ਕਬੀਰ, ਰਾਮਾਨੰਦ, ਚੈਤੰਨਯ ਆਦਿ ਭਗਤਾਂ ਨੇ ਧਾਰਮਿਕ ਖੇਤਰ ਵਿਚ ਉਚ-ਨੀਚ ਦੇ ਭੇਦ ਨੂੰ ਦੂਰ ਕਰਨ ਦਾ ਉਪਦੇਸ਼ ਦਿੱਤਾ ਸੀ, ਪਰ ਉਨ੍ਹਾਂ ਨੇ ਹਕੂਮਤ ਦੇ ਵਿਰੁੱਧ ਕੁਝ ਨਹੀਂ ਸੀ ਕਿਹਾ। ਹਾਲਾਂਕਿ ਕਬੀਰ ਅਤੇ ਨਾਮਦੇਵ ਦੇ ਸ਼ਬਦਾਂ ਅਨੁਸਾਰ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਉਨ੍ਹਾਂ 'ਤੇ ਰਾਜ ਵੱਲੋਂ ਜ਼ੁਲਮ ਹੋਏ ਸਨ। ਗੁਰੂ ਨਾਨਕ ਦੇਵ ਜੀ ਨੇ ਖੁੱਲ੍ਹੇ ਸ਼ਬਦਾਂ ਵਿਚ ਸਮਕਾਲੀ ਰਾਜ, ਉਸ ਦੇ ਨਿਆਂ-ਪ੍ਰਬੰਧ ਅਤੇ ਪਰਜਾ ਨਾਲ ਸਲੂਕ 'ਤੇ ਟੀਕਾ-ਟਿੱਪਣੀ ਕੀਤੀ। ਉਨ੍ਹਾਂ ਦੇ ਅਨਿਆਂ ਵਿਰੁੱਧ ਸਿੱਖਿਆ ਦੁਆਰਾ ਪਰਜਾ ਦਾ ਖ਼ਿਆਲ ਆਪਣੀ ਮੰਦਹਾਲੀ ਵੱਲ ਖਿੱਚਿਆ ਗਿਆ ਅਤੇ ਥੋੜ੍ਹੇ ਸਮੇਂ ਮਗਰੋਂ ਹੀ ਉਹ ਇਨ੍ਹਾਂ ਵਧੀਕੀਆਂ ਦੇ ਦੂਰ ਕਰਨ ਲਈ ਤਿਆਰ ਹੋ ਗਏ। ਉਨ੍ਹਾਂ ਦਾ ਦੇਸ਼-ਵਾਸੀਆਂ ਨਾਲ ਪਿਆਰ ਬਿਨਾਂ ਕਿਸੇ ਫ਼ਿਰਕੂ ਵਿਤਕਰੇ ਦੇ ਬਾਬਰ ਬਾਣੀ ਦੇ ਵੇਲੇ ਉਚਾਰੇ ਸ਼ਬਦਾਂ ਤੋਂ ਡੁੱਲ੍ਹ-ਡੁੱਲ੍ਹ ਪੈਂਦਾ ਹੈ। ਸਿੱਟਾ ਇਹ ਨਿਕਲਿਆ ਕਿ ਹਿੰਦੂ ਅਤੇ ਮੁਸਲਮਾਨ, ਜੋ ਇਕ ਦੂਜੇ ਦੇ ਕੱਟੜ ਵਿਰੋਧੀ ਸਨ, ਉਨ੍ਹਾਂ ਨੂੰ ਪਿਆਰ ਕਰਨ ਲੱਗ ਪਏ ਅਤੇ ਉਨ੍ਹਾਂ ਦੇ ਜੋਤੀ ਜੋਤਿ ਸਮਾਉਣ ਵੇਲੇ ਦੋਹਾਂ ਵਿਚ ਝਗੜਾ ਹੋ ਗਿਆ। ਹਿੰਦੂ ਉਨ੍ਹਾਂ ਦੇ ਹਿੰਦੂ ਹੋਣ ਦਾ ਦਾਅਵਾ ਕਰਦੇ ਸਨ ਅਤੇ ਮੁਸਲਮਾਨ, ਮੁਸਲਿਮ ਹੋਣ ਦਾ। ਜਿਸ ਸਮਾਜ ਦੀ ਉਨ੍ਹਾਂ ਨੀਂਹ ਰੱਖੀ, ਉਨ੍ਹਾਂ ਦੀ ਰੋਜ਼ ਦੀ ਅਰਦਾਸ ਇਨ੍ਹਾਂ ਸ਼ਬਦਾਂ ਨਾਲ ਸਮਾਪਤ ਹੁੰਦੀ ਹੈ:

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।**

ਜਿਸ ਦਾ ਭਾਵ ਇਹ ਹੈ ਕਿ ਸਾਨੂੰ ਨਾਮ ਅਤੇ ਚੜ੍ਹਦੀ ਕਲਾ ਭਾਵ ਸਦਾ ਆਸਵੰਦ ਰਹਿਣ ਦੀ ਦਾਤ ਦੇ ਅਤੇ ਤੇਰਾ ਭਾਣਾ ਅਜਿਹਾ ਵਰਤੇ ਕਿ ਸਾਰੇ ਸੰਸਾਰ ਦਾ ਭਲਾ ਹੋਵੇ।

# *ਪੁਸਤਕ ਮਾਲਾ*

ਮੈਨੂੰ ਇਹ ਵੇਖ ਕੇ ਪ੍ਰਸੰਨਤਾ ਹੋਈ ਹੈ ਕਿ ਡਾ. ਰਤਨ ਸਿੰਘ ਜੱਗੀ ਆਪਣੀ ਖੋਜ ਅਤੇ ਸਿੱਖ ਧਰਮ ਪੁਸਤਕਾਂ ਦੇ ਅਧਿਐਨ ਵਿਚ ਉਸੇ ਤਰ੍ਹਾਂ ਤਤਪਰ ਹਨ, ਜਿਸ ਤਰ੍ਹਾਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਭਾਗ ਵਿਚ ਲੈਕਚਰਾਰ ਨਿਯੁਕਤ ਹੋਣ ਵੇਲੇ ਉਨ੍ਹਾਂ ਆਰੰਭ ਕੀਤੀ ਸੀ। ਆਪਣੀ ਪੀਐਚ.ਡੀ. ਦੀ ਡਿਗਰੀ ਲਈ ਉਨ੍ਹਾਂ *ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ* 'ਤੇ ਖੋਜ-ਪ੍ਰਬੰਧ ਲਿਖਿਆ ਸੀ। ਉਪਰੰਤ *ਦਸਮ ਗ੍ਰੰਥ ਦਾ ਕਰਤ੍ਰਿਤਵ* ਸੰਬੰਧੀ ਇਕ ਖੋਜ ਭਰਪੂਰ ਪੁਸਤਕ ਲਿਖੀ। ਫਿਰ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ *ਸ਼ਬਦ ਅਨੁਕ੍ਰਮਣਿਕਾ ਅਤੇ ਕੋਸ਼* ਨਾਮੀ ਪੁਸਤਕ ਰਚੀ। ਹੁਣ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਜਨਮਸਾਖੀ ਸੰਬੰਧੀ ਖੋਜ ਕਰ ਕੇ ਇਕ *ਪੁਸਤਕ ਮਾਲਾ* ਲਿਖਣ ਦੀ ਯੋਜਨਾ ਬਣਾਈ ਹੈ। ਇਸ ਲੜੀ ਦੀ ਪਹਿਲੀ ਪੁਸਤਕ ਪਹਿਲੀ ਪਾਤਸ਼ਾਹੀ ਦੀ ਬਾਣੀ ਸੰਬੰਧੀ ਹੈ। ਬਾਣੀ ਤਾਂ ਜੋ ਪ੍ਰਮਾਣਿਕ ਹੈ, ਉਹ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ ਅਤੇ ਇਕ ਲੰਮੀ ਭੂਮਿਕਾ ਲਿਖ ਕੇ ਡਾ. ਜੱਗੀ ਨੇ ਉਸੇ ਨੂੰ ਹੀ ਸਹੀ ਸਿੱਧ ਕੀਤਾ ਹੈ। ਤਿੰਨ ਗੱਲਾਂ ਇਸ ਭੂਮਿਕਾ ਵਿਚ ਅਜਿਹੀਆਂ ਲਿਖੀਆਂ ਗਈਆਂ ਹਨ ਜਿਨ੍ਹਾਂ ਸੰਬੰਧੀ ਵਧੀਕ ਚਾਨਣ ਪਾਉਣ ਦੀ ਲੋੜ ਹੈ।



ਪੰਨੇ 12 ਪੁਰ ਉਨ੍ਹਾਂ ਲਿਖਿਆ ਹੈ: "ਉਦਾਹਰਣ ਵਜੋਂ ਗੁਰੂ ਰਾਮਦਾਸ (ਜੀ) ਨੇ ਪਹਿਲੇ ਗੁਰੂਆਂ ਤੋਂ ਇਲਾਵਾ ਦੇਵ ਗੰਧਾਰੀ, ਜੈਤਸਿਰੀ, ਟੋਡੀ, ਬੈਰਾੜੀ, ਨਟ ਨਾਰਾਇਣ, ਮਾਲੀ ਗਉੜੀ, ਗੌਂਡ, ਕਾਨੜਾ, ਕਲਿਆਣ ਆਦਿ ਰਾਗ ਅਧਿਕ ਵਰਤੇ ਹਨ। ਅਜੇਹੇ ਤੱਥਾਂ ਦੇ ਪ੍ਰਕਾਸ਼ ਵਿਚ ਗੁਰੂ ਰਾਮਦਾਸ (ਜੀ) ਪਾਸ ਪੂਰਬਵਰਤੀ ਤਿੰਨ ਗੁਰੂਆਂ ਦੀ ਬਾਣੀ ਦੇ ਨਾ ਪਹੁੰਚਣ ਜਾਂ ਨਾ ਉਪਲਬਧ ਹੋਣ ਸੰਬੰਧੀ ਸੰਸੇ ਦੀ ਭਾਵਨਾ ਸਥਿਰ ਹੁੰਦੀ ਹੈ।"

ਇਹ ਸੰਸਾ ਨਿਰਮੂਲ ਹੈ। ਬਾਬਾ ਮੋਹਨ ਜੀ ਪਾਸ ਜੋ ਦੋ ਪੋਥੀਆਂ ਸਨ, ਉਨ੍ਹਾਂ ਵਿੱਚੋਂ ਪਹਿਲੀ ਪੋਥੀ ਦੇ ਪਤ੍ਰਿ (ਪੱਤਰੇ) 94 ਉਪਰ ਭਾਈ ਜੇਠਾ ਜੀ ਦੇ ਆਪਣੇ ਦਸਤਖ਼ਤ ਹਨ "ਗੁਲਾਮ ਮਸਤਾਨ ਜੇਠ ਚੰਦ"। ਬਾਬਾ ਪ੍ਰੇਮ ਸਿੰਘ ਜੀ ਹੋਤੀ, ਜਿਨ੍ਹਾਂ ਦੀ ਪਹੁੰਚ ਵਿਚ ਇਹ ਦੋਵੇਂ ਪੋਥੀਆਂ ਸਨ, ਨੇ ਇਕ ਪੱਤ੍ਰ ਦੁਆਰਾ ਮੈਨੂੰ ਦੱਸਿਆ ਸੀ ਕਿ ਦੋਹਾਂ ਪੋਥੀਆਂ ਦੀ ਲਿਖਤ ਇੱਕੋ ਹੱਥ ਵਿਚ ਹੈ, ਸਿਵਾਏ ਦੋ ਸ਼ਬਦਾਂ ਦੇ, ਜਿਨ੍ਹਾਂ ਦੀ ਲਿਖਤ "ਜੇਠ ਚੰਦ" ਜੀ ਦੀ ਲਿਖਤ ਨਾਲ ਮਿਲਦੀ ਹੈ। ਬਾਬਾ ਜੀ ਦੇ ਵਿਸ਼ਵਾਸ ਅਨੁਸਾਰ ਦੋ ਸ਼ਬਦ ਭਾਈ ਜੇਠਾ ਜੀ ਦੇ ਕਲਮ ਦੇ ਲਿਖੇ ਹੋਏ ਹਨ।

ਬਸੰਤ ਰਾਗ ਦੇ 12 ਹੀ ਪਦੇ ਸ੍ਰੀ ਕਰਤਾਰਪੁਰ ਵਾਲੀ ਪਾਵਨ ਬੀੜ ਅਨੁਸਾਰ

ਗੁਰੂ ਨਾਨਕ ਦੇਵ ਜੀ ਦੇ ਉਚਾਰੇ ਹੋਏ ਹਨ। ਕਈ ਪੁਰਾਤਨ ਬੀੜਾਂ ਵਿਚ ਇਹ ਤੱਥ ਇਸੇ ਪ੍ਰਕਾਰ ਹੈ। ਦੋ ਪਦੇ ਚੌਥਾ ਤੇ ਅੱਠਵਾਂ ਤੀਜੀ ਪਾਤਸ਼ਾਹੀ ਦੇ ਨਾਮ ਨਾਲ ਕਿਸ ਤਰ੍ਹਾਂ ਤੇ ਕਦੋਂ ਜੋੜੇ ਗਏ, ਇਹ ਖੋਜ ਦੇ ਯੋਗ ਹੈ।

'ਪ੍ਰਾਣ ਸੰਗਲੀ' ਬਾਬਤ ਜੋ ਇਹ ਸੰਦੇਹ ਪ੍ਰਗਟ ਕੀਤਾ ਗਿਆ ਹੈ ਕਿ ਇਹ ਗੁਰੂ ਅਰਜਨ ਸਾਹਿਬ ਦੇ ਪਿੱਛੋਂ ਦੀ ਕ੍ਰਿਤ ਹੈ, ਇਹ ਵੀ ਠੀਕ ਨਹੀਂ। ਇਹ ਬਾਣੀ ਸੰਗਲਾਦੀਪ ਤੋਂ ਮੰਗਵਾਈ ਗਈ ਅਤੇ ਜਿਸ ਤਰ੍ਹਾਂ ਸ. ਜੀ.ਬੀ. ਸਿੰਘ ਨੇ ਆਪਣੀ *ਪੁਰਾਤਨ ਬੀੜਾਂ* ਸੰਬੰਧੀ ਪੁਸਤਕ ਵਿਚ ਲਿਖਿਆ ਹੈ ਕਿ ਜਿਨ੍ਹਾਂ ਬੀੜਾਂ ਵਿਚ ਪ੍ਰਾਣ ਸੰਗਲੀ ਦਾ ਕੋਈ ਹਿੱਸਾ ਨਕਲ ਕੀਤਾ ਗਿਆ, ਉਥੇ ਇਹ ਕੈਲੌਫੋਨ ਹੈ ਕਿ ਇਹ ਬਾਣੀ ਤੋਰਕੀ ਅੱਖਰਾਂ ਵਿਚ ਮਿਲੀ। ਭਾਈ ਗੁਰਦਾਸ ਜੀ ਨੇ ਇਹ ਪਤਾ ਮਿਲਣ ਪੁਰ ਕਿ ਇਕ ਬਾਣੀ ਤੋਰਕੀ ਅੱਖਰਾਂ ਵਿਚ ਆਈ ਹੈ, ਕਰਤਾਰਪੁਰ ਵਾਲੀ ਪਾਵਨ ਬੀੜ ਦੇ ਪੱਤਰੇ 963 ਪੁਰ ਇਸ ਦਾ ਸਿਰਲੇਖ 'ਪ੍ਰਾਣ ਸੰਗਲੀ ਮਹਲਾ ੧' ਉਰਦੂ ਅੱਖਰਾਂ ਵਿਚ ਲਿਖਿਆ ਹੈ, ਪ੍ਰੰਤੂ ਜਦੋਂ ਪੰਜਵੀਂ ਪਾਤਸ਼ਾਹੀ ਨੇ ਇਸ ਨੂੰ ਅਪ੍ਰਵਾਨ ਕੀਤਾ ਤਾਂ ਅੱਗੇ ਪੱਤਰੇ ਖ਼ਾਲੀ ਪਏ ਹਨ। ਇਸ ਸਿਰਲੇਖ ਦੇ ਮਗਰੋਂ 'ਸਲੋਕ ਵਾਰਾਂ ਤੇ ਵਧੀਕ' ਦਰਜ ਹਨ ਜੋ ਪੱਤਰੇ 966 ਤੋਂ ਅਰੰਭ ਹੁੰਦੇ ਹਨ।

ਡਾਕਟਰ ਜੱਗੀ ਨੇ ਇਸ ਪੁਸਤਕ ਵਿਚ ਲਿਖ ਕੇ ਔਖੇ ਪਦਾਂ ਦਾ ਅਰਥ ਦੇਣ ਦਾ ਵੀ ਜਤਨ ਕੀਤਾ ਹੈ।

ਮੈਂ ਡਾਕਟਰ ਜੱਗੀ ਦੇ ਗੁਰੂ ਨਾਨਕ ਦੇਵ ਜੀ ਸੰਬੰਧੀ ਇਕ *ਪੁਸਤਕ ਮਾਲਾ* ਲਿਖਣ ਦੇ ਉੱਦਮ ਦੀ ਪ੍ਰਸ਼ੰਸਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਉਹ ਇਹ ਯਤਨ ਜਾਰੀ ਰੱਖਣਗੇ।

# ਪੰਜਾਬੀ ਭਾਸ਼ਾ ਦਾ ਵਿਕਾਸ

ਪੰਜਾਬ ਯੂਨੀਵਰਸਿਟੀ ਦੇ ਪ੍ਰਕਾਸ਼ਨ ਵਿਭਾਗ ਨੇ ਸ੍ਰੀ ਦੁਨੀ ਚੰਦ੍ਰ ਕ੍ਰਿਤ *ਪੰਜਾਬੀ ਭਾਸ਼ਾ ਦਾ ਵਿਕਾਸ* ਨਾਮੀ ਪੁਸਤਕ ਛਾਪ ਕੇ ਪੰਜਾਬੀ ਭਾਸ਼ਾ ਵਿਗਿਆਨ ਦੇ ਖੇਤਰ ਵਿਚ ਇਕ ਯੋਗ ਵਾਧਾ ਕੀਤਾ ਹੈ। ਇਹ ਆਪਣੀ ਭਾਂਤ ਦੀ ਦੂਜੀ ਪੁਸਤਕ ਹੈ। ਇਸ ਵਿਸ਼ੇ ਪੁਰ ਪਹਿਲੀ ਪੁਸਤਕ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਨੇ ਪ੍ਰਕਾਸ਼ਤ ਕੀਤੀ ਸੀ ਜੋ ਸ੍ਰੀ ਵਿਦਯਾ ਭਾਸਕਰ ਅਰੁਣ ਜੀ ਦੀ ਰਚਨਾ ਹੈ। ਸ੍ਰੀ ਦੁਨੀ ਚੰਦ੍ਰ ਨੇ ਪਹਿਲਾਂ ਭਾਰਤ-ਯੂਰਪੀ ਮੂਲ ਭਾਸ਼ਾ ਦਾ ਜੋ ਅਨੁਮਾਨ ਕੀਤਾ ਗਿਆ ਸਰੂਪ ਹੈ, ਉਸ ਦੇ ਸੰਬੰਧ ਵਿਚ ਧੁਨੀਆਂ, ਸੂਰਾਂ ਅਤੇ ਵਿਅੰਜਨਾਂ ਦਾ ਕੁਝ ਗਿਆਨ ਦਿੱਤਾ ਹੈ। ਫਿਰ ਉਸ ਦੇ ਵਿਆਕਰਣ ਸੰਬੰਧੀ ਕੁਝ ਗੱਲਾਂ ਦੱਸ ਕੇ ਇਹ ਸਿੱਟਾ ਕੱਢਿਆ ਹੈ ਕਿ ਇਹ ਭਾਸ਼ਾ ਸੰਯੋਗਾਤਮਕ ਸੀ।

ਭਾਰਤੀ ਭਾਸ਼ਾਵਾਂ ਦਾ ਬਿਆਨ ਆਪ ਨੇ ਰਿਗਵੇਦ ਵਿਚ ਵਰਤੀ ਬੋਲੀ ਤੋਂ ਅਰੰਭ ਕੀਤਾ ਹੈ। ਫਿਰ ਪਾਲੀ ਅਤੇ ਪ੍ਰਾਕ੍ਰਿਤਾਂ ਦਾ ਥੋੜਾ ਜਿਹਾ ਹਾਲ ਦੱਸ ਕੇ ਆਪ ਨੇ ਅਪਭ੍ਰੰਸ਼ਾਂ ਦੇ ਨਿਯਮਾਂ ਪੁਰ ਚਾਨਣ ਪਾਇਆ ਹੈ। ਫਿਰ ਆਪ ਨੇ ਵਰਤਮਾਨ ਭਾਰਤੀ ਬੋਲੀਆਂ ਦਾ ਵਰਣਨ ਕਰ ਕੇ ਅਤੇ ਨਮੂਨੇ ਦੇ ਕੇ ਪੰਜਾਬੀ ਦੇ ਵਿਕਾਸ ਨੂੰ ਵਿਸਤਾਰ-ਪੂਰਬਕ ਲਿਖਤ ਵਿਚ ਲਿਆਂਦਾ ਹੈ।



ਸ੍ਰੀ ਦੁਨੀ ਚੰਦ੍ਰ ਨੇ ਆਪਣੇ ਇਸ ਖ਼ਿਆਲ ਦੀ, ਕਿ ਪੰਜਾਬੀ ਅਤੇ ਲਹਿੰਦੀ ਦੋ ਵੱਖ-ਵੱਖ ਭਾਸ਼ਾਵਾਂ ਹਨ, ਪ੍ਰੌੜ੍ਹਤਾ ਗ੍ਰੀਅਰਸਨ ਦੀ ਮਨੌਤ ਤੋਂ ਲਈ ਹੈ। ਇਨ੍ਹਾਂ ਸਤਰਾਂ ਦੇ ਲੇਖਕ, ਜੋ ਆਪ ਵੀ ਲਹਿੰਦੀ ਦੇ ਇਲਾਕੇ ਦਾ ਜੰਮ-ਪਲ ਹੈ, ਦਾ ਗ੍ਰੀਅਰਸਨ ਦੇ ਅੰਦਰ-ਵਰਤੀ ਅਤੇ ਬਾਹਰ-ਵਰਤੀ ਵਰਗੀਕਰਣ ਨਾਲ ਮਤ-ਭੇਦ ਹੈ, ਜਿਸ ਦੇ ਆਧਾਰ 'ਤੇ ਉਸ ਨੇ ਪੰਜਾਬੀ ਅਤੇ ਲਹਿੰਦੀ ਨੂੰ ਦੋ ਵੱਖ-ਵੱਖ ਬੋਲੀਆਂ ਮੰਨਿਆ ਹੈ। ਡਾਕਟਰ ਹਰਦੇਵ ਬਾਹਰੀ, ਜੋ ਉਸ ਇਲਾਕੇ ਦੇ ਜੰਮ-ਪਲ ਹਨ, ਜਿਥੇ ਲਹਿੰਦੀ ਬੋਲੀ ਜਾਂਦੀ ਹੈ ਅਤੇ ਜਿਨ੍ਹਾਂ ਨੇ ਲਹਿੰਦੀ ਦਾ ਖ਼ਾਸ ਅਧਿਐਨ ਕਰ ਕੇ ਪੰਜਾਬ ਯੂਨੀਵਰਸਿਟੀ ਵਿੱਚੋਂ ਡਾਕਟਰ ਦੀ ਡਿਗਰੀ ਪ੍ਰਾਪਤ ਕੀਤੀ ਸੀ, ਇਸ ਮਾਮਲੇ ਪੁਰ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕਰਦੇ ਹਨ :

> ਸਰ ਜਾਰਜ ਗ੍ਰੀਅਰਸਨ ਨੇ ਪੰਜਾਬੀ ਅਤੇ ਲਹਿੰਦੀ ਨੂੰ ਵੱਖੋ-ਵੱਖ ਭਾਸ਼ਾ ਮੰਨਿਆ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਲਹਿੰਦੀ ਲਗਪਗ ਦਰਦ (ਕਸ਼ਮੀਰੀ) ਭਾਸ਼ਾ ਹੈ ਜਿਸ ਉੱਤੇ ਪੱਛਮੀ ਹਿੰਦੀ ਦਾ ਪ੍ਰਭਾਵ ਪੈ ਗਿਆ ਤੇ ਪੰਜਾਬੀ ਪੱਛਮੀ ਹਿੰਦੀ ਦਾ ਇਕ ਰੂਪ ਹੈ ਜਿਸ ਉੱਤੇ ਦਰਦ-ਭਾਸ਼ਾ ਦਾ ਪ੍ਰਭਾਵ ਪਿਆ ਹੈ।[1]

---

1. In the Eastern Punjab the wave of Dardic with old Lahnda had nearly ☛

ਦਰਦ-ਭਾਸ਼ਾ ਆਰੀਯ ਭਾਸ਼ਾ ਦੀ ਉਹ ਸ਼ਾਖ਼ ਸੀ ਜਿਸ ਤੋਂ ਕਸ਼ਮੀਰੀ ਦਾ ਵਿਕਾਸ ਹੋਇਆ ਹੈ। ਇਹ ਹਿੰਦ-ਆਰੀਯ ਭਾਸ਼ਾ ਤੋਂ ਅਲੱਗ ਸ਼ਾਖ਼ ਸੀ ਜਿਸ ਤਰ੍ਹਾਂ ਈਰਾਨੀ।

ਗ੍ਰੀਅਰਸਨ ਇਹ ਮੰਨਦੇ ਜਾਪਦੇ ਹਨ ਕਿ ਲਹਿੰਦੀ ਤੇ ਕਸ਼ਮੀਰੀ ਭੈਣਾਂ ਹਨ ਅਤੇ ਲਹਿੰਦੀ ਤੇ ਪੰਜਾਬੀ ਮਹਿਜ਼ ਗਵਾਂਢਣਾਂ, ਪਰ ਤਮਾਸ਼ਾ ਇਹ ਹੈ ਕਿ ਖ਼ੁਦ ਉਨ੍ਹਾਂ ਨੇ ਹੀ ਕਸ਼ਮੀਰੀ ਨੂੰ ਦਰਦ ਜਾਂ ਪਿਸ਼ਾਚੀ ਆਖਿਆ ਤੇ ਲਹਿੰਦੀ ਨੂੰ ਹਿੰਦ-ਆਰੀਯ ਭਾਸ਼ਾਵਾਂ ਦੇ ਨਾਲ ਗਿਣਿਆ।

ਜੇਕਰ ਲਹਿੰਦੀ ਦਰਦ-ਭਾਸ਼ਾ ਦਾ ਇਕ ਰੂਪ ਹੈ ਤਾਂ ਇਹਨੂੰ ਪਿਸ਼ਾਚੀ ਪਰਿਵਾਰ ਦੀ ਭਾਸ਼ਾ ਮੰਨਣ ਤੋਂ ਕਿਉਂ ਸੰਕੋਚ ਹੋਇਆ ?

ਲਹਿੰਦੀ ਨੂੰ ਕਸ਼ਮੀਰੀ ਦੀ ਸਾਥਣ ਮੰਨਣ ਦਾ ਆਧਾਰ ਉਨ੍ਹਾਂ ਨੇ ਇੱਕੋ ਜਿਹੇ ਸ਼ਬਦਾਂ ਦੀ ਬਹੁਤਾਤ ਦੱਸਿਆ ਹੈ।[2] ਪਰ ਉਨ੍ਹਾਂ ਨੇ ਕੋਈ ਸ਼ਬਦ-ਸੂਚੀ ਆਪਣੇ ਮਤਿ-ਪ੍ਰਮਾਣ ਲਈ ਨਹੀਂ ਦਿੱਤੀ।

ਗ੍ਰੀਅਰਸਨ ਸਾਹਿਬ ਦੇ ਹੀ *ਕਸ਼ਮੀਰੀ ਕੋਸ਼* ਦੇ ਇਕ ਇਕ ਸ਼ਬਦ ਨੂੰ ਵੇਖ ਪੜ੍ਹ ਕੇ ਕਿਸੇ ਲਹਿੰਦੀ ਬੋਲਣ ਵਾਲੇ ਨੂੰ ਗ੍ਰੀਅਰਸਨ ਸਾਹਿਬ ਦੀ ਸਚਾਈ ਦਾ ਸਬੂਤ ਨਹੀਂ ਮਿਲਦਾ। ਉਸ ਕੋਸ਼ ਵਿੱਚੋਂ ਜੇ ਅਰਬੀ ਫ਼ਾਰਸੀ ਦੇ ਸ਼ਬਦ ਕੱਢ ਦਿੱਤੇ ਜਾਣ ਤਾਂ ਬਾਕੀ ਸ਼ਬਦਾਂ ਵਿੱਚੋਂ ਘੱਟੋ-ਘੱਟ ਮੈਨੂੰ ਤਾਂ ਕੱਖ ਪੱਲੇ ਨਹੀਂ ਪੈਂਦਾ ਤੇ ਮੈਂ ਲਹਿੰਦੀ ਬੋਲਣ ਵਾਲਾ ਹਾਂ। ਕਸ਼ਮੀਰੀਆਂ ਨੂੰ ਆਪੋ ਵਿਚ ਗੱਲ ਕਰਦਿਆਂ ਸੁਣ ਕੇ ਵੀ ਕੁਝ ਸਮਝ ਨਹੀਂ ਆਉਂਦੀ। *ਪੰਜਾਬੀ ਕੋਸ਼* ਨਾਲ ਮਿਲਾ ਕੇ ਵੇਖੀਏ ਤਾਂ ਪਤਾ ਲੱਗਦਾ ਹੈ ਕਿ ਸੌ ਵਿੱਚੋਂ ਅੱਸੀਂ ਨੱਬੇ ਸ਼ਬਦ ਦੋਹਾਂ ਦੇ ਸਾਂਝੇ ਹਨ। ਲਹਿੰਦੀ ਬੋਲਣ ਵਾਲਾ ਪੰਜਾਬੀ ਬੋਲਣ ਵਾਲੇ ਨਾਲ ਗੱਲ-ਕੱਥ ਕਰ ਕੇ ਅਨੁਭਵ ਕਰਦਾ ਹੈ ਕਿ ਸਾਡੀਆਂ ਬੋਲੀਆਂ ਦਾ ਮੁੱਖ-ਭੇਦ ਲਹਿਜੇ ਮਾਤਰ ਦਾ ਹੈ।

ਇਸ ਮਾਮਲੇ 'ਤੇ ਜ਼ਰਾ ਗ਼ੌਰ ਕਰਨ ਦੀ ਲੋੜ ਹੈ ਕਿ ਸ਼ਬਦਾਂ ਦੀ ਸਾਂਝ ਕੋਈ ਖ਼ਾਸ ਸਾਂਝ ਨਹੀਂ ਹੈ। ਫ਼ਾਰਸੀ ਜਾਂ ਅੰਗਰੇਜ਼ੀ ਦੇ ਸੈਂਕੜੇ ਸ਼ਬਦ ਭਾਰਤ ਦੀਆਂ ਭਾਸ਼ਾਵਾਂ ਵਿਚ ਰਲ-ਮਿਲ ਗਏ ਹਨ। ਇਨ੍ਹਾਂ ਦੇ ਆਧਾਰ 'ਤੇ ਇਨ੍ਹਾਂ ਭਾਸ਼ਾਵਾਂ ਨੂੰ ਅਸੀਂ ਫ਼ਾਰਸੀ

---

☛ or wholly exhausted itself, and the old western Hindi had the mastery, the resultant language being Punjabi while in the western Punjab, the old western Hindi had nearly exhausted itself, the resultant language being modern Lahnda. *(Linguistic Survey, Vol. I, part I, p. 168)*

Lahnda may also be described as a Dardic language infected by western Hindi, infected by Dardic. *(Ibid., p. 135)*

2. "I have been guided mainly by the vocabulary." *(L. 51, Vol. IX, Part I., p. 608)*
"Lahnda differs widely from the letter known Punjabi in vocabulary, more nearly approaching Sindhi in this respect. Some if its words are also found in Kashmiri—a Dardic language and it cantains even words once used in the form of speech but now no longer current."

ਜਾਂ ਅੰਗਰੇਜ਼ੀ ਦੀਆਂ ਧੀਆਂ ਭੈਣਾਂ ਮੰਨਣ ਲੱਗ ਪਈਏ ਤਾਂ ਭਾਸ਼ਾ ਵਿਗਿਆਨ ਦਾ ਬੇੜਾ ਪਾਰ ਹੋਇਆ!"[3]

ਉਨ੍ਹਾਂ ਨੇ ਆਪਣੀ ਪੁਸਤਕ *ਪੰਜਾਬੀ ਤੇ ਲਹਿੰਦੀ* ਦੇ ਸਫ਼ੇ 39 ਪੁਰ ਆਪਣੇ ਵਿਚਾਰਾਂ ਦਾ ਸਿੱਟਾ ਇਹ ਕੱਢਿਆ ਹੈ:

1. ਲਹਿੰਦੀ ਪੰਜਾਬੀ ਦੀ ਇਕ ਉਪ-ਭਾਸ਼ਾ ਹੈ। ਪੰਜਾਬੀ ਪੰਜਾਂ ਦਰਿਆਵਾਂ ਦੇ ਪੂਰੇ ਦੇਸ਼ ਦੀ ਭਾਸ਼ਾ ਹੈ, ਲਹਿੰਦੀ ਉਸੇ ਦੀ ਇਕ ਸ਼ਾਖ਼ ਹੈ। ਹੋ ਸਕਦਾ ਹੈ ਕਿ ਅੱਗੇ ਚੱਲ ਕੇ ਇਹ ਸ਼ਾਖ਼ ਸੁਤੰਤਰ ਰੂਪ ਲੈ ਕੇ ਪੂਰੀ ਪੱਕੀ ਭਾਸ਼ਾ ਹੀ ਬਣ ਜਾਵੇ।
2. ਪੂਰਬੀ ਪੰਜਾਬੀ ਤੇ ਲਹਿੰਦੀ ਦਾ ਘਣਾ ਮੇਲ ਹੈ। ਦੋਵੇਂ ਪੰਜਾਬੀ ਦੇ ਹੀ ਰੂਪ ਹਨ ਤੇ ਇਨ੍ਹਾਂ ਵਿਚ ਜੋ ਅੰਤਰ ਹੈ, ਉਹ ਐਨਾ ਹੀ ਹੈ ਜਿੰਨਾ ਕਿਸੇ ਵੀ ਭਾਸ਼ਾ ਦੀਆਂ ਦੋ ਬੋਲੀਆਂ (ਭਾਵ ਉਪ-ਭਾਸ਼ਾਵਾਂ—Dialects—ਜੋਧ ਸਿੰਘ) ਵਿਚ ਹੋ ਸਕਦਾ ਹੈ। ਇਸ ਤੋਂ ਵੱਧ ਨਹੀਂ।
3. ਲਹਿੰਦੀ ਤੇ ਪੰਜਾਬੀ ਦਾ ਭੇਦ ਬਹੁਤ ਕੁਝ ਉਚਾਰਣ ਦਾ ਹੈ। ਕੁਝ ਸ਼ਬਦ ਤੇ ਵਿਆਕਰਣ ਦੇ ਰੂਪ ਵੀ ਅੱਡ ਹਨ। ਇਨ੍ਹਾਂ 'ਤੇ ਤੁਲਨਾਤਮਕ ਖੋਜ ਕਰਨ ਦੀ ਲੋੜ ਹੈ।
4. ਲਹਿੰਦੀ ਦਾ ਕਸ਼ਮੀਰੀ ਨਾਲ ਨਾ ਮਾਂ-ਧੀ ਦਾ ਵਾਸਤਾ ਹੈ, ਨਾ ਭੈਣ-ਭੈਣ ਦਾ। ਕਸ਼ਮੀਰੀ ਆਰੀਯ ਪਰਿਵਾਰ ਦੀ ਦਰਦ-ਭਾਸ਼ਾ ਹੈ, ਲਹਿੰਦੀ ਹਿੰਦ-ਆਰੀਯ ਭਾਸ਼ਾ ਦੀ ਸ਼ਾਖ਼ ਹੈ। ਇਨ੍ਹਾਂ ਦੀ ਨਕੜਦਾਦੀ ਜਾਂ ਲਕੜਦਾਦੀ ਦੀ ਪੜਦਾਦੀ ਇੱਕੋ ਸੀ। ਬਸ ਇਹੋ ਸੰਬੰਧ ਹੈ।
5. ਲਹਿੰਦਾ ਦੀ ਥਾਂ ਬੋਲੀ ਦਾ ਨਾਂ ਲਹਿੰਦੀ ਹੀ ਹੋਵੇਗਾ।



ਸ੍ਰੀ ਅਰੁਣ ਨੇ ਆਪਣੀ ਪੁਸਤਕ ਦੇ ਪੰਨਾ 45 ਪੁਰ ਇਹ ਲਿਖਿਆ ਹੈ: "ਪੰਜਾਬੀ ਪੱਛਮ ਵਿਚ ਲਹਿੰਦੀ ਬੋਲੀ ਹੈ ਜਿਸ ਨੂੰ ਭਾਸ਼ਾ-ਵਿਗਿਆਨੀਆਂ ਨੇ ਪੰਜਾਬੀ ਤੋਂ ਵੱਖਰੀ ਬੋਲੀ ਮੰਨਿਆ ਹੈ, ਪਰ ਇਹ ਪੰਜਾਬੀ ਨਾਲ ਇਸ ਤਰ੍ਹਾਂ ਮਿਲੀ ਹੋਈ ਹੈ ਕਿ ਦੋਹਾਂ ਨੂੰ ਵੱਖ ਕਰਨਾ ਕਠਿਨ ਹੈ।" ਕਰਤਾ ਨੇ ਆਪ 'ਲਹਿੰਦੀ ਅਤੇ ਪੰਜਾਬੀ ਦਾ ਮੇਲ' ਸਿਰਲੇਖ ਹੇਠਾਂ ਜੋ ਕੁਝ 50 ਤੋਂ 53 ਪੰਨੇ ਤੀਕ ਲਿਖਿਆ ਹੈ, ਉਸ ਤੋਂ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਦੋਹਾਂ ਵਿਚ ਵਖੇਵਾਂ ਇਤਨਾ ਨਹੀਂ ਕਿ ਅਸੀਂ ਦੋਹਾਂ ਨੂੰ ਵੱਖ-ਵੱਖ ਬੋਲੀਆਂ ਥਾਪ ਦੇਵੀਏ। ਕਿਰਿਆ ਤੋਂ ਭੂਤ ਕਾਲ ਇੱਕੋ ਤਰ੍ਹਾਂ ਬਣਦਾ ਹੈ। ਕਿਰਿਆ ਦਾ ਰੂਪ, ਵਚਨ ਅਤੇ ਲਿੰਗ ਦੇ ਭੇਦ ਅਨੁਸਾਰ, ਦੋਹਾਂ ਵਿਚ ਇਕ-ਸਮਾਨ ਹੀ ਬਦਲਦਾ ਹੈ।

ਪੰਜਾਬੀ ਦਾ ਅਖਾਣ ਹੈ ਕਿ ਬੋਲੀ ਬਾਰ੍ਹੀਂ ਕੋਹੀਂ ਬਦਲ ਜਾਂਦੀ ਹੈ। ਪੱਛਮੀ ਪੰਜਾਬੀ ਦਾ ਬੰਨਾ ਅਟਕ ਹੈ ਤੇ ਪੂਰਬੀ ਦਾ ਘੱਗਰ ਨਦੀ। ਜੇ ਅਸੀਂ ਅਟਕ ਦੇ ਲਾਗੇ ਦੀ ਪੱਛਮੀ ਪੰਜਾਬੀ ਤੇ ਘੱਗਰ ਦੇ ਲਾਗੇ ਦੀ ਪੂਰਬੀ ਪੰਜਾਬੀ ਦਾ ਟਾਕਰਾ ਕਰੀਏ ਤਾਂ ਸਾਨੂੰ ਦੋਹਾਂ ਵਿਚ ਚੋਖਾ ਭੇਦ ਦਿੱਸੇਗਾ, ਪਰ ਇਸ ਦਾ ਕਾਰਨ ਵਿੱਥ ਹੈ, ਦੋਹਾਂ ਦੇ ਅਸਲੇ ਦਾ ਭੇਦ ਨਹੀਂ।

---

3. ਡਾ. ਹਰਦੇਵ ਬਾਹਰੀ, *ਪੰਜਾਬੀ ਤੇ ਲਹਿੰਦੀ*, 1959, ਪੰਨੇ 3-4.

ਫਿਰ ਪੱਛਮੀ ਪੰਜਾਬੀ ਦੀਆਂ ਗਵਾਂਢਣਾਂ, ਦਰਦ-ਬੋਲੀਆਂ ਅਰਥਾਤ ਕਸ਼ਮੀਰੀ, ਪਸ਼ਤੋ, ਬਲੋਚੀ ਆਦਿ ਦਾ ਅਤੇ ਸਿੰਧੀ ਦਾ ਪ੍ਰਭਾਵ ਵੀ ਉਸ 'ਤੇ ਪੈਣਾ ਕੁਦਰਤੀ ਸੀ ਅਤੇ ਪੂਰਬੀ ਪੰਜਾਬੀ ਪੁਰ ਪੱਛਮੀ ਹਿੰਦੀ ਅਤੇ ਰਾਜਸਥਾਨੀ ਦਾ। ਇਨ੍ਹਾਂ ਵੱਖੋ-ਵੱਖ ਬੋਲੀਆਂ ਦੇ ਪ੍ਰਭਾਵਾਂ ਕਰਕੇ ਵੀ ਕੁਝ ਭੇਦ ਦੋਹਾਂ ਵਿਚ ਦਿੱਸਣਾ ਜ਼ਰੂਰੀ ਸੀ। ਪਰ ਇਹ ਭੇਦ ਇਤਨਾ ਨਹੀਂ ਕਿ ਪੰਜਾਬੀ ਭਾਸ਼ਾ ਦੀਆਂ ਪੂਰਬੀ ਅਤੇ ਪੱਛਮੀ ਵੰਨਗੀਆਂ ਨੂੰ ਉਸੇ ਦੀਆਂ ਦੋ ਵੱਡੀਆਂ ਸ਼ਾਖ਼ਾਂ ਸਿੱਧ ਹੋਣ ਦੇ ਰਾਹ ਵਿਚ ਰੋਕ ਬਣ ਸਕੇ। ਲਹਿੰਦੀ ਅਤੇ ਪੂਰਬੀ ਪੰਜਾਬੀ ਇੱਕੋ ਰੁੱਖ ਦੀਆਂ ਦੋ ਟਾਹਣੀਆਂ ਹਨ, ਜਿਨ੍ਹਾਂ ਉੱਤੇ ਚੁਗਿਰਦੇ ਦਾ ਅਸਰ ਪੈਣ ਕਰਕੇ ਕੁਝ ਵਖੇਵੇਂ ਪ੍ਰਤੀਤ ਹੁੰਦੇ ਹਨ।

ਗੁਰਮੁਖੀ ਲਿਪੀ ਬਾਬਤ ਕਰਤਾ ਨੇ ਜੀ.ਬੀ. ਸਿੰਘ ਦੀ ਖੋਜ-ਭਰੀ ਪੁਸਤਕ *ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ*, ਜੋ ਪੰਜਾਬ ਯੂਨੀਵਰਸਿਟੀ ਵੱਲੋਂ ਛਪੀ ਹੈ, ਵਿਚ ਦਿੱਤੇ ਮਤ ਨੂੰ ਹੀ ਮੰਨਿਆ ਹੈ। ਪੰਨਾ 80 ਪੁਰ ਆਪ ਲਿਖਦੇ ਹਨ:

"ਕੁਝ ਲੇਖਕਾਂ ਨੇ ਲਿਖਿਆ ਹੈ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਜੀ ਨੇ ਰਚੇ ਹਨ, ਪ੍ਰੰਤੂ ਇਹ ਗੱਲ ਠੀਕ ਨਹੀਂ ਜਾਪਦੀ। ਭਾਈ ਕਾਨ੍ਹ ਸਿੰਘ *ਗੁਰ ਸ਼ਬਦ ਰਤਨਾਕਰ* ਵਿਚ ਲਿਖਦੇ ਹਨ ਕਿ 'ਪੰਜਾਬੀ ਬੋਲੀ ਦੀ ਵਰਣਮਾਲਾ....ਸ਼ਾਰਦਾ ਅਤੇ ਟਾਕਰੀ ਤੋਂ ਨਿਕਲੀ ਹੈ।' ਇਹ ਵੀ ਨਹੀਂ ਜਚਦੀ। ਬੋਲੀ ਵਾਂਗਰ ਲਿਪੀ ਦਾ ਵੀ ਹੌਲੀ ਹੌਲੀ ਵਿਕਾਸ ਹੁੰਦਾ ਹੈ; ਇਸ ਲਈ ਗੁਰਮੁਖੀ ਲਿਪੀ ਵੀ ਕਿਸੇ ਇੱਕੋ ਲਿਪੀ ਦਾ ਰੂਪਾਂਤਰ ਹੈ, ਦੋਹਾਂ ਦਾ ਨਹੀਂ।"



ਗ੍ਰੀਅਰਸਨ ਦੇ ਅਨੁਸਾਰ ਗੁਰਮੁਖੀ ਲਿਪੀ ਸ਼ਾਰਦਾ ਲਿਪੀ ਤੋਂ ਬਣੀ ਹੈ। ਸ਼ਾਰਦਾ ਦੇ ਅੱਖਰਾਂ ਨਾਲ ਗੁਰਮੁਖੀ ਦੇ ਅੱਖਰ ਬਹੁਤ ਘੱਟ ਮਿਲਦੇ ਹਨ। ਇਸ ਵਾਸਤੇ ਇਹ ਮਤ ਵੀ ਮੰਨਣ-ਜੋਗ ਨਹੀਂ।

ਜੀ.ਬੀ. ਸਿੰਘ ਦੇ ਅਨੁਸਾਰ: "ਪੰਜਾਬੀ ਵਰਣਮਾਲਾ ਅਸ਼ੋਕ ਦੇ ਸਮੇਂ ਦੀ ਬ੍ਰਹਮੀ ਲਿਪੀ ਤੋਂ ਉਸੇ ਤਰ੍ਹਾਂ ਪੰਜਾਬ ਦੇ ਮੈਦਾਨਾਂ ਵਿਚ ਪੈਦਾ ਹੋਈ ਜਿਸ ਤਰ੍ਹਾਂ ਨਾਗਰੀ ਅਤੇ ਹਿੰਦ ਦੀਆਂ ਹੋਰ ਵਰਣਮਾਲਾ ਹੋਰਨਾਂ ਪ੍ਰਾਂਤਾਂ ਵਿਚ ਬਣੀਆਂ।"

ਇਹੋ ਲੇਖਕ ਇਕ ਹੋਰ ਥਾਂ ਲਿਖਦੇ ਹਨ: "ਆਪਣੀ ਖੋਜ ਦਾ ਸਿੱਟਾ ਮੈਂ ਇਸ ਕਿਤਾਬ ਵਿਚ ਪੇਸ਼ ਕਰਦਾ ਹਾਂ। ਇਹ ਅੱਖਰ ਜਿਨ੍ਹਾਂ ਨੂੰ ਅੱਜ-ਕੱਲ੍ਹ 'ਗੁਰਮੁਖੀ' ਨਾਮ ਦਿੱਤਾ ਜਾਂਦਾ ਹੈ, ਅਸਲ ਵਿਚ ਬਹੁਤ ਪੁਰਾਣੇ ਹਨ। ਬਾਰ੍ਹਵੀਂ, ਤੇਰ੍ਹਵੀਂ ਸਦੀ ਤੋਂ ਇਹ ਮਾਲਵੇ, ਮਾਝੇ ਤੇ ਸਾਂਦਲ ਬਾਰ ਅਤੇ ਦੁਆਬਾ ਤੇ ਮੈਨ-ਦੁਆਬ ਦੇ ਉੱਤਰੀ ਭਾਗ ਵਿਚ ਵਰਤੀਂਦੇ ਚਲੇ ਆਏ ਹਨ। ਜਿਵੇਂ ਕਸ਼ਮੀਰ ਵਿਚ 'ਸ਼ਾਰਦਾ' ਅਤੇ ਡੋਗਰ ਦੇਸ਼ ਤੋਂ ਲੈ ਕੇ ਕਾਲਕਾ ਦੇ ਪਾਸ ਪਿੰਜੋਰ ਤਕ ਪਹਾੜੋ ਪਹਾੜ ਵਿਚ 'ਟਾਕਰੀ' ਅੱਖਰਾਂ ਦਾ ਰਿਵਾਜ ਸੀ, ਤਿਵੇਂ ਹੀ ਪੰਜਾਬ ਦੇ ਮੈਦਾਨਾਂ ਵਿਚ ਗੁਰਮੁਖੀ ਅੱਖਰਾਂ ਦਾ ਸੀ।"

"ਜੀ.ਬੀ. ਸਿੰਘ ਦਾ ਉੱਪਰ ਦੱਸਿਆ ਮਤ ਹੀ ਠੀਕ ਜਾਪਦਾ ਹੈ।"

ਇਸ ਤੋਂ ਉਪਰੰਤ ਵਿਦਵਾਨ ਕਰਤਾ ਨੇ ਪੰਜਾਬੀ ਸੁਰਾਂ ਅਤੇ ਵਿਅੰਜਨਾਂ ਦਾ ਠੀਕ ਠੀਕ ਉਚਾਰਣ ਦੱਸਣ ਦਾ ਜਤਨ ਕੀਤਾ ਹੈ। ਫਿਰ ਉਹ ਨਿਯਮ ਲੱਭੇ ਹਨ ਜਿਨ੍ਹਾਂ ਕਰਕੇ ਸੰਸਕ੍ਰਿਤ ਸ਼ਬਦਾਂ ਦੇ ਸੁਰ, ਪੰਜਾਬੀ ਰੂਪ ਧਾਰਨ ਕਰਨ ਵੇਲੇ ਲੋਪ ਹੋ

ਜਾਂਦੇ ਹਨ ਜਾਂ ਹੋਰ ਸੂਰਾਂ ਦਾ ਰੂਪ ਧਾਰ ਲੈਂਦੇ ਹਨ। ਆਦਿ, ਮੱਧ ਅਤੇ ਅੰਤ ਵਿਚ ਆਏ ਇਨ੍ਹਾਂ ਸੂਰਾਂ ਦੀ ਅਦਲਾ-ਬਦਲੀ ਨੂੰ ਉਦਾਹਰਣਾਂ ਦੇ ਕੇ ਸਪੱਸ਼ਟ ਕੀਤਾ ਹੈ। ਇਕੁਰ ਦੇ ਹੀ ਵੇਰਵੇ ਨਾਲ ਵਿਅੰਜਨਾਂ ਦੇ ਰੂਪ ਵੱਟ ਜਾਣ ਨੂੰ ਵਰਣਨ ਕੀਤਾ ਹੈ। ਵਿਸਤਾਰ ਨਾਲ ਬਿਆਨ ਕਰਨ ਕਰਕੇ ਇਹ ਪਹਿਲਾ ਭਾਗ ਲਗਪਗ ਦੋ ਸੌ ਪੰਨੇ ਲੈ ਕੇ ਮੁੱਕਿਆ ਹੈ।

ਫਿਰ ਅਗੇਤਰਾਂ, ਪਿਛੇਤਰਾਂ ਅਤੇ ਤਧੱਤਾਂ ਦੀ ਵਰਤੋਂ ਨੂੰ ਖੋਲ੍ਹ ਕੇ ਦੱਸਿਆ ਹੈ। ਫਿਰ ਪੰਜਾਬੀ ਵਿਚ ਲਿੰਗ ਦਾ ਨਿਰਣਾ ਕਰਨ ਦੇ ਨਿਯਮ ਲੱਭਣ ਲਈ ਉਦਾਹਰਣਾਂ ਦਿੱਤੀਆਂ ਹਨ। ਕਰਤਾ ਨੇ ਕਾਰਕਾਂ ਦਾ ਵਿਚਾਰ ਕਰਦੇ ਹੋਏ ਗੁਰਬਾਣੀ ਵਿਚ ਦਿੱਤੇ ਸ਼ਬਦਾਂ ਦੇ ਰੂਪਾਂ ਦੀ ਉੱਤਪਤੀ ਉੱਤੇ ਵੀ ਚੰਗਾ ਚਾਨਣ ਪਾਇਆ ਹੈ। ਸੰਬੰਧਕਾਂ ਦਾ ਜ਼ਿਕਰ ਕਰ ਕੇ ਪੜਨਾਵਾਂ ਦੀ ਵਿਆਖਿਆ ਕੀਤੀ ਹੈ ਅਤੇ ਉਨ੍ਹਾਂ ਦੇ ਪੰਜਾਬੀ ਰੂਪ ਕਿਵੇਂ ਬਣੇ, ਇਸ ਨੂੰ ਸਪੱਸ਼ਟ ਕੀਤਾ ਹੈ।

ਫਿਰ ਵਾਰੋ-ਵਾਰੀ ਵਿਸ਼ੇਸ਼ਣ ਅਤੇ ਕਿਰਿਆ ਦੀ ਵਾਚ ਅਤੇ ਕਾਲ ਅਨੁਸਾਰ ਵਿਆਖਿਆ ਕਰ ਕੇ ਕਾਰਦੰਤਕਾਂ ਦੀ ਬਣਤਰ ਦੱਸੀ ਹੈ। ਕਿਰਿਆ ਵਿਸ਼ੇਸ਼ਣ ਅਤੇ ਯੋਜਕ ਵੀ ਚੋਖੇ ਵੇਰਵੇ ਨਾਲ ਆਪਣੀ ਥਾਂ 'ਤੇ ਆ ਗਏ ਹਨ। ਫਿਰ ਵਾਕਾਂ ਵਿਚ ਸ਼ਬਦਾਂ ਦੇ ਕ੍ਰਮ ਨੂੰ ਘੋਖਿਆ ਹੈ ਅਤੇ ਉਨ੍ਹਾਂ ਦੇ ਮੇਲ ਦਾ ਵਰਣਨ ਕਰ ਕੇ ਪੁਸਤਕ ਦਾ ਭੋਗ ਪਾਇਆ ਹੈ। ਵਿਦਵਾਨ ਕਰਤਾ ਨੇ ਵਾਹ ਲੱਗਦੀ ਪੰਜਾਬੀ ਦੇ ਵਿਕਾਸ 'ਤੇ ਪੂਰਾ ਚਾਨਣ ਪਾਇਆ ਹੈ ਅਤੇ ਇਸ ਭਰਮ ਨੂੰ ਦੂਰ ਕਰ ਦਿੱਤਾ ਹੈ ਕਿ ਇਹ ਭਾਸ਼ਾ ਕਿਸੇ ਨਵੀਨ ਭਾਰਤੀ ਭਾਸ਼ਾ ਦਾ ਵਿਗੜਿਆ ਹੋਇਆ ਰੂਪ ਹੈ। ਸਮੁੱਚੇ ਤੌਰ 'ਤੇ ਤਾਂ ਸਾਰੀਆਂ ਨਵੀਨ ਭਾਸ਼ਾਵਾਂ ਸੰਸਕ੍ਰਿਤ ਸ਼ਬਦਾਂ ਦਾ ਹੀ ਵਿਗੜਿਆ ਹੋਇਆ ਰੂਪ ਹਨ, ਪ੍ਰੰਤੂ ਇਹ ਵਿਗਾੜ ਸਮੇਂ ਦੀ ਚਾਲ ਨੇ ਕੁਦਰਤੀ ਤੌਰ ਪੁਰ ਪੈਦਾ ਕੀਤਾ ਹੈ; ਜਾਣ-ਬੁਝ ਕੇ ਕਿਸੇ ਨੇ ਕਿਸੇ ਸ਼ਬਦ ਦਾ ਰੂਪ ਵਿਗਾੜਨ ਦਾ ਜਤਨ ਨਹੀਂ ਕੀਤਾ। ਤਦਭਵ ਰੂਪ ਧੁਨੀ ਵਿਚ ਪਰਿਵਰਤਨ ਆਵਣ ਕਰਕੇ ਪ੍ਰਗਟ ਹੋਏ ਹਨ। ਬੋਲਣ ਵਿਚ ਸੌਖ ਢੂੰਡਣਾ ਮਨੁੱਖ ਦਾ ਸੁਭਾਵ ਹੈ। ਚਾਰ ਸੌ ਵਰ੍ਹੇ ਪਹਿਲਾਂ ਜੋ ਪੰਜਾਬੀ ਬੋਲੀ ਜਾਂਦੀ ਸੀ, ਉਸ ਵਿਚ ਕਈ ਅਦਲਾ-ਬਦਲੀਆਂ ਆ ਗਈਆਂ ਹਨ ਅਤੇ ਜੀਉਂਦੀ ਬੋਲੀ ਹਰ ਇਕ ਜੀਉਂਦੀ ਵਸਤੂ ਵਾਂਗ ਬਦਲਦੀ ਰਹਿੰਦੀ ਹੈ। ਕਈ ਸ਼ਬਦ ਵਰਤੋਂ ਵਿੱਚੋਂ ਹੱਟ ਜਾਂਦੇ ਹਨ, ਕਈ ਨਵੇਂ ਆ ਸ਼ਾਮਲ ਹੁੰਦੇ ਹਨ ਅਤੇ ਕਈ ਰੂਪ ਵਟਾ ਲੈਂਦੇ ਹਨ। ਕਿਸੇ ਜੀਉਂਦੀ ਬੋਲੀ ਦੇ ਸ਼ਬਦਾਂ ਨੂੰ ਮੁੜ ਉਨ੍ਹਾਂ ਦੇ ਮੂਲ ਰੂਪ ਵਿਚ ਲੈ ਜਾਣ ਦਾ ਯਤਨ ਕਰਨਾ ਬਿਰਥਾ ਹੈ। ਜਾਫ਼ਰੀ ਚਾਸਰ ਦੀ ਅੰਗਰੇਜ਼ੀ ਦਾ ਰੂਪ, ਅੱਜ-ਕੱਲ੍ਹ ਦੀ ਅੰਗਰੇਜ਼ੀ ਮੁੜ ਕੇ ਧਾਰ ਨਹੀਂ ਸਕਦੀ। ਇਵੇਂ ਹੀ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਭੇਸ ਵਟਾ ਕੇ ਨਵੀਨ ਪੁਸ਼ਾਕ ਪਹਿਨ ਰਹੀਆਂ ਆਧੁਨਿਕ ਬੋਲੀਆਂ ਮੁੜ ਪੁਰਾਣੇ ਕੱਪੜੇ ਨਹੀਂ ਪਹਿਨ ਸਕਦੀਆਂ। ਮੈਨੂੰ ਪੂਰੀ ਆਸ ਹੈ ਕਿ ਪੰਜਾਬੀ ਪਾਠਕ ਕਰਤਾ ਦੀ ਮਿਹਨਤ ਦੀ ਜ਼ਰੂਰ ਸ਼ਲਾਘਾ ਕਰਨਗੇ ਅਤੇ ਪੁਸਤਕ ਵਾਚ ਕੇ ਪੰਜਾਬੀ ਭਾਸ਼ਾ ਦੀ ਉੱਤਪਤੀ ਬਾਬਤ ਆਪਣੇ ਗਿਆਨ ਨੂੰ ਵਧਾਉਣ ਦਾ ਯਤਨ ਕਰਨਗੇ।

# ਭਾਰਤੀ ਸੰਸਕ੍ਰਿਤੀ ਦਾ ਕੇਂਦਰ

ਇਸ ਵਕਤ ਸਾਰੇ ਵਿਸ਼ਵ ਵਿਚ ਠਾਕੁਰ ਸ੍ਰੀ ਰਵੀਂਦਰ ਨਾਥ ਟੈਗੋਰ ਦੀ ਸ਼ਤਾਬਦੀ ਬੜੇ ਉਤਸ਼ਾਹ ਨਾਲ ਮਨਾਈ ਜਾ ਰਹੀ ਹੈ। ਪੰਜਾਬ ਸਰਕਾਰ ਨੇ ਭੀ ਇਸ ਨੂੰ ਯੋਗ ਉਤਸ਼ਾਹ ਨਾਲ ਮਨਾਉਣ ਦਾ ਫ਼ੈਸਲਾ ਕੀਤਾ ਹੈ ਅਤੇ ਇਸ ਮੰਤਵ ਦੀ ਸਿੱਧੀ ਲਈ ਇਕ ਲੰਬਾ ਚੌੜਾ ਪ੍ਰੋਗਰਾਮ ਬਣਾਇਆ ਹੈ, ਜੋ ਸਾਰਾ ਸਾਲ ਚੱਲਦਾ ਰਹੇਗਾ। ਇਸ ਪ੍ਰੋਗਰਾਮ ਦਾ ਇਕ ਹਿੱਸਾ ਉਹ ਮਹਾਨ ਲੇਖਕ ਨੂੰ ਪੰਜਾਬੀ ਬੋਲਦੇ ਲੋਕਾਂ ਨਾਲ ਪਰਿਚਿਤ ਕਰਵਾਉਣ ਦਾ ਹੈ।

ਜਿਉਂ ਜਿਉਂ ਸਮਾਂ ਲੰਘਦਾ ਹੈ, ਮਹਾਨ ਵਿਅਕਤੀਆਂ ਦੀ ਕੀਮਤ-ਕਦਰ ਵਿਸ਼ੇਸ਼ ਭਾਂਤ ਉੱਘੜਦੀ ਹੈ। ਸ੍ਰੀ ਰਵੀਂਦਰ ਨਾਥ ਅੱਜ ਤੋਂ ਪੂਰਾ ਇਕ ਸੌ ਸਾਲ ਪਹਿਲਾਂ ਬੰਗਾਲ ਦੀ ਸੁਹਾਵਣੀ ਧਰਤੀ 'ਤੇ ਇਕ ਚੰਗੇ ਰੱਜੇ-ਪੁੱਜੇ ਠਾਕੁਰ ਘਰਾਣੇ ਵਿਚ ਪੈਦਾ ਹੋਏ। ਮੁੱਢ ਤੋਂ ਹੀ ਸਾਹਿੱਤ ਤੇ ਸੰਗੀਤ ਵੱਲ ਝੁਕਾਉ ਸੀ, ਜੋ ਪੱਕਦਾ ਪੱਕਦਾ ਇਕ ਉੱਘੇ ਕਵੀ ਦੇ ਰੂਪ ਵਿਚ ਪ੍ਰਗਟ ਹੋਇਆ। ਹਿਸਾਬ ਲਾਇਆ ਗਿਆ ਹੈ ਕਿ ਆਪ ਨੇ ਦੋ ਹਜ਼ਾਰ ਤੋਂ ਵੱਧ ਗੀਤ ਤੇ ਇਕ ਹਜ਼ਾਰ ਤੋਂ ਵੱਧ ਕਵਿਤਾਵਾਂ ਰਚੀਆਂ, ਜਿਨ੍ਹਾਂ ਵਿੱਚੋਂ ਸਭ ਤੋਂ ਪ੍ਰਸਿੱਧ *ਗੀਤਾਂਜਲੀ* ਹੈ, ਜਿਸ ਨੂੰ ਵਿਸ਼ਵ-ਸਾਹਿੱਤ ਦੀ ਇਕ ਅਦੁੱਤੀ ਰਚਨਾ ਮੰਨ ਕੇ 'ਨੋਬਲ ਪ੍ਰਾਈਜ਼' ਦਿੱਤਾ ਗਿਆ। ਭਾਵੇਂ ਰਵੀਂਦਰ ਨਾਥ ਠਾਕੁਰ ਇਕ ਮਹਾਨ ਕਵੀ ਸਨ, ਉਨ੍ਹਾਂ ਨੇ ਆਪਣੀ ਪ੍ਰਤਿਭਾ ਦਾ ਪ੍ਰਗਟਾਉ ਇਕ ਨਹੀਂ, ਭਿੰਨ ਭਿੰਨ ਸਾਹਿੱਤ-ਰੂਪਾਂ ਵਿਚ ਕੀਤਾ। ਅਸਲ ਵਿਚ ਉਹ ਇਕ ਮਹਾਨ ਚਿੰਤਕ ਸਨ ਜੋ ਜੀਵਨ ਦੇ ਹਰ ਪੱਖ 'ਤੇ ਵਿਚਾਰ ਕਰਦੇ ਤੇ ਉਸ ਸੰਬੰਧੀ ਆਪਣਾ ਮੌਲਿਕ ਦ੍ਰਿਸ਼ਟੀਕੋਣ ਰੱਖਦੇ ਸਨ! ਇਸ ਦ੍ਰਿਸ਼ਟੀਕੋਣ ਦਾ ਵਿਸ਼ੇਸ਼ ਅੰਗ ਮਨੁੱਖ-ਵਾਦ ਸੀ! ਕਵੀ ਦੀ ਮਹਾਨ ਆਤਮਾ ਰਾਸ਼ਟਰ ਤੇ ਅੰਤਰ-ਰਾਸ਼ਟਰ, ਕਾਲੇ ਤੇ ਚਿੱਟੇ, ਊਚ ਤੇ ਨੀਚ, ਗ਼ਰੀਬ ਤੇ ਅਮੀਰ ਦੇ ਸਾਰਿਆਂ ਬੰਧਨਾਂ ਤੋਂ ਸੁਤੰਤਰ ਹੋ ਕੇ ਮਨੁੱਖਵਾਦ ਦੇ ਪਿਆਰ ਭਰੇ ਵਾਯੂ-ਮੰਡਲ ਵਿਚ ਵਿਚਰਦੀ ਰਹੀ। ਉਨ੍ਹਾਂ ਦੀ ਕਲਮ ਤੋਂ ਇਸੇ ਕਾਰਨ ਜ਼ਿੰਦਗੀ ਦੀ ਕੋਈ ਵੀ ਸਮੱਸਿਆ ਬੱਚ ਨਹੀਂ ਸਕੀ। ਜਿਸ ਪਾਸੇ ਉਨ੍ਹਾਂ ਕਲਮ ਚੁੱਕੀ ਹੈ, ਆਪਣੀ ਮਹਾਨ ਚਿੰਤਕ-ਸ਼ਕਤੀ ਦੇ ਨਾਲ ਆਪਣੀ ਮਹਾਨ ਕਲਾ ਦਾ ਪ੍ਰਭਾਵ ਭੀ ਪਾਇਆ ਹੈ ਅਤੇ ਦੋਹਾਂ ਨੂੰ ਜੀਵਨ ਉਸਾਰਨ ਲਈ ਵਰਤਿਆ ਹੈ।

ਹਿਸਾਬ ਲਾਇਆ ਗਿਆ ਹੈ ਕਿ ਉਨ੍ਹਾਂ ਦੀਆਂ ਇਸ ਵਕਤ ਢਾਈ ਕੁ ਸੌ ਦੇ ਲਗਪਗ ਪੁਸਤਕਾਂ ਮਿਲਦੀਆਂ ਹਨ, ਜਿਨ੍ਹਾਂ ਵਿਚ ਨਾਵਲ ਭੀ ਹਨ, ਕਹਾਣੀਆਂ ਭੀ, ਨਾਟਕ ਤੇ ਗੂੜ੍ਹੀ ਸੋਚ ਨਾਲ ਭਰੇ ਹੋਏ ਦਾਰਸ਼ਨਿਕ ਨਿਬੰਧ ਭੀ।

ਸ੍ਰੀ ਰਵੀਂਦਰ ਨਾਥ ਠਾਕੁਰ ਮੂਲ ਰੂਪ ਵਿਚ ਕਵੀ ਹੀ ਸਨ, ਭਾਵੇਂ ਉਹ ਗੱਦ ਲਿਖ ਰਹੇ ਹੋਣ, ਭਾਵੇਂ ਪਦ; ਭਾਵੇਂ ਵਿਸ਼ਾ ਦਾਰਸ਼ਨਿਕ ਹੋਵੇ ਤੇ ਭਾਵੇਂ ਕਾਲਪਨਿਕ। ਉਨ੍ਹਾਂ

ਦੀ ਵਿਸ਼ੈ-ਉਠਾਣ, ਉਸ ਦਾ ਨਿਭਾਅ, ਦਲੀਲ ਦੀ ਉਸਾਰੀ, ਵਿਅੰਗ ਦੀ ਕਾਟ, ਸ਼ਬਦਾਂ ਦੀ ਜੜਤ, ਅਲੰਕਾਰਾਂ ਦੀ ਵੰਨ-ਸੁਵੰਨਤਾ, ਇਹ ਸਭ ਇਕ ਅਦੁੱਤੀ ਕਲਾ ਦਾ ਪ੍ਰਭਾਵ ਉਤਪੰਨ ਕਰਦੇ ਹਨ। ਇਸ ਕਾਰਨ ਟੈਗੋਰ ਨੂੰ ਪੜ੍ਹਨ ਵਿਚ ਸਵਾਦ ਆਉਂਦਾ ਹੈ, ਆਤਮਾ ਰਸ-ਲੀਨ ਹੁੰਦੀ ਹੈ ਤੇ ਜੀਵਨ ਸੰਬੰਧੀ ਭਿੰਨ ਭਿੰਨ ਵਿਸ਼ਿਆਂ ਦੀ ਸੂਝ ਮਾਨਸਿਕ ਦਰਿੱਦਰ ਨੂੰ ਦੂਰ ਕਰਦੀ ਹੈ। ਉਸ ਦੀ ਲਿਖਤ ਵਿਚ ਇਕ ਪਿਆਰ ਭਰੇ ਹਿਰਦੇ ਦੀ ਪੀੜਾ ਉਭਰ ਉਭਰ ਪੈਂਦੀ ਹੈ, ਜੋ ਸਮੁੱਚੀ ਲੁਕਾਈ ਨੂੰ ਮਾਨਵਵਾਦ ਦੀਆਂ ਅਰੋਗ ਲੀਹਾਂ 'ਤੇ ਚਲਾਉਣ ਦੀ ਤਾਂਘ ਰੱਖਦੀ ਹੈ। ਇਸੇ ਕਾਰਨ ਪੰਜਾਬ ਸਰਕਾਰ ਦੀ ਟੈਗੋਰ ਸ਼ਤਾਬਦੀ ਨੂੰ ਮਨਾਉਣ ਲਈ ਸਥਾਪਤ ਕੀਤੀ ਕਮੇਟੀ ਨੇ, ਪੰਜਾਬੀ ਸਾਹਿੱਤ ਨੂੰ ਉਸ ਦੀਆਂ ਅਲੌਕਿਕ ਰਚਨਾਵਾਂ ਵਿੱਚੋਂ ਕੁਝ ਨੂੰ ਪੰਜਾਬੀ ਵਿਚ ਉਲਥਾਉਣ ਤੇ ਪਾਠਕਾਂ ਸਾਹਮਣੇ ਰੱਖਣ ਦਾ ਫ਼ੈਸਲਾ ਕੀਤਾ ਹੈ। ਇਹ *ਭਾਰਤੀ ਸੰਸਕ੍ਰਿਤੀ ਦਾ ਕੇਂਦਰ* ਉਸ ਲੜੀ ਦੀ ਤੀਜੀ ਪੁਸਤਕ ਹੈ, ਪਹਿਲੀ *ਮੇਰਾ ਬਚਪਨ*, ਦੂਜੀ *ਦੋ ਭੈਣਾਂ* ਸੀ।

ਇਹ ਪੁਸਤਕ ਸ੍ਰੀ ਰਵੀਂਦਰ ਨਾਥ ਠਾਕੁਰ ਦੀ ਅੰਗਰੇਜ਼ੀ ਰਚਨਾ *Centre of Indian Culture* ਦਾ ਅਨੁਵਾਦ ਹੈ। ਇਹ ਉਨ੍ਹਾਂ ਆਪਣੇ ਪ੍ਰਸਿੱਧ ਵਿਸ਼ਵ-ਵਿਦਿਆਲੇ, 'ਵਿਸ਼ਵ-ਭਾਰਤੀ' ਸਥਾਪਿਤ ਕਰਨ ਸਮੇਂ ਲਿਖੀ। ਇਸ ਵਿਚ ਅਸੀਂ ਉਨ੍ਹਾਂ ਦੇ ਸੁਫ਼ਨਿਆਂ ਦੇ ਵਿਸ਼ਵ-ਵਿਦਿਆਲੇ ਦਾ ਚਿੱਤਰ ਦੇਖਦੇ ਹਾਂ। ਇਹ ਇਕ ਤਰ੍ਹਾਂ ਟੈਗੋਰ ਦੀ ਪ੍ਰਚੱਲਤ ਭਾਰਤੀ ਸਿਖਿਆ-ਢੰਗ 'ਤੇ ਆਲੋਚਨਾ ਹੈ। ਇਸ ਵਿਚ ਅਸੀਂ ਚਿੰਤਕ-ਟੈਗੋਰ ਨੂੰ ਆਪਣੇ ਸਿਖਰ 'ਤੇ ਦੇਖਦੇ ਹਾਂ। ਪਰ ਲਿਖਤ ਜਾਂ ਲੇਖਕ ਦੇ ਸੰਬੰਧ ਵਿਚ ਕੋਈ ਰਾਇ ਬਣਾਉਣੀ ਪਾਠਕ ਦਾ ਕੰਮ ਹੈ, ਮੈਂ ਇਸ ਤੋਂ ਗੁਰੇਜ਼ ਕਰਦਾ ਹੋਇਆ ਇਸ ਪ੍ਰਕਾਸ਼ਨਾ-ਲੜੀ ਬਾਰੇ ਹੀ ਕੁਝ ਕਹਾਂਗਾ।



ਟੈਗੋਰ ਸੈਂਟੇਨਰੀ ਸੈਲੀਬ੍ਰੇਸ਼ਨ ਕਮੇਟੀ ਨੇ, ਜਿਸ ਦੇ ਪ੍ਰਧਾਨ ਸਾਡੇ ਰਾਜ ਦੇ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਤੇ ਕਨਵੀਨਰ ਮਿਸ ਸਰਲਾ ਖੰਨਾ ਡੀ.ਪੀ.ਆਈ. ਪੰਜਾਬ ਹਨ, ਪ੍ਰਕਾਸ਼ਨਾ ਦੇ ਇਸ ਕੰਮ ਨੂੰ ਯੋਗ ਭਾਂਤ ਅਤੇ ਵਕਤ ਸਿਰ ਭੁਗਤਾਉਣ ਦੇ ਵਿਚਾਰ ਨਾਲ ਇਹ ਸੇਵਾ ਦਾਸ ਨੂੰ ਪੰਜਾਬੀ ਸਾਹਿੱਤ ਅਕਾਡਮੀ ਪਾਸੋਂ ਕਰਵਾਉਣ ਲਈ ਆਗਿਆ ਕੀਤੀ। ਸੋ ਇਹ ਤੇ ਹੋਰ ਪੁਸਤਕਾਂ, ਜਿਨ੍ਹਾਂ ਦੀ ਸੂਚੀ ਪਿੱਛੇ ਦਿੱਤੀ ਜਾ ਚੁੱਕੀ ਹੈ, ਪੰਜਾਬ ਸਰਕਾਰ ਵੱਲੋਂ ਪੰਜਾਬੀ ਸਾਹਿੱਤ ਅਕਾਡਮੀ ਪ੍ਰਕਾਸ਼ਿਤ ਕਰ ਰਹੀ ਹੈ। ਇਨ੍ਹਾਂ ਦੇ ਅਨੁਵਾਦ ਕਰਾਉਣ ਲਈ ਅਸੀਂ ਬੜੇ ਯੋਗ ਵਿਦਵਾਨਾਂ ਦੀ ਸੇਵਾ ਪ੍ਰਾਪਤ ਕੀਤੀ ਹੈ ਅਤੇ ਇਕ ਇਕੱਲੇ ਉੱਤੇ ਹੀ ਨਿਰਭਰ ਨਹੀਂ ਕੀਤਾ, ਸਗੋਂ ਹਰ ਇਕ ਵਿਦਵਾਨ ਨੂੰ ਓਨਾ ਹੀ ਸਿਆਣਾ ਇਕ ਹੋਰ ਵਿਦਵਾਨ ਵੀ ਜੋੜੀ ਰੱਖਿਆ ਹੈ, ਜਿਨ੍ਹਾਂ ਦੇ ਸਾਂਝੇ ਯਤਨ ਸਦਕਾ ਇਹ ਅਦੁੱਤੀ ਅਨੁਵਾਦ ਆਪ ਜੀ ਦੇ ਹੱਥ ਵਿਚ ਹੈ। ਆਸ ਹੈ ਕਿ ਪਾਠਕ ਇਨ੍ਹਾਂ ਲਿਖਤਾਂ ਤੋਂ ਅਨੰਦ ਮਾਣ, ਪੰਜਾਬ ਸਰਕਾਰ ਦੇ ਉੱਦਮ ਤੇ ਪੰਜਾਬੀ ਸਾਹਿੱਤ ਅਕਾਡਮੀ ਦੀ ਸੇਵਾ ਦੀ ਦਾਦ ਦੇਣਗੇ।

ਅਖ਼ੀਰ ਵਿਚ ਮੈਨੂੰ ਵਿਸ਼ਵ ਭਾਰਤੀ ਦੇ ਪ੍ਰਕਾਸ਼ਨ ਵਿਭਾਗ ਦਾ ਧੰਨਵਾਦ ਕਰਨਾ ਹੈ, ਜਿਨ੍ਹਾਂ ਨੇ ਸਾਨੂੰ ਇਸ ਅਤੇ ਟੈਗੋਰ ਜੀ ਦੀਆਂ ਬਾਕੀ ਹੋਰ ਪੁਸਤਕਾਂ ਨੂੰ ਪੰਜਾਬੀ ਵਿਚ ਉਲਥਾਉਣ ਤੇ ਪਾਠਕਾਂ ਦੇ ਲਾਭ ਹਿੱਤ ਪ੍ਰਕਾਸ਼ਿਤ ਕਰਨ ਦੀ ਆਗਿਆ ਦਿੱਤੀ। ਅਸੀਂ ਉਨ੍ਹਾਂ ਦੇ ਅਤਿਅੰਤ ਰਿਣੀ ਹਾਂ।

# ਅੰਗਰੇਜ਼ ਦਾ ਪੰਜਾਬ ਉੱਤੇ ਕਬਜ਼ਾ

ਅੰਗਰੇਜ਼ ਦੀਆਂ ਪੰਜਾਬ ਉੱਤੇ ਕਬਜ਼ਾ ਕਰਨ ਦੀਆਂ ਗੋਂਦਾਂ ਤੇ ਵਿਉਂਤਾਂ ਸੰਬੰਧੀ ਪੁਸਤਕ ਦਾ ਖਰੜਾ, ਸਰਦਾਰ ਗੰਡਾ ਸਿੰਘ ਜੀ ਨੇ ਦੇਖਣ ਲਈ ਮੈਨੂੰ ਭੇਜਿਆ ਸੀ। ਮੈਨੂੰ ਇਹ ਬਹੁਤ ਪਸੰਦ ਆਇਆ ਅਤੇ ਮੈਂ ਸਰਦਾਰ ਗੰਡਾ ਸਿੰਘ ਜੀ ਨੂੰ ਆਖਿਆ ਕਿ ਤੁਸੀਂ ਕਿਰਪਾ ਕਰਕੇ ਇਸ ਨੂੰ ਮੁਕੰਮਲ ਕਰ ਦਿਉ। ਪੰਜਾਬੀ ਸਾਹਿਤ ਅਕਾਡਮੀ ਇਸ ਨੂੰ ਆਪਣੀ ਵੱਲੋਂ ਪ੍ਰਕਾਸ਼ਿਤ ਕਰੇਗੀ। ਅਕਾਡਮੀ ਵੱਲੋਂ ਇਹ ਪਹਿਲੀ ਪੁਸਤਕ ਹੈ, ਜੋ ਪੰਜਾਬ ਦੇ ਇਤਿਹਾਸ ਦੀ ਖੋਜ ਨਾਲ ਸੰਬੰਧ ਰੱਖਦੀ ਹੈ।

ਇਹ ਨਿਰੋਲ ਇਤਿਹਾਸ ਹੈ। ਇਸ ਵਿਚ ਨਾ ਕੋਈ ਮਨੋ-ਕਲਪਣਾ ਹੈ, ਨਾ ਮਨ-ਤਰੰਗ। ਇਸ ਵਿਚ ਜੋ ਕੁਝ ਭੀ ਲਿਖਿਆ ਗਿਆ ਹੈ, ਉਸ ਲਈ ਭਰੋਸਾ-ਯੋਗ ਸਮਕਾਲੀ ਗਵਾਹੀਆਂ ਮੌਜੂਦ ਹਨ। ਯਤਨ ਕੀਤਾ ਗਿਆ ਹੈ ਕਿ ਸੋਮਿਆਂ ਦਾ ਨਾਲੋ ਨਾਲ ਪਤਾ ਦੇ ਦਿੱਤਾ ਜਾਏ ਤਾਂ ਕਿ ਜਗਿਆਸੂ ਪਾਠਕਾਂ ਨੂੰ ਅਸਲੀ ਲਿਖਤਾਂ ਲੱਭ ਸਕਣ ਵਿਚ ਕੋਈ ਔਖ ਨਾ ਹੋਵੇ। ਫ਼ੁਟਨੋਟ ਜਾਣ ਕੇ ਨਹੀਂ ਦਿੱਤੇ ਗਏ ਤਾਂ ਕਿ ਪਾਠਕਾਂ ਦਾ ਧਿਆਨ ਘੜੀ-ਮੁੜੀ ਹੇਠਾਂ ਜਾਣ ਨਾਲ ਵਿਚਾਰ ਦੀ ਲੜੀ ਨਾ ਟੁੱਟੇ।

ਇਸ ਵਿਚ ਅੰਗਰੇਜ਼ਾਂ ਤੇ ਸਿੱਖਾਂ ਦੇ ਰਾਜਸੀ ਸੰਬੰਧਾਂ ਅਤੇ ਲੜਾਈਆਂ ਦੇ ਵਿਸਥਾਰ ਸਹਿਤ ਵੇਰਵੇ ਨਹੀਂ ਦਿੱਤੇ ਗਏ। ਇਸ ਲਈ ਕੇਵਲ ਅੰਗਰੇਜ਼ਾਂ ਦੀਆਂ ਉਨ੍ਹਾਂ ਰਾਜਨੀਤਕ ਚਾਲਾਂ ਅਤੇ ਖ਼ੁਫ਼ੀਆ ਗੋਂਦਾਂ ਦਾ ਵਰਣਨ ਹੈ ਜੋ ਉਨ੍ਹਾਂ ਨੇ ਪੰਜਾਬ ਉੱਤੇ ਕਬਜ਼ਾ ਕਰਨ ਲਈ ਵਰਤੀਆਂ ਸਨ।

ਸਰਦਾਰ ਗੰਡਾ ਸਿੰਘ ਆਪਣੀ ਮਿਹਨਤ ਸਫਲ ਹੋ ਗਈ ਸਮਝਣਗੇ, ਜੇ ਦੇਸ਼ ਦੇ ਆਗੂ ਉੱਨ੍ਹੀਵੀਂ ਸਦੀ ਦੀਆਂ ਗ਼ਲਤੀਆਂ ਤੋਂ ਕੁਝ ਥੋੜ੍ਹਾ ਜੇਹਾ ਭੀ ਸਬਕ ਸਿੱਖ ਲੈਣ। ਅਕਾਡਮੀ ਸਰਦਾਰ ਗੰਡਾ ਸਿੰਘ ਜੀ ਦੀ ਅਤੀ ਧੰਨਵਾਦੀ ਹੈ ਕਿ ਉਨ੍ਹਾਂ ਨੇ ਆਪਣੀ ਖੋਜ ਦਾ ਫਲ, ਅਕਾਡਮੀ ਦੇ ਨਾਮ ਨੂੰ ਉੱਘਾ ਕਰਨ ਲਈ ਅਰਪਣ ਕਰ ਦਿੱਤਾ ਹੈ।

# ਬਾਬਾ ਫ਼ਰੀਦ ਦੀ ਬਾਣੀ ਤੇ ਸਿੱਖਿਆ

ਸਰਦਾਰ ਦੀਵਾਨ ਸਿੰਘ ਜੀ, ਜੋ ਹੁਣੇ ਹੀ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਿਚ ਪੰਜਾਬੀ ਵਿਭਾਗ ਦੇ ਮੁੱਖ ਅਧਿਆਪਕ ਬਣਾਏ ਗਏ ਹਨ, ਰਚਿਤ ਬਾਬਾ ਫ਼ਰੀਦ ਜੀ ਸੰਬੰਧੀ ਇਹ ਛੋਟੀ ਜੇਹੀ ਪੁਸਤਕ ਮੈਂ ਬੜੀ ਦਿਲਚਸਪੀ ਨਾਲ ਪੜ੍ਹੀ ਹੈ। ਵਿਦਵਾਨ ਲੇਖਕ ਨੇ ਉਨ੍ਹਾਂ ਦੀ ਜੀਵਨੀ ਤੇ ਸਿੱਖਿਆ ਦੋਹਾਂ 'ਤੇ ਆਪਣੀ ਕਲਮ ਕਾਮਯਾਬੀ ਨਾਲ ਵਾਹੀ ਹੈ। ਮੋਟੀਆਂ ਮੋਟੀਆਂ ਗੱਲਾਂ ਉਨ੍ਹਾਂ ਦੇ ਜੀਵਨ ਸੰਬੰਧੀ ਜੋ ਵੀ ਅੱਜ ਤੀਕ ਖੋਜ ਅਨੁਸਾਰ ਪਤਾ ਲੱਗੀਆਂ ਹਨ, ਉਹ ਸਾਰੀਆਂ ਚੰਗੀ ਤਰ੍ਹਾਂ ਘੋਖ ਕੇ ਸੰਖਿਪਤ ਤੌਰ 'ਤੇ ਦਰਜ ਕੀਤੀਆਂ ਗਈਆਂ ਹਨ, ਜਿਨ੍ਹਾਂ ਦੁਆਰਾ ਸ਼ੇਖ਼ ਫ਼ਰੀਦ ਜੀ ਦੇ ਜੀਵਨ ਪੁਰ ਚੰਗਾ ਚਾਨਣ ਪੈ ਜਾਂਦਾ ਹੈ।

ਸ਼ੇਖ਼ ਫ਼ਰੀਦ ਜੀ ਦੀ ਬਾਣੀ ਬਾਬਤ, ਜਿਹੜੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਗਈ ਹੈ, ਜੋ ਸ਼ੱਕ ਮੈਕਾਲਿਫ਼ ਸਾਹਿਬ ਨੇ ਪਾਇਆ ਸੀ, ਉਸ ਪੁਰ ਵੀ ਯੁਕਤੀ ਪੂਰਬਕ ਵਿਚਾਰ ਕੀਤੀ ਗਈ ਹੈ। ਮੈਕਾਲਿਫ਼ ਸਾਹਿਬ ਨੇ ਲਿਖਿਆ ਸੀ ਕਿ ਇਹ ਬਾਣੀ ਸ਼ੇਖ਼ ਬ੍ਰਹਮ (ਇਬਰਾਹੀਮ) ਦੀ, ਜਿਸ ਦੀ ਅੱਲ ਫ਼ਰੀਦ ਸਾਨੀ ਸੀ ਅਤੇ ਜਿਸ ਦਾ ਮੇਲ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੋਇਆ ਸੀ, ਉਚਾਰੀ ਹੋਈ ਹੈ। ਇਸ ਭੁਲੇਖੇ ਨੇ ਕਈ ਸਿੱਖ ਲਿਖਾਰੀਆਂ ਨੂੰ ਕੁਰਾਹੇ ਪਾਇਆ ਹੈ। ਉਹ ਇਹ ਭੁੱਲ ਗਏ ਕਿ ਜੇ ਇਹ ਗੱਲ ਠੀਕ ਹੁੰਦੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਕਰਨ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਜ਼ਰੂਰ ਇਸ ਨੂੰ ਸਪੱਸ਼ਟ ਕਰ ਜਾਂਦੇ। ਇਸ ਭੁਲੇਖੇ ਦੀ ਸੋਧ ਭਲੀ ਪ੍ਰਕਾਰ ਕਰ ਕੇ ਸਿੱਧ ਕੀਤਾ ਗਿਆ ਹੈ ਕਿ ਇਹ ਬਾਣੀ ਠੀਕ ਸ਼ੇਖ਼ ਫ਼ਰੀਦੁੱਦੀਨ ਮਸਊਦ ਦੀ ਹੀ ਹੈ।

ਪਰ ਉਨ੍ਹਾਂ ਦੀ ਬਾਣੀ ਪੁਰ ਤਰਤੀਬਵਾਰ ਵਿਚਾਰ ਕਰ ਕੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਦਿੱਤੀ ਸਿੱਖਿਆ ਅਨੁਸਾਰ ਸਿੱਧ ਕਰਨਾ, ਇਹ ਇਸ ਪੁਸਤਕ ਦੀ ਨਵੀਨਤਾ ਹੈ। ਦੁਨੀਆਂ ਦੀ ਨਾਸ਼ਮਾਨਤਾ ਨੂੰ ਦ੍ਰਿੜ੍ਹ ਕਰਨਾ, ਇਹ ਜਗਿਆਸੂ ਦਾ ਆਤਮ-ਉੱਨਤੀ ਵਿਚ ਪਹਿਲਾ ਕਦਮ ਹੈ। ਫਿਰ ਗੁਰੂ ਦੀ ਸ਼ਰਨ ਲੈਣੀ ਜਿਸ ਦੁਆਰਾ ਉਸ ਹਨੇਰੇ ਵਿਚ, ਜਿਹੜਾ ਸੰਸਾਰ ਦੇ ਨਾਸ਼ਵਾਨ ਸੁੱਖਾਂ ਤੋਂ ਮਨ ਉਪਰਾਮ ਹੋਣ ਅਤੇ ਇਸ ਜੀਵਨ ਦੇ ਦੁੱਖਾਂ ਦੀ ਵਿਚਾਰ ਦ੍ਰਿੜ੍ਹ ਹੋਣ ਤੋਂ ਪੈਦਾ ਹੁੰਦਾ ਹੈ, ਚਾਨਣ ਦਿੱਸਦਾ ਹੈ। ਸਤਿਗੁਰੂ ਇਸ ਹਨੇਰੇ ਵਿੱਚੋਂ ਨਿਕਲਣ ਦੀ ਜਾਚ ਆਪੇ ਦੀ ਪਛਾਣ ਦੇ ਰਾਹੀਂ ਦੱਸਦੇ ਹਨ। ਸਿੱਖ ਜਦੋਂ ਉਨ੍ਹਾਂ ਦੇ ਦੱਸੇ ਰਾਹ ਪੈ ਕੇ ਕਮਾਈ ਕਰਦਾ ਹੈ ਤਾਂ ਮੌਤ ਦਾ ਭੈਅ ਤੇ ਇਸ ਜੀਵਨ ਦੇ ਦੁੱਖ ਸਾਰੇ ਦੂਰ ਹੋ ਜਾਂਦੇ ਹਨ ਤੇ ਉਸ ਦਾ ਜੀਵਨ ਅਨੰਦਮਈ ਹੋ ਜਾਂਦਾ ਹੈ। ਉਹ ਫਿਰ ਖ਼ੁਦਗ਼ਰਜ਼ੀ ਨੂੰ ਤਿਆਗ ਕੇ ਪਰਉਪਕਾਰ ਦਾ

ਜੀਵਨ ਗੁਜ਼ਾਰਦਾ ਹੋਇਆ ਆਪ ਸੁਖੀ ਹੁੰਦਾ ਹੈ ਅਤੇ ਨਾਲਦਿਆਂ ਨੂੰ ਸੁਖੀ ਕਰਨ ਦਾ ਵਸੀਲਾ ਬਣਦਾ ਹੈ। ਪ੍ਰਭੂ ਪ੍ਰੇਮ ਵਿਚ ਮਸਤ, ਭਾਣੇ ਵਿਚ ਰਾਜ਼ੀ ਉਹ ਫਿਰ ਦੁਨੀਆਂ ਵਿਚ ਸਫਲ ਜੀਵਨ ਬਿਤਾਂਦਾ ਕਈਆਂ ਲਈ ਚਾਨਣ-ਮੁਨਾਰੇ ਦਾ ਕੰਮ ਦੇਂਦਾ ਹੈ। ਇਹ ਸ਼ੇਖ਼ ਜੀ ਦੀ ਬਾਣੀ ਦੀ ਗੋਂਦ ਕਰਤਾ ਨੇ ਆਪਣੇ ਵਿਚਾਰ ਅਨੁਸਾਰ ਗੁੰਦੀ ਹੈ ਅਤੇ ਇਸ ਤਰ੍ਹਾਂ ਸ਼ੇਖ਼ ਜੀ ਦੀ ਸਿੱਖਿਆ ਨੂੰ ਸਪੱਸ਼ਟ ਕਰਨ ਵਿਚ ਪਾਠਕਾਂ ਨੂੰ ਬਹੁਤ ਸਾਰੀ ਸਹਾਇਤਾ ਮਿਲਣ ਦਾ ਅਵਸਰ ਪੈਦਾ ਕੀਤਾ ਹੈ।

# ਆਲੋਚਨਾਰੰਭ

ਏਸ ਪਰਚੇ ਨਾਲ *ਆਲੋਚਨਾ* ਦਾ ਜਨਮ ਹੋ ਰਿਹਾ ਹੈ। ਜਿਵੇਂ ਹਰ ਬਾਲ ਆਪਣੇ ਭਵਿੱਖ ਬਾਰੇ ਕਈ ਤਰ੍ਹਾਂ ਦੇ ਸੁਪਨੇ ਲੈਂਦਾ ਹੈ, ਉਹ ਆਪਣੀ ਕਲਪਣਾ ਸ਼ਕਤੀ ਦੁਆਰਾ ਦੇਵਾਂ ਤੇ ਪਰੀਆਂ ਦੀਆਂ ਕਹਾਣੀਆਂ ਸੁਣ ਕੇ ਆਪਣੇ-ਆਪ ਨੂੰ ਸ਼ਾਹ ਵਰਿਆਮ (ਬਹਿਰਾਮ) ਨਾਲੋਂ ਉੱਚਾ ਤੇ ਵੱਡਾ ਬਣ ਸਕਣ ਦੀ ਸੰਭਾਵਨਾ ਦਾ ਦਮ ਮਾਰਦਾ ਹੈ। ਉਹ ਜਰਨੈਲਾਂ ਦੇ ਜੀਵਨ ਵਾਚ ਕੇ ਨੈਪੋਲੀਅਨ, ਨੈਲਸਨ ਜਾਂ ਨਲਵੇ ਨਾਲੋਂ ਵੀ ਵੱਡਾ ਸੂਰਬੀਰ ਬਣਨ ਦੇ ਖ਼ਵਾਬ ਦੇਖਦਾ ਹੈ, ਏਸੇ ਤਰ੍ਹਾਂ ਪਤਾ ਨਹੀਂ ਏਸ ਬਾਲ-*ਆਲੋਚਨਾ* ਨੇ ਆਪਣੇ ਲੋਚਨ ਕਿਥੇ ਕੁ ਲਾਏ ਹੋਏ ਹਨ ? ਪਤਾ ਨਹੀਂ ਇਸ ਨੇ ਆਪਣੇ ਲੋਚਨਾਂ ਦੀ ਟਿਕਟਿਕੀ ਕਿਹੜੀ ਟੀਸੀ, ਕਿਹੜੀ ਮੰਜ਼ਲ ਤੇ ਕਿਹੜੇ ਬ੍ਰਹਮੰਡ ਦੇ ਕਿਹੜੇ ਖੰਡ ਉੱਤੇ ਟਿਕਾਈ ਹੋਈ ਹੈ। ਇਸ ਨੇ ਬੜਾ ਕੁਝ ਕਰਨਾ ਹੈ ਤੇ ਅਜੇ ਬੜਾ ਕੁਝ ਹੋਣ ਵਾਲਾ ਹੈ। ਕਵੀ ਮੋਹਨ ਸਿੰਘ ਦੇ ਕਥਨ ਅਨੁਸਾਰ :

*ਖੂਹਾਂ ਵਿਚ ਪਾਣੀ ਢੇਰ ਅਜੇ,*
*ਟਿੰਡਾਂ ਲਾਣੇ ਕਈ ਗੇੜ ਅਜੇ,*
*ਕੁਝ ਹੋਰ ਵੀ ਹੋਵਣ ਵਾਲਾ ਹੈ,*
*ਐਵੇਂ ਨਹੀਂ ਖਿਤੀਆਂ ਘੁੰਮ ਰਹੀਆਂ।*



*ਆਲੋਚਨਾ* ਨੇ ਭਵਿੱਖਤ ਸਾਹਿੱਤ ਤੇ ਮਨੁੱਖਤਾ ਦੇ ਉਭਰ ਤੇ ਉਸਰ ਰਹੇ ਸਮਾਜ ਵਿਚ ਕੀ ਕੁਝ ਕਰ ਵਿਖਾਉਣਾ ਹੈ, ਇਸ ਦਾ ਅੰਦਾਜ਼ਾ ਵਾਸਤਵਿਕਤਾ ਦੀ ਕਸੌਟੀ ਹੀ ਦੱਸੇਗੀ। ਇਸ ਦੇ ਸੰਚਾਲਕ ਨਾ ਭਵਿੱਖਵਾਚੀ ਹਨ ਤੇ ਨਾ ਜੋਤਸ਼ੀ। *ਆਲੋਚਨਾ* ਰਾਹੀਂ ਹੁਣ ਦੇ ਕਰਮਚਾਰੀ ਕੀ ਕੁਝ ਕਰਨਾ ਚਾਹੁੰਦੇ ਹਨ, ਇਹ ਦੱਸਣਾ ਕੋਈ ਔਖੀ ਗੱਲ ਨਹੀਂ ਹੈ। ਅੱਜ ਤੋਂ ਪੰਜਾਹ ਜਾਂ ਸੌ ਵਰ੍ਹੇ ਪਿੱਛੋਂ *ਆਲੋਚਨਾ* ਕੀ ਕੁਝ ਕਰ ਰਿਹਾ ਹੋਵੇਗਾ ਤੇ ਇਸ ਨੇ ਓਦੋਂ ਤਕ ਕੀ ਕੁਝ ਕਰ ਦਿੱਤਾ ਹੋਵੇਗਾ ? ਇਹ ਸਾਡੀ ਦੂਰਬੀਨੀ ਸ਼ਕਤੀ ਤੋਂ ਵੀ ਬਾਹਰ ਹੈ।

*ਆਲੋਚਨਾ* ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਦਾ 'ਆਫ਼ੀਸ਼ਲ ਆਰਗਨ' ਹੈ। ਪੰਜਾਬੀ ਸਾਹਿਤ ਤੇ ਬੋਲੀ ਦੀ ਸੇਵਾ ਦੇ ਜਿਹੜੇ ਮੰਤਵ ਸਾਹਮਣੇ ਰੱਖ ਕੇ ਇਹ ਅਕਾਡਮੀ ਵਜੂਦ ਵਿਚ ਆਈ ਹੈ, ਉਨ੍ਹਾਂ ਦੀ ਪੂਰਤੀ ਵਿਚ *ਆਲੋਚਨਾ* ਨੇ ਭੀ ਹੱਥ ਵਟਾਉਣਾ ਹੈ। *ਆਲੋਚਨਾ* ਨਾ ਕੇਵਲ ਪੰਜਾਬੀ ਸਾਹਿੱਤ-ਰਸੀਆਂ ਨੂੰ ਅਕਾਡਮੀ ਦੇ ਪ੍ਰੋਗਰਾਮਾਂ ਤੇ ਕਰਮਾਂ ਤੋਂ ਹੀ ਜਾਣੂੰ ਕਰਵਾਂਦਾ ਰਹੇਗਾ, ਸਗੋਂ ਅਕਾਡਮੀ ਦੇ ਮੰਤਵਾਂ ਦੀ ਪੂਰਤੀ ਲਈ ਆਪ ਆਪਣੇ ਵੱਲੋਂ ਇਕ ਵੱਡੀ ਆਹੂਤੀ ਦੇਵੇਗਾ। ਇਹ ਆਹੂਤੀ ਕਈ ਰੂਪ ਧਾਰ ਸਕਦੀ ਹੈ, ਪ੍ਰੰਤੂ ਇਹ ਸਾਰੇ ਰੂਪ ਅਜੇ ਅਸੀਂ ਧਾਰਨ

ਨਹੀਂ ਕਰਨਾ ਚਾਹੁੰਦੇ। ਹਾਲਾਂ *ਆਲੋਚਨਾ* ਨੇ ਪੰਜਾਬੀ ਸੰਸਾਰ ਨੂੰ ਨਾ ਕੇਵਲ ਅੱਖਾਂ ਦੇਣੀਆਂ ਹਨ, ਸਗੋਂ ਅੱਖਾਂ ਦੇ ਵਰਤਣ ਦੀ ਜਾਚ ਵੀ ਸਿਖਾਣੀ ਹੈ। ਨਾਲ ਹੀ *ਆਲੋਚਨਾ* ਨੇ ਆਪਣੇ ਲੋਚਨ ਵਰਤ ਕੇ ਜੋ ਕੁਝ ਤੱਕਣਾ ਹੈ, ਉਸ ਤੱਕਣੀ ਦਾ ਸਿੱਟਾ ਵੀ ਦੱਸਣਾ ਹੈ।

ਪੰਜਾਬੀ ਸਾਹਿੱਤ ਨੂੰ ਚੜ੍ਹਦੀ ਕਲਾ ਵਿਚ ਦੇਖਣ ਲਈ ਹਰ ਪੰਜਾਬੀ ਪਿਆਰਾ ਉਤਸ਼ਾਹ ਤੇ ਜੋਸ਼ ਰੱਖਦਾ ਹੈ। ਇਹ ਨਵੇਂ ਹਾਲਾਤ ਵਿਚ ਇਕ ਨਵਾਂ ਜਜ਼ਬਾ ਲੋਕਾਂ ਦੇ ਮਨਾਂ ਵਿਚ ਪੈਦਾ ਹੋਇਆ ਜਾਪਦਾ ਹੈ। ਏਸ ਜਜ਼ਬੇ ਦੇ ਆਧਾਰ ਉੱਤੇ ਪੰਜਾਬੀ ਸਾਹਿੱਤ ਉਪਜਾਣ ਦੀ ਇਕ ਨਵੀਂ ਲਹਿਰ ਚੱਲ ਪਈ ਹੈ। ਉਸ ਲਹਿਰ ਨੇ ਕਈ ਲਿਖਾਰੀ, ਕਈ ਕਵੀ, ਕਈ ਨਾਟਕਕਾਰ ਤੇ ਨਾਵਲਿਸਟ ਪੈਦਾ ਕੀਤੇ ਹਨ ਤੇ ਕਈ ਨਿੱਤ ਨਵੇਂ ਦਿਨ ਪੈਦਾ ਹੋ ਰਹੇ ਹਨ। ਇਕ ਤਰ੍ਹਾਂ ਦੀ ਰੌਂਅ ਚੱਲ ਪਈ ਹੈ। ਏਸ ਰੌਂਅ ਜਾਂ ਏਸ ਲਹਿਰ ਨੂੰ ਥਾਂ ਸਿਰ ਰੱਖਣ ਦੀ ਲੋੜ ਹੈ।

ਹਰ ਨਵੀਂ ਲਹਿਰ ਵਿਚ ਹਰ ਤਰ੍ਹਾਂ ਦੇ ਪਾਤਰ ਆ ਜਾਂਦੇ ਹਨ। ਕਈ ਸੁੱਚੇ, ਨਿਸ਼ਕਾਮ ਸੇਵਕ, ਕਈ ਮਾਇਆ ਦੀ ਕੁਰਬਾਨੀ ਕਰਨ ਵਾਲੇ, ਪਰ ਚੌਧਰ ਦੇ ਭੁੱਖੇ, ਕਈ ਨਿਰੀਆਂ ਗੱਲਾਂ ਮਾਰਨ ਵਾਲੇ ਤੇ ਗੱਲਾਂ ਦੇ ਜ਼ੋਰ ਉੱਤੇ ਹੀ ਚੌਧਰੀ ਬਣਨ ਵਾਲੇ, ਕਈ ਖ਼ੁਦ.ਗਰਜ਼ ਤੇ ਆਪਣਾ ਉੱਲੂ ਸਿੱਧਾ ਕਰਨ ਵਾਲੇ, ਕਈ ਬੇਈਮਾਨ, ਲਾਲਚੀ, ਪੈਸਾ ਖੁਰਦ-ਬੁਰਦ ਕਰਨ ਵਾਲੇ। ਜਨਤਾ ਦੀਆਂ ਲਹਿਰਾਂ ਵਿਚ ਏਸ ਤਰ੍ਹਾਂ ਹੋ ਜਾਣਾ ਬਹੁਤ ਸਾਧਾਰਨ ਗੱਲ ਹੈ। ਸਾਡੇ ਸਾਹਮਣੇ ਅਕਾਲੀ ਲਹਿਰ ਗੁਰਦੁਆਰਿਆਂ ਦੇ ਸੁਧਾਰ ਲਈ ਉੱਠੀ। ਕਈਆਂ ਵਿਚਾਰਿਆਂ ਨੇ ਸਰਬੰਸ ਵਾਰ ਦਿੱਤੇ ਤੇ ਕਈਆਂ ਨੇ ਸਰਬੰਸ ਭੱਖ ਕਰ ਲਏ। ਏਸ ਲਈ ਹਰ ਲਹਿਰ ਦੀ ਚਾਲ, ਪੜਾਉ ਤੇ ਪ੍ਰੋਗਰਾਮ ਨੂੰ ਬੜੇ ਗਹੁ ਨਾਲ ਵਾਚਣਾ, ਪਰਖਣਾ ਤੇ ਲੋੜ ਪਏ ਤਾਂ ਸੋਧਣਾ ਜ਼ਰੂਰੀ ਹੈ।

ਏਹੋ ਹਾਲ ਸਾਡੀ ਪੰਜਾਬੀ ਸਾਹਿੱਤ-ਸੇਵਾ ਦੀ ਲਹਿਰ ਦਾ ਹੈ। ਭਾਂਤ ਭਾਂਤ ਦੇ ਆਦਮੀ ਭਾਂਤ ਭਾਂਤ ਦਾ ਮਨੋਰਥ ਲੈ ਕੇ ਸਾਹਮਣੇ ਆ ਰਹੇ ਹਨ। ਭਾਂਤ ਭਾਂਤ ਦੇ ਲਿਖਾਰੀ ਭਾਂਤ ਭਾਂਤ ਦੀ ਰਚਨਾ, ਭਾਂਤ ਭਾਤ ਦਾ ਦ੍ਰਿਸ਼ਟੀਕੋਣ ਰੱਖ ਕੇ ਕਰ ਰਹੇ ਹਨ। ਕਈ ਲਿਖਾਰੀ ਖ਼ਾਸ ਤਰ੍ਹਾਂ ਦਾ ਰਾਜਸੀ ਨਜ਼ਰੀਆ ਰੱਖਦੇ ਹਨ। ਉਹ ਉਸ ਨਿਸ਼ਾਨੇ ਨੂੰ ਸਾਹਮਣੇ ਰੱਖ ਕੇ ਸਾਹਿੱਤ ਨੂੰ ਉਸ ਪ੍ਰਯੋਜਨ ਲਈ ਵਰਤਦੇ ਹਨ। ਕਈਆਂ ਦੇ ਸਾਹਮਣੇ ਇਕ ਵਿਸ਼ੇਸ਼ ਆਰਥਕ ਨਜ਼ਾਮ ਹੈ। ਉਹ ਉਸ ਨਜ਼ਾਮ ਨੂੰ ਸਲਾਹੁਣ ਲਈ ਤੇ ਵਿਰੋਧੀ ਨਜ਼ਾਮ ਨੂੰ ਭੰਡਣ ਲਈ ਰਚਨਾ ਕਰਦੇ ਹਨ। ਕਈਆਂ ਦੇ ਸਾਹਮਣੇ ਇਕ ਖ਼ਾਸ ਤਰ੍ਹਾਂ ਦੇ ਸਦਾਚਾਰ ਦਾ ਸੱਚਾ ਹੈ। ਉਹ ਆਪਣੀ ਰਚਨਾ ਉਸ ਸੱਚੇ ਵਿਚ ਢਾਲਣ ਦਾ ਯਤਨ ਕਰਦੇ ਹਨ। ਅਜੇਹੇ ਵਿਰੋਧਾਂ ਤੇ ਪੱਖਾਂ ਦੇ ਹੁੰਦਿਆਂ ਇਕ ਉਸਾਰੂ ਤੇ ਮਾਨਵ-ਭਲਿਆਈ ਦੇ ਆਦਰਸ਼ ਵਾਲੇ ਰਸਾਲੇ ਦਾ ਕੰਮ ਬਹੁਤ ਕਠਨ ਹੋ ਜਾਂਦਾ ਹੈ। ਸਾਡੇ ਸਮਾਜ ਵਿਚ ਇਕ ਔਕੜ ਤਾਂ ਸਾਹਮਣੇ ਰੱਖੇ ਗਏ ਲਕਸ਼ ਤੇ ਆਦਰਸ਼ ਨੂੰ ਠੀਕ ਤੇ ਨਿਖਾਰ ਕੇ ਨਾ ਦੇਖਣ ਦੀ ਹੈ।

ਦੂਜੀ ਔਕੜ ਏਸ ਲਕਸ਼ ਜਾਂ ਆਦਰਸ਼ ਦੀ ਪ੍ਰਾਪਤੀ ਲਈ ਯੋਗ ਅਯੋਗ ਸਾਧਨ ਵਰਤਣ ਦੀ ਹੈ। ਅਸੀਂ ਆਪਣੇ ਪਹਿਲਾਂ ਬਣੇ ਜਜ਼ਬਿਆਂ ਤੇ ਭਾਵਾਂ ਦੇ ਅਸਰ ਹੇਠ

ਹਰ ਗੱਲ ਨੂੰ ਠੀਕ ਥਾਂ ਖੜੇ ਹੋ ਕੇ ਨਹੀਂ ਦੇਖ ਸਕਦੇ। ਜਿਸ ਸਾਧਨ ਨੂੰ ਜਿਸ ਢੰਗ ਨਾਲ ਅਸੀਂ ਵਰਤ ਰਹੇ ਹਾਂ, ਉਸੇ ਨੂੰ ਅਸੀਂ ਵਧੀਆ ਸਮਝਦੇ ਹਾਂ ਤੇ ਦੂਜੇ ਆਦਮੀ ਦੇ ਵਰਤੇ ਗਏ ਸਾਧਨ ਤੇ ਢੰਗ ਨੂੰ ਅਸੀਂ ਗ਼ਲਤ, ਨਿੰਦਨੀਯ ਤੇ ਕੋਝਾ ਸਮਝਦੇ ਹਾਂ। ਇਹ ਤੁਅੱਸਬ ਤੇ ਪੱਖਪਾਤ ਸਾਡੇ ਲੋਚਨਾਂ (ਨੇਤ੍ਰਾਂ) ਵਿਚ ਜਾਲਾ ਤਾਣੀ ਰੱਖਦਾ ਹੈ ਤੇ ਵਸਤਾਂ ਤੇ ਕੀਮਤਾਂ ਨੂੰ ਠੀਕ ਰੂਪ ਵਿਚ ਤੱਕਣ ਨਹੀਂ ਦਿੰਦਾ।

ਤੀਜੀ ਔਕੜ ਸਾਡੇ ਸਾਹਿੱਤ-ਸਮਾਜ ਵਿਚ ਨਿਰਪੱਖ ਨੁਕਤਾਚੀਨੀ ਨੂੰ ਸੁਣਨ ਤੇ ਸਹਿਣ ਲਈ ਸਾਹਸ ਦੀ ਅਣਹੋਂਦ ਹੈ। ਅਸੀਂ ਪੁਸਤਕਾਂ ਦੀਆਂ ਉਥਾਨਕਾਂ ਲਿਖਵਾਂਦੇ ਹਾਂ, ਕੇਵਲ ਵਾਹ ਵਾਹ ਕਰਵਾਉਣ ਲਈ, ਪੁਸਤਕਾਂ ਦੀ ਪੜਚੋਲ ਕੀਤੀ ਜਾਂਦੀ ਹੈ, ਨਿਰੀ ਸ਼ਲਾਘਾ ਕਰਨ ਲਈ, ਵਿਰਲੇ ਪੜਚੋਲੀਏ ਪੁਸਤਕ ਦਾ ਚੰਗਾ ਤੇ ਮੰਦਾ ਦੋਵੇਂ ਪੱਖ ਪਰਖਦੇ ਹਨ। ਵਿਰਲੇ ਸਾਹਿੱਤਕਾਰ ਆਪਣੀ ਰਚਨਾ ਦੀਆਂ ਊਣਤਾਈਆਂ ਸੁਣਨ ਲਈ ਤਿਆਰ ਹਨ। ਇਨ੍ਹਾਂ ਰੁਚੀਆਂ ਦੇ ਹੁੰਦਿਆਂ ਕੋਈ *ਆਲੋਚਨਾ* ਕੀ ਕਰ ਸਕੇਗਾ ਤੇ ਕਰਕੇ ਕੀ ਕੁਝ ਜਸ-ਅਪਜਸ ਖੱਟੇਗਾ ? ਇਹ ਸਮਾਂ ਹੀ ਦੱਸੇਗਾ।

*ਆਲੋਚਨਾ* ਚਾਹੁੰਦਾ ਹੈ ਕਿ ਪੰਜਾਬੀ ਸਾਹਿਤ ਦੇ ਰਚਨਹਾਰੇ ਅਜੇਹਾ ਸਾਹਿੱਤ ਰਚਣ ਜਿਸ ਨਾਲ ਮਨੁੱਖ ਦੇਵਤੇ ਨਹੀਂ, ਤਾਂ ਘੱਟ ਤੋਂ ਘੱਟ ਮਨੁੱਖ ਹੀ ਬਣਨ। ਸਾਡੇ ਕਈ ਲਿਖਾਰੀ ਮਨੁੱਖ ਨੂੰ ਪਸ਼ੂਪੁਣੇ ਵੱਲ ਪ੍ਰੇਰ ਰਹੇ ਹਨ। *ਆਲੋਚਨਾ* ਅਜੇਹੇ ਸਾਹਿੱਤ ਨੂੰ ਪੁਣੇ ਛਾਣੇਗਾ ਤੇ ਸਾਹਿੱਤ-ਰਸੀਆਂ ਨੂੰ ਸੁਹਜ-ਸੁਆਦ ਦੀ ਠੀਕ ਪੱਧਰ ਦੱਸੇਗਾ। ਸਾਹਿੱਤ ਨੇ ਸੰਸਾਰ ਵਿਚ ਪਿਆਰ, ਏਕਤਾ, ਸਮਾਨਤਾ, ਸ਼ਾਂਤੀ ਤੇ ਅਮਨ ਕਾਇਮ ਕਰਨਾ ਹੈ। ਸਾਹਿੱਤ ਨੇ ਲੋਕਾਂ ਦੇ ਮਨਾਂ ਵਿਚ ਪਿਆਰ-ਭਾਵ, ਏਕਤਾ ਲਈ ਖਿੱਚ, ਸਮਾਨਤਾ ਦਾ ਚਾਉ, ਸ਼ਾਂਤੀ ਦੀ ਕਦਰ ਤੇ ਅਮਨ ਲਈ ਉਤਸ਼ਾਹ ਪੈਦਾ ਕਰਨੇ ਹਨ। ਇਹ ਸਭ ਕੁਝ ਨਰੋਆ ਤੇ ਉੱਚਾ-ਸੁੱਚਾ ਸਾਹਿੱਤ ਕਰ ਸਕਦਾ ਹੈ। ਅਜੇਹੇ ਸਾਹਿੱਤ ਦੀ ਉਪਜ ਤੇ ਸੁਆਦ *ਆਲੋਚਨਾ* ਨੇ ਰੂਪਮਾਨ ਕਰਨੇ ਹਨ। ਇਹ ਸਭ ਕੁਝ ਖੋਜ ਤੇ ਪੜਚੋਲ ਦੀ ਮੰਗ ਕਰਦਾ ਹੈ। ਇਹੋ *ਆਲੋਚਨਾ* ਦਾ ਮੁਖ ਧਰਮ ਹੈ।

# ਪ੍ਰਿੰਸੀਪਲ ਜੋਧ ਸਿੰਘ ਜੀ ਦਾ ਪੱਤਰ

ਸ੍ਰੀਮਾਨ ਐਡੀਟਰ ਸਾਹਿਬ 'ਪ੍ਰੀਤ-ਲੜੀ',

ਆਪ ਨੇ 'ਸ਼ਿਸ਼ ਤੇ ਅਧਿਆਪਕ' ਸਿਰਲੇਖ ਹੇਠਾਂ ਜੋ ਮਜ਼ਮੂਨ ਆਪਣੇ ਅਪ੍ਰੈਲ ਦੇ ਪਰਚੇ ਵਿਚ ਲਿਖਿਆ ਹੈ, ਉਸ ਸੰਬੰਧੀ ਹੇਠ ਲਿਖੀਆਂ ਸਤਰਾਂ ਆਪਣੇ ਅਖ਼ਬਾਰ ਵਿਚ ਛਾਪ ਕੇ ਧੰਨਵਾਦੀ ਬਣਾਉ। ਮੈਨੂੰ ਇਹ ਸਤਰਾਂ ਲਿਖਣ ਦੀ ਲੋੜ ਨਾ ਪੈਂਦੀ, ਜੇ ਕਦੀ ਆਪ ਖ਼ਾਸ ਨਾਮ ਲੈ ਕੇ ਮੇਰਾ ਜ਼ਿਕਰ ਨਾ ਕਰਦੇ। ਇਸੇ ਮਜ਼ਮੂਨ ਵਿਚ ਪੰਨਾ 20 'ਤੇ ਆਪ ਨੇ ਮੈਨੂੰ ਇਹ ਮਾਣ ਬਖ਼ਸ਼ਿਆ ਹੈ ਕਿ ਮੈਨੂੰ ਆਪ ਦੀ ਮਿੱਤਰਤਾ ਦਾ ਫ਼ਖ਼ਰ ਹਾਸਲ ਹੈ। ਜੇ ਇਹ ਲਫ਼ਜ਼ 'ਮਿੱਤ੍ਰਤਾ' ਤੁਸਾਂ ਨਿਰਾ ਰਿਵਾਜਨ ਹੀ ਨਹੀਂ ਵਰਤਿਆ ਤਾਂ ਸ਼ਾਇਦ 'ਮਿੱਤ੍ਰ' ਦਾ ਇਹ ਹੱਕ ਸੀ ਕਿ ਉਸ ਨੂੰ ਅਖ਼ਬਾਰ ਵਿਚ ਕੋਸਣ ਤੋਂ ਪਹਿਲਾਂ, ਜਿਹੜੇ ਕਸੂਰ ਉਸ ਪੁਰ ਅਰੋਪੇ ਜਾਣੇ ਸਨ, ਉਨ੍ਹਾਂ ਦਾ ਜਵਾਬ ਉਸ ਤੋਂ ਸੁਣ ਲਿਆ ਜਾਂਦਾ, ਪ੍ਰੰਤੂ ਇਹ ਆਪ ਨੇ ਕਰਨ ਦੀ ਖੇਚਲ ਨਹੀਂ ਕੀਤੀ। ਹੋਰ ਦੇਸ਼ਾਂ ਵਿਚ ਐਡੀਟਰ ਆਪਣੀ ਇਹ ਜ਼ਿੰਮੇਵਾਰੀ ਸਮਝਦੇ ਹਨ ਕਿ ਕਿਸੇ ਪਬਲਿਕ ਆਸ਼ਰਮ ਬਾਬਤ ਲਿਖਣ ਤੋਂ ਪਹਿਲਾਂ ਪ੍ਰਬੰਧਕਾਂ ਪਾਸੋਂ ਉਨ੍ਹਾਂ ਦੂਸ਼ਣਾਂ ਬਾਬਤ, ਜੋ ਉਨ੍ਹਾਂ ਨੂੰ ਪ੍ਰਤੀਤ ਹੋਏ ਹਨ, ਪੁੱਛ-ਗਿੱਛ ਕਰ ਲੈਣ। ਮਿੱਤ੍ਰਤਾ ਦਾ ਫ਼ਰਜ਼ ਤਾਂ ਕਿਤੇ ਰਿਹਾ, ਸ਼ੋਕ! ਤੁਸਾਂ ਉਸ ਜ਼ਿੰਮੇਵਾਰੀ ਨੂੰ ਵੀ ਮਹਿਸੂਸ ਨਹੀਂ ਕੀਤਾ, ਹਾਲਾਂਕਿ ਆਪ ਸਦਾ ਦੂਜੇ ਦੇਸ਼ਾਂ ਦੀਆਂ ਮਿਸਾਲਾਂ ਦੇ ਕੇ ਲੋਕਾਂ ਨੂੰ ਚੰਗੇਰਾ ਬਣਨ ਲਈ ਉਭਾਰਦੇ ਰਹਿੰਦੇ ਹੋ।

ਹੁਣ ਮੈਂ ਆਪ ਦੇ ਮਜ਼ਮੂਨ ਵੱਲ ਆਉਂਦਾ ਹਾਂ। ਅਸੀਂ, ਜਿਨ੍ਹਾਂ ਮੁੰਡਿਆਂ ਨੂੰ ਪੜ੍ਹਾਣਾ ਹੈ, ਸਦਾ ਹੀ ਕਸੂਰਵਾਰ ਹਾਂ। ਇਹ ਠੀਕ ਹੈ ਕਿ ਅਸੀਂ ਉਨ੍ਹਾਂ ਸਾਰਿਆਂ ਨੂੰ ਆਦਰਸ਼ਕ ਚਾਲ-ਚਲਣ ਦੇ ਸੱਚੇ ਵਿਚ ਨਹੀਂ ਢਾਲ ਸਕਦੇ, ਪਰ ਤਾਂ ਭੀ ਹਿੰਦੁਸਤਾਨੀ ਉਸਤਾਦਾਂ ਨਾਲ ਇਨਸਾਫ਼ ਚਾਹੀਦਾ ਹੈ। ਉਨ੍ਹਾਂ ਦੇ ਪੜ੍ਹਾਏ ਬੱਚੇ ਦੇਸ਼ ਦੇ ਵੱਡੇ ਅਹੁਦਿਆਂ 'ਤੇ ਕੰਮ ਕਰ ਰਹੇ ਹਨ। ਕਈ ਦੇਸ਼ ਦੀ ਆਜ਼ਾਦੀ ਦੀ ਲਗਨ ਵਿਚ ਲੱਗੇ ਹੋਏ ਹਨ। ਆਖ਼ਰ ਇਹ ਵੀ ਤਾਂ ਉਨ੍ਹਾਂ ਤੋਂ ਹੀ ਪੜ੍ਹੇ ਹਨ। ਨਾਲ ਹੀ ਜੋ ਸਲੂਕ ਉਨ੍ਹਾਂ ਨਾਲ ਹੋ ਰਿਹਾ ਹੈ, ਉਹ ਵੀ ਵੇਖੋ। ਉਨ੍ਹਾਂ ਨੂੰ ਇਹ ਵੀ ਅਧਿਕਾਰ ਨਹੀਂ ਦਿੱਤਾ ਜਾਂਦਾ ਕਿ ਉਹ ਆਪਣੇ ਵਿਦਿਆਰਥੀਆਂ ਦੀ ਰਹਿਬਰੀ ਕਰ ਸਕਣ। ਗਵਰਨਮਿੰਟ ਤਾਂ ਭਲਾ ਬਦੇਸ਼ੀ ਹੈ ਹੀ, ਪ੍ਰੰਤੂ ਸਾਡੇ ਆਪਣੇ ਕਈ ਅਖੌਤੀ ਆਗੂ ਵੀ ਮੁੰਡਿਆਂ ਨੂੰ ਆਪਣੇ ਜ਼ੇਰੇ-ਅਸਰ ਰੱਖਣ ਲਈ 'ਆਜ਼ਾਦੀ' 'ਆਜ਼ਾਦੀ' ਦੀ ਕੂਕ ਪੁਕਾਰ ਕਰਦੇ ਉਨ੍ਹਾਂ ਨੂੰ ਮਾਪਿਆਂ ਤੇ ਉਸਤਾਦਾਂ ਦੇ ਯੋਗ ਜ਼ਬਤ ਤੋਂ ਬਾਹਰ ਹੋਣ ਲਈ ਹਰ ਵੇਲੇ ਉਕਸਾਂਦੇ ਰਹਿੰਦੇ ਹਨ। ਮੁੰਡਿਆਂ ਦੀ ਤਬੀਅਤ ਕੁਦਰਤੀ ਜੋਸ਼ੀਲੀ ਹੁੰਦੀ ਹੈ। ਉਹ ਗ਼ਰੀਬ ਇਨ੍ਹਾਂ ਦੇ ਜ਼ੇਰੇ-ਅਸਰ ਰਹਿ ਕੇ ਉਦੋਂ ਆਪਣੀ ਅਧੋਗਤੀ ਤੋਂ ਜਾਣੂੰ ਹੁੰਦੇ ਹਨ, ਜਦੋਂ ਸਮਾਂ

ਵਿਹਾ ਚੁੱਕਦਾ ਹੈ। ਆਪ ਦਾ ਇਹ ਖ਼ਿਆਲ ਗ਼ਲਤ ਹੈ ਕਿ ਮੈਂ ਨਿਰਾ ਜੁਰਮਾਨੇ ਤੇ ਸਜ਼ਾ ਵਿਚ ਯਕੀਨ ਕਰਦਾ ਹਾਂ। ਮੇਰੇ ਕਾਲਜ ਵਿਚ ਉਪਰ ਦੱਸੇ ਮਹਾਤਮਾਵਾਂ ਦੇ ਅਸਰ ਹੇਠਾਂ, ਜਿਨ੍ਹਾਂ ਨੂੰ ਚੰਦ ਇਕ ਵੋਟਰਾਂ ਤੇ ਰੌਲੇ ਦੁਆਰਾ ਅਸਰ ਪਾ ਕੇ ਆਪਣੇ ਪੱਖ ਲਈ ਵਾਹਵਾ ਲੈਣ ਦੀ ਲੋੜ ਸੀ, ਕੁਝ ਦਿਨ ਹੜਤਾਲ ਰਹੀ। ਮੈਂ ਉਸ ਨੂੰ ਹਟਾਉਣ ਲਈ ਕਿਸੇ ਸਜ਼ਾ ਜਾਂ ਜੁਰਮਾਨੇ ਤੋਂ ਕੰਮ ਨਹੀਂ ਲਿਆ। ਇਕ ਪੈਸਾ ਜੁਰਮਾਨਾ ਕਿਸੇ ਲੜਕੇ 'ਤੇ ਨਹੀਂ ਹੋਇਆ, ਨਾ ਕਿਸੇ ਲੜਕੇ ਨੂੰ ਸਜ਼ਾ ਦਾ ਡਰਾਵਾ ਹੀ ਦਿੱਤਾ ਗਿਆ ਹੈ। ਜਦੋਂ ਮੇਰੇ ਨਾਲ ਗੱਲਬਾਤ ਹੋਈ, ਮੈਂ ਉਨ੍ਹਾਂ ਨੂੰ ਦੱਸਿਆ ਕਿ ਤੁਸੀਂ ਗ਼ਲਤੀ ਕਰ ਰਹੇ ਹੋ ਤੇ ਖ਼ੁਸ਼ੀ ਦੀ ਗੱਲ ਹੈ ਕਿ ਬਹੁਤ ਸਾਰੇ ਆਪਣੀ ਗ਼ਲਤੀ ਨੂੰ ਮੰਨ ਗਏ। ਅਜੇ ਥੋੜੇ ਦਿਨ ਹੋਏ ਹਨ ਕਿ ਵਿਦਿਆਰਥੀਆਂ ਦੀ ਇਕ ਇਕੱਤ੍ਰਤਾ ਵਿਚ ਉਸ ਸਮੇਂ ਦੇ ਇਕ ਲੀਡਰ ਨੇ ਸਾਫ਼ ਲਫ਼ਜ਼ਾਂ ਵਿਚ ਕਿਹਾ ਕਿ ਅਸਾਂ ਉਦੋਂ ਬਹੁਤ ਹੀ ਗ਼ਲਤੀ ਕੀਤੀ ਸੀ। ਸ਼ੁਕਰ ਹੈ ਕਿ ਪ੍ਰਬੰਧਕਾਂ ਨੇ ਆਪਣੇ ਦਿਮਾਗ਼ ਨੂੰ ਠੰਡਾ ਰੱਖਿਆ ਤੇ ਸਾਡੇ ਕਈਆਂ ਦੇ ਭਵਿੱਖਤ ਬਰਬਾਦੀ ਤੋਂ ਬੱਚ ਗਏ। ਜਿਸ ਦਿਨ ਤੁਸਾਂ ਸ਼ਾਮ ਨੂੰ ਆ ਕੇ ਲੈਕਚਰ ਦਿੱਤਾ ਸੀ, ਉਸੇ ਦਿਨ ਤਿੰਨ ਘੰਟੇ ਪਹਿਲੇ ਕਾਲਜ ਵਿਚ ਵਿਦਿਆਰਥੀਆਂ ਦੀ ਇਕ ਇਕੱਤ੍ਰਤਾ ਸੀ। ਉਸ ਵਿਚ ਯੂਨੀਵਰਸਿਟੀ ਦੇ ਇਮਤਿਹਾਨ ਵਿਚ ਜਾਣ ਵਾਲੇ ਵੀਰਾਂ ਨੂੰ ਬਾਕੀਆਂ ਨੇ ਵਿਦਾਇਗੀ-ਪੱਤਰ ਦੇਣਾ ਸੀ। ਜਲਸੇ ਦਾ ਸਾਰਾ ਪ੍ਰਬੰਧ ਵਿਦਿਆਰਥੀਆਂ ਦਾ ਸੀ। ਮੈਂ ਤੇ ਕਈ ਹੋਰ ਪ੍ਰੋਫ਼ੈਸਰ ਵੀ ਸ਼ਾਮਲ ਸਾਂ। ਜੇ ਤੁਸੀਂ ਉਥੇ ਹਾਜ਼ਰ ਹੁੰਦੇ ਤਾਂ ਤੁਸਾਨੂੰ ਪਤਾ ਲੱਗਦਾ ਕਿ ਵਿਦਿਆਰਥੀਆਂ ਨੂੰ ਆਪਣੇ ਮੁਲਕੀ ਜਾਂ ਹੋਰ ਖ਼ਿਆਲ ਪ੍ਰਗਟ ਕਰਨ ਦੀ ਕਿਤਨੀ ਖੁੱਲ੍ਹ ਹੈ। ਅੰਤ ਪ੍ਰਧਾਨ ਜੀ ਨੇ ਮੈਨੂੰ ਕਿਹਾ ਕਿ ਤੁਸੀਂ ਵੀ ਕੁਝ ਕਹੋ। ਹੋਰ ਗੱਲਾਂ ਕਰਦਿਆਂ ਮੈਂ ਇਹ ਕਿਹਾ ਕਿ ਮੈਂ ਆਪਣੇ ਕੰਮ ਨੂੰ ਕਾਮਯਾਬ ਤਦੋਂ ਸਮਝਾਂਗਾ ਜਦੋਂ ਇਕ ਪੈਸਾ ਜੁਰਮਾਨਾ ਸਾਰੇ ਸਾਲ ਵਿਚ ਕਿਸੇ ਵਿਦਿਆਰਥੀ 'ਤੇ ਨਾ ਹੋਵੇ ਤਾਂ ਸਾਰੇ ਦੇ ਸਾਰੇ ਕਾਲਜ ਦੇ ਉਸ ਜ਼ਬਤ ਨੂੰ, ਜਿਹੜਾ ਕੇਵਲ ਆਚਰਨ ਬਣਾਨ ਲਈ ਹੈ, ਖ਼ੁਸ਼ੀ ਖ਼ੁਸ਼ੀ ਕਬੂਲ ਕਰਨ। ਜਦੋਂ ਉਨ੍ਹਾਂ ਉਸ ਜਲਸੇ ਵਿਚ ਮੈਨੂੰ ਕਿਹਾ ਕਿ ਤੁਸੀਂ 'ਅੰਮ੍ਰਿਤਸਰ ਵਿਦਿਆਰਥੀ ਸੰਮੇਲਨਾਂ' ਨੂੰ ਪ੍ਰਵਾਨਗੀ ਤੇ ਸਹਾਇਤਾ ਦੇਣ ਨੂੰ ਤਿਆਰ ਹੋ ? ਮੈਂ ਜਵਾਬ ਦਿੱਤਾ ਕਿ ਅੰਮ੍ਰਿਤਸਰ ਦੇ ਹੋਰ ਕਾਲਜਾਂ ਦੇ ਵਿਦਿਆਰਥੀਆਂ ਨਾਲ ਮੇਰਾ ਕੋਈ ਸੰਬੰਧ ਨਹੀਂ। ਉਹ ਮੇਰੇ ਜ਼ਬਤ ਵਿਚ ਨਹੀਂ। ਉਨ੍ਹਾਂ ਨੂੰ ਇਸ ਕਾਲਜ ਨਾਲ ਉਤਨੀ ਮੁਹੱਬਤ ਨਹੀਂ ਜਿਤਨੀ ਤੁਸਾਨੂੰ ਹੈ। ਇਕੱਠ ਵਿਚ ਉਹ ਕੋਈ ਅਯੋਗ ਹਰਕਤ ਕਰਨ ਤਾਂ ਮੈਂ ਕੁਝ ਨਹੀਂ ਕਰ ਸਕਦਾ। ਇਸ ਲਈ ਮੈਂ ਮਜਬੂਰ ਹਾਂ। ਬਾਵਜੂਦ ਇਸ ਮਤਭੇਦ ਦੇ ਅਸੀਂ ਹੱਸਦੇ ਖੇਡਦੇ ਉਸ ਜਲਸੇ ਵਿੱਚੋਂ ਉੱਠੇ।

ਇਹ ਗੱਲ ਵੀ ਗ਼ਲਤ ਹੈ ਕਿ ਵਿਦਿਆਰਥੀਆਂ ਤੇ ਸਟਾਫ਼ ਦੇ ਤੁਅੱਲਕਾਤ ਚੰਗੇ ਨਹੀਂ। ਜਦੋਂ ਹੜਤਾਲ ਸੀ, ਸਿਵਾਏ ਉਸ ਉਸਤਾਦ ਦੇ, ਜਿਸ ਦੇ ਨਾਲ ਉਨ੍ਹਾਂ ਨੂੰ ਰੰਜ ਸੀ, ਕਿਸੇ ਉਸਤਾਦ ਦੀ ਮੁੰਡਿਆਂ ਬੇਪਤੀ ਨਹੀਂ ਕੀਤੀ। ਕਾਲਜ ਦਾ ਰਤਾ ਨੁਕਸਾਨ ਨਹੀਂ ਕੀਤਾ। ਕੁਝ ਇਕ ਬਾਹਰਲੇ ਗ਼ੈਰ-ਜ਼ਿੰਮੇਵਾਰ ਆਗੂਆਂ ਦੀ ਕਿਰਪਾ ਦੁਆਰਾ ਸਾਡੇ ਵਿਚ ਮਤਭੇਦ ਪੈਦਾ ਹੋ ਗਿਆ ਸੀ ਜਿਹੜਾ ਲਗਪਗ ਸਾਰਾ ਦੂਰ ਹੋ

ਗਿਆ ਹੈ ਤੇ ਬਾਕੀ ਛੋਟਾ-ਮੋਟਾ ਬਹੁਤ ਛੇਤੀ ਦੂਰ ਹੋਣ ਦੀ ਆਸ ਹੈ। ਮੁੰਡਿਆਂ ਦੇ ਆਗੂਆਂ ਇਹ ਮੰਨ ਲਿਆ ਹੈ ਕਿ ਕਾਲਜ ਦੇ ਜ਼ਬਤ ਵਿਚ ਰਹਿਣਾ ਉਨ੍ਹਾਂ ਦਾ ਫ਼ਰਜ਼ ਹੈ ਤੇ ਨਾ ਸਿਰਫ਼ ਮੁੰਡੇ, ਸਗੋਂ ਸਾਰਾ ਸਟਾਫ਼ ਇਸ ਗੱਲ ਵਿਚ ਇਕ-ਜਾਨ ਹਨ। ਮੈਨੂੰ ਤਾਂ ਕਾਲਜ ਦਾ ਚਾਰਜ ਲਿਆਂ ਅਜੇ ਸੱਤ ਮਹੀਨੇ ਨਹੀਂ ਹੋਏ ਤੇ ਏਨੇ ਚਿਰ ਵਿਚ ਇਕ ਦੂਜੇ ਦਾ ਭਾਵ ਸਮਝਣਾ ਵੀ ਔਖਾ ਹੁੰਦਾ ਹੈ। ਪਰ ਜੇ ਕੋਈ ਵਿਰਲਾ ਵਿਰਲਾ ਵਿਦਿਆਰਥੀ ਸਰਕਸ਼ ਹੈ ਤਾਂ ਇਹ ਵੱਡੀ ਗੱਲ ਨਹੀਂ, ਜਿਸ 'ਤੇ ਸਾਨੂੰ ਇਤਨਾ ਕੋਸਿਆ ਜਾਵੇ। ਏਸੇ ਪਰਚੇ ਵਿਚ ਤੁਸਾਂ ਪਹਿਲੇ ਪੰਦਰਾ ਸਫ਼ੇ ਆਪਣੀ ਬਾਬਤ ਲਿਖੇ ਹਨ। ਜਿਹੜੇ ਤੁਸਾਨੂੰ ਗ਼ਲਤ ਸਮਝਦੇ ਹਨ, ਉਨ੍ਹਾਂ ਦਾ ਗੁਨਾਹ ਹੈ ਕਿ ਤੁਸਾਡਾ ? ਕਾਸ਼ ! ਕਿ ਤੁਸੀਂ ਉਸੇ ਸਪਿਰਟ ਵਿਚ ਸਾਨੂੰ ਤੋਲਦੇ, ਜਿਸ ਵਿਚ ਆਪਣੇ ਆਪ ਨੂੰ ਤੋਲਿਆ ਹੈ।

ਇਹ ਤਾਂ ਤੁਸੀਂ ਮੰਨੋਗੇ ਕਿ ਕਾਲਜ ਦਾ ਮੁਖ ਕੰਮ ਵਿਦਿਅਕ ਹੈ। ਵਿਦਿਆਰਥੀਆਂ ਦੇ ਮਾਪੇ ਸਾਡੇ 'ਤੇ ਇਤਬਾਰ ਕਰਕੇ, ਉਨ੍ਹਾਂ ਨੂੰ ਸਾਡੇ ਪਾਸ ਇਸੇ ਮਕਸਦ ਲਈ ਘੱਲਦੇ ਹਨ। ਭੈੜੀ ਜਾਂ ਚੰਗੀ (ਇਸ 'ਤੇ ਮੈਂ ਬਹਿਸ ਨਹੀਂ ਕਰਨਾ ਚਾਹੁੰਦਾ) ਜੋ ਵਿਦਿਆ ਸਾਡੇ ਪਾਸ ਹੈ, ਉਸ ਨੂੰ ਚੰਗੀ ਤਰ੍ਹਾਂ ਸਿਖਾਉਣਾ ਇਹ ਸਾਡਾ ਵੱਡਾ ਫ਼ਰਜ਼ ਹੈ। ਕਿਸੇ ਵੀ ਜਥੇਬੰਦ ਜ਼ਿੰਦਗੀ ਦਾ ਬਿਨਾਂ ਨਿਯਮਾਂ ਪੁਰ ਤੁਰੇ ਜਾਰੀ ਰਹਿਣਾ ਅਸੰਭਵ ਹੈ। ਤੁਸੀਂ ਵੀ 'ਪ੍ਰੀਤ ਸੈਨਾ' ਹਸਤੀ ਵਿਚ ਲਿਆਵਣ ਦੇ ਯਤਨ ਵਿਚ ਹੋ, ਪਹਿਲੋਂ ਤੁਸਾਂ ਉਸ ਦੇ ਨਿਯਮ ਬਣਾਏ ਹਨ। ਕਾਲਜ ਦੇ ਮੁਖ ਮੰਤਵ ਲਈ ਇਹ ਜ਼ਰੂਰੀ ਹੈ ਕਿ ਉਥੇ ਖ਼ਾਸ ਜ਼ਬਤ ਕਾਇਮ ਰਹੇ ਅਤੇ ਇਸ ਜ਼ਬਤ ਨੂੰ ਕਾਇਮ ਰੱਖਣ ਦਾ ਫ਼ਰਜ਼ ਮੇਰੇ ਮੋਢਿਆਂ 'ਤੇ ਹੈ। ਕਈ ਸਰਕਾਰੀ ਨਿਯਮ ਵੀ ਸਾਨੂੰ ਮੰਨਣੇ ਪੈਂਦੇ ਹਨ, ਪ੍ਰੰਤੂ ਸਾਡੇ ਰਸਤੇ ਵਿਚ ਇਨ੍ਹਾਂ ਨਿਯਮਾਂ ਦੀ ਕਰੜਾਈ ਇਤਨੀ ਰੋਕ ਨਹੀਂ, ਜਿਤਨੀ ਗ਼ੈਰ-ਜ਼ਿੰਮੇਵਾਰ ਲੀਡਰਾਂ ਦੀ ਉਕਸਾਹਟ। ਜੇ ਸਾਡਾ ਕੰਮ ਸਾਨੂੰ ਹੀ ਕਰਨ ਦਿੱਤਾ ਜਾਏ ਤਾਂ ਅਸੀਂ ਆਪਣੇ ਵਿਦਿਆਰਥੀਆਂ ਵਿਚ ਉਹ ਗੁਣ ਪੈਦਾ ਕਰ ਸਕਦੇ ਹਾਂ ਜਿਨ੍ਹਾਂ ਦੁਆਰਾ ਆਪਣਾ ਕੰਮ-ਕਾਰ ਕਰਦੇ ਹੋਏ ਉਹ ਭਾਈਚਾਰੇ ਲਈ ਵੀ ਲਾਭਵੰਦੇ ਹੋਣ।

ਮੈਂ ਇਸ ਕਾਲਜ ਦਾ ਚਾਰਜ 28 ਸਤੰਬਰ, 1936 ਨੂੰ ਲਿਆ ਹੈ। ਚਾਰਜ ਲੈਂਦਿਆਂ ਹੀ ਮੈਂ ਇਕ ਬੋਰਡਿੰਗ ਵਿਚ ਵੱਡੀਆਂ ਜਮਾਤਾਂ ਦੇ ਵਿਦਿਆਰਥੀਆਂ ਨੂੰ ਇਕੱਠਾ ਕਰਕੇ ਇਹ ਕਿਹਾ ਕਿ ਮੇਰਾ ਕੰਮ ਅਧੂਰਾ ਰਹੇਗਾ ਜੇ ਤੁਸੀਂ ਖ਼ੁਸ਼ੀ ਨਾਲ ਮੇਰੇ ਨਾਲ ਮਿਲਵਰਤਨ ਨਾ ਕਰੋ। ਮੇਰਾ ਕੰਮ ਨਿਰਾ ਇਹ ਨਹੀਂ ਕਿ ਇਥੋਂ ਦੇ ਇਮਤਿਹਾਨ ਦੇ ਨਤੀਜੇ ਚੰਗੇ ਨਿਕਲਣ ਜਾਂ ਗਿਣਤੀ ਵਧੇ। ਮੇਰਾ ਅਸਲੀ ਕੰਮ ਇਹ ਹੈ ਕਿ ਇਥੋਂ ਦੇ ਵਿਦਿਆਰਥੀਆਂ ਦੀਆਂ ਜ਼ਿੰਦਗੀਆਂ ਵਿਚ ਖ਼ਾਸ ਗੁਣ ਪੈਦਾ ਹੋਣ, ਜਿਹੜੇ ਕਾਲਜੋਂ ਬਾਹਰ ਦੀ ਜ਼ਿੰਦਗੀ ਵਿਚ ਉਨ੍ਹਾਂ ਦੇ ਸਹਾਈ ਹੋਣ। ਨਾਲ ਮੈਂ ਇਹ ਵੀ ਕਿਹਾ ਕਿ ਮੈਂ ਕਾਲਜ ਦੇ ਬਹੁਤ ਸਾਰੇ ਭਾਗਾਂ ਦਾ ਪ੍ਰਬੰਧ ਉਨ੍ਹਾਂ ਦੇ ਮੋਢਿਆਂ 'ਤੇ ਸੁੱਟਣਾ ਚਾਹੁੰਦਾ ਹਾਂ ਤਾਂ ਕਿ ਉਨ੍ਹਾਂ ਵਿਚ ਜ਼ਿੰਮੇਵਾਰੀ ਨਾਲ ਉਸਾਰੂ ਕੰਮ ਕਰਨ ਦੀ ਆਦਤ ਪਵੇ, ਕਿਉਂਕਿ ਸਿੱਖ ਬਰਾਦਰੀ ਦੀ ਅਧੋਗਤੀ ਦਾ ਵੱਡਾ ਕਾਰਨ ਗ਼ੈਰ-ਜ਼ਿੰਮੇਵਾਰਾਨਾ ਲੀਡਰੀ ਹੈ। ਇਸ ਦੇ ਨਾਲ ਮੈਂ ਬੋਰਡਿੰਗ ਦੇ ਇੰਚਾਰਜ ਪ੍ਰੋਫ਼ੈਸਰਾਂ ਨੂੰ ਕਿਹਾ ਕਿ ਕਿਰਪਾ ਕਰਕੇ

ਪ੍ਰਬੰਧ ਵਿਚ ਵਿਦਿਆਰਥੀਆਂ ਨੂੰ ਭਾਈਵਾਲ ਬਣਾਉਣਾ ਅਰੰਭ ਦਿਉ ਤੇ ਜਿਉਂ ਜਿਉਂ ਜ਼ਿੰਮੇਂਵਾਰੀ ਦਾ ਅਹਿਸਾਸ ਵਧਦਾ ਜਾਏ, ਉਨ੍ਹਾਂ ਨੂੰ ਸੁਤੰਤਰ ਕਰਦੇ ਜਾਉ। ਥੋੜ੍ਹੇ ਚਿਰ ਮਗਰੋਂ ਇਕ ਮੈਨੂੰ ਹੋਰ ਮੌਕਾ ਮਿਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਆਇਆ ਤੇ ਮੈਂ ਸਾਰਾ ਪ੍ਰਬੰਧ ਵਿਦਿਆਰਥੀਆਂ ਦੇ ਸਪੁਰਦ ਕੀਤਾ। ਮੇਰੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਮੈਂ ਇਹ ਵੇਖਿਆ ਕਿ ਉਸ ਕੰਮ ਨੂੰ ਵਿਦਿਆਰਥੀਆਂ ਡਾਢੇ ਸੁਚੱਜੇ ਤਰੀਕੇ ਤੇ ਕਾਮਯਾਬੀ ਨਾਲ ਨਿਬਾਹਿਆ। ਇਹ ਗੱਲ 2 ਨਵੰਬਰ ਦੀ ਹੈ, ਪ੍ਰੰਤੂ ਸ਼ੋਕ! ਛੇਤੀ ਹੀ ਪੰਜਾਬ ਅਸੈਂਬਲੀ ਦੀ ਚੋਣ ਦਾ ਘਮਸਾਨ ਆਰੰਭ ਹੋ ਗਿਆ, ਜਿਸ ਦੇ ਕੋਝੇ ਪ੍ਰਾਪੇਗੰਡੇ ਨੇ ਵਿਦਿਆਰਥੀਆਂ ਦੇ ਦਿਲਾਂ ਵਿਚ ਬੇਚੈਨੀ ਪੈਦਾ ਕਰ ਦਿੱਤੀ ਤੇ ਜਿਸ ਦਾ ਸਿੱਟਾ ਹੜਤਾਲ ਦੀ ਸ਼ਕਲ ਵਿਚ ਪ੍ਰਗਟ ਹੋਇਆ।

ਮੈਂ ਵਿਦਿਆਰਥੀਆਂ ਦੇ ਮਾਨਸਕ ਮੰਡਲ ਨੂੰ ਚੌੜਾ ਕਰਨਾ ਚਾਹੁੰਦਾ ਹਾਂ ਕਿ ਨਹੀਂ, ਇਹ ਇਸ ਗੱਲ ਤੋਂ ਪਤਾ ਲੱਗ ਸਕਦਾ ਹੈ ਕਿ ਮੈਂ ਪਿਛਲੀ ਟਰਮ ਵਿਚ ਤੇਰ੍ਹਾਂ ਵਿਦਵਾਨ ਸੱਜਨਾਂ ਨੂੰ ਆਪ ਸੱਦ ਕੇ, ਕਾਲਜ ਦੇ ਹਾਲ ਵਿਚ ਲੈਕਚਰ ਕਰਾਏ, ਜਿਨ੍ਹਾਂ ਵਿਚ ਪੋਲੀਟੀਕਲ ਲੈਕਚਰ ਵੀ ਸਨ। ਵਿਦਿਆਰਥੀਆਂ ਨੂੰ ਕਿਸੇ ਪੋਲੀਟੀਕਲ ਸਿਸਟਮ 'ਤੇ ਮੁਤਾਲਿਆ ਕਰਨ ਜਾਂ ਉਸ 'ਤੇ ਬਹਿਸ ਕਰਨ ਦੀ ਰੋਕ ਨਹੀਂ। ਹਾਂ, ਮੈਂ ਇਹ ਪੂਰਾ ਜਤਨ ਕਰਦਾ ਹਾਂ ਤੇ ਕਰਾਂਗਾ ਕਿ ਜਦ ਤੀਕ ਉਹ ਕਾਲਜ ਵਿਚ ਹੈਨ, ਉਹ ਪਾਰਟੀ ਪ੍ਰਾਪੇਗੰਡਾ ਕਰਨ ਵਾਲਿਆਂ ਦੇ ਹੱਥ-ਠੋਕੇ ਨਾ ਬਣਨ।

ਬਾਕੀ ਰਹੀ ਗੁਰਦੁਆਰੇ ਦੀ ਗੱਲ। ਇਹ ਮੇਰਾ ਤੁਸਾਡਾ ਪੁਰਾਣਾ ਮਤਭੇਦ ਹੈ। ਤੁਸਾਨੂੰ ਖ਼ਬਰੇ ਯਾਦ ਰਿਹਾ ਹੈ ਕਿ ਨਹੀਂ ਕਿ ਜਦੋਂ ਤੁਸੀਂ ਅਜੇ *ਪ੍ਰੀਤ-ਲੜੀ* ਕੱਢੀ ਹੀ ਸੀ ਕਿ ਤੁਸੀਂ ਮੇਰੇ ਘਰ ਆਏ ਸਾਓ ਤੇ ਤੁਸਾਂ ਆਪਣੇ ਲੇਖਾਂ ਬਾਬਤ ਰਾਏ ਪੁੱਛੀ ਸੀ। ਮੈਂ ਤੁਸਾਡੀ ਬੋਲੀ ਤੇ ਲਿਖਤ ਨੂੰ ਸਲਾਹਿਆ ਸੀ, ਪਰ ਨਾਲ ਇਹ ਵੀ ਕਿਹਾ ਸੀ ਕਿ ਮੇਰਾ ਤੁਸਾਡੇ ਨਾਲ ਅਸੂਲੀ ਮਤਭੇਦ ਹੈ। ਮੈਂ ਗੁਰਮਤਿ ਨੂੰ ਆਪਣੀ ਜ਼ਿੰਦਗੀ ਦਾ ਰਹਿਬਰ ਸਮਝਦਾ ਹਾਂ, ਤੁਸੀਂ ਆਪਣੇ ਤਜਰਬੇ ਤੇ ਵਿਚਾਰ ਨੂੰ। ਮੇਰਾ ਖ਼ਿਆਲ ਹੈ, ਇਸ ਵਿਸ਼ੇ ਵਿਚ ਮੈਂ ਆਪ ਦੀ ਸਿੱਖਿਆ ਨਹੀਂ ਕਬੂਲ ਕਰ ਸਕਦਾ ਤੇ ਮੈਂ ਆਪਣੀ ਸਾਰੀ ਉਮਰ ਇਸੇ ਵਿਚ ਹੀ ਖ਼ਰਚ ਕਰਨਾ ਚਾਹੁੰਦਾ ਹਾਂ ਕਿ ਨੌਜਵਾਨਾਂ ਨੂੰ ਇਹ ਦੱਸਾਂ ਕਿ ਮਨਮਤ ਨਾਲੋਂ ਗੁਰਮਤ ਵਧੀਕ ਸੁਚੱਜਾ ਰਹਿਬਰ ਹੈ। ਮੈਂ ਇਹ ਨਹੀਂ ਮੰਨਦਾ ਕਿ ਸੱਚ ਪੁਰਾਣਾ ਹੋ ਜਾਂਦਾ ਹੈ, ਪ੍ਰੰਤੂ ਇਹ ਵਿਸ਼ਾ ਇਤਨਾ ਲੰਮਾ ਹੈ ਕਿ ਇਸ 'ਤੇ ਵਿਚਾਰ ਥੋੜ੍ਹੇ ਲਫ਼ਜ਼ਾਂ ਵਿਚ ਕਰਨੀ ਸੰਭਵ ਨਹੀਂ। ਮੈਨੂੰ ਜੋ ਲਾਭ ਇਸ ਤੋਂ ਪ੍ਰਾਪਤ ਹੋਇਆ ਹੈ, ਮੈਂ ਉਸ ਨੂੰ ਜਾਣਦਾ ਹਾਂ ਤੇ ਜਿਸ ਤਰ੍ਹਾਂ ਤੁਸੀਂ ਆਪਣੇ ਖ਼ਿਆਲਾਂ ਦੇ ਪ੍ਰਚਾਰ ਤੋਂ ਨਹੀਂ ਰੁਕ ਸਕਦੇ, ਏਸੇ ਤਰ੍ਹਾਂ ਮੈਨੂੰ ਵੀ ਖੁੱਲ੍ਹ ਦਿਓ ਕਿ ਮੈਂ ਆਪਣੇ ਖ਼ਿਆਲ ਉਨ੍ਹਾਂ ਨੌਜਵਾਨਾਂ ਦੇ ਦ੍ਰਿਸ਼ਟੀਗੋਚਰ ਕਰਦਾ ਰਹਾਂ, ਜਿਨ੍ਹਾਂ ਨਾਲ ਮੇਰਾ ਵਾਸਤਾ ਹੈ।

# ਸ਼ਬਦ-ਜੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

"ਜੇਹਾ ਬੋਲੋ ਤੇਹਾ ਲਿਖੋ" ਦਾ ਨਿਯਮ ਇਸ ਅਰਥ ਵਿਚ ਤਾਂ ਠੀਕ ਹੈ ਕਿ ਗੁਰਮੁਖੀ ਲਿਪੀ ਵਿਚ ਇਕ ਆਵਾਜ਼ ਲਈ ਇੱਕੋ ਅੱਖਰ ਹੈ। ਇਸ ਲਈ ਜੋ ਧੁਨੀ ਮੂੰਹੋਂ ਕੱਢਦੇ ਹੋ, ਉਸ ਲਈ ਸੰਕੇਤ ਕੀਤਾ ਹੋਇਆ ਅੱਖਰ ਲਿਖ ਦਿਉ। ਪਰ ਇਸ ਨਿਯਮ ਨੂੰ ਜੇ ਖੁਲ੍ਹਾ ਵਰਤੀਏ ਅਤੇ ਇਲਾਕੇਵਾਰ ਉਚਾਰਣ ਦਾ ਜੋ ਭੇਦ ਹੈ, ਉਸ ਨੂੰ ਦ੍ਰਿਸ਼ਟੀਗੋਚਰ ਨਾ ਕਰੀਏ ਤਾਂ ਇਕ ਸ਼ਬਦ ਦੇ ਕਈ ਰੂਪ ਪੰਜਾਬੀ ਵਿਚ ਹੋ ਜਾਣਗੇ। ਕਿਤੇ ਤੁਸਾਡਾ, ਕਿਤੇ ਤੁਹਾਡਾ ਅਤੇ ਕਿਤੇ ਥੋਡਾ ਬੋਲਦੇ ਹਨ। ਕਿਹੜਾ ਪ੍ਰਮਾਣੀਕ ਹੈ, ਇਹ ਨਿਰਣਾ ਹੁਣ ਅਸਾਂ ਕਰਨਾ ਹੈ ਤਾਂ ਜਾ ਕੇ ਸ਼ਬਦ-ਜੋੜਾਂ ਦਾ ਕੋਈ ਠੁਕ ਬੱਝੇਗਾ।

ਪੰਜਾਬੀ ਦਾ ਸਾਹਿੱਤਕ ਰੂਪ ਗੁਰੂ ਗ੍ਰੰਥ ਸਾਹਿਬ ਤੋਂ ਹੀ ਅਰੰਭ ਹੁੰਦਾ ਹੈ। ਇਸ ਦਾ ਇਹ ਭਾਵ ਨਹੀਂ ਕਿ ਗੁਰੂ ਸਾਹਿਬਾਨ ਦੇ ਅਵਤਾਰ ਧਾਰਨ ਤੋਂ ਪਹਿਲੋਂ ਪੰਜਾਬੀ ਬੋਲੀ ਨਹੀਂ ਸੀ ਜਾਂ ਸਾਹਿੱਤ ਨਹੀਂ ਸੀ ਰਚਿਆ ਗਿਆ। ਫ਼ਰੀਦ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੌਜੂਦ ਹੈ ਜੋ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਬਹੁਤ ਪਹਿਲਾਂ ਉਚਾਰੀ ਗਈ। ਪਰ ਮੈਂ ਗੋਇੰਦਵਾਲ ਜੀ ਦੀਆਂ ਪੋਥੀਆਂ ਨਾਲ ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਉਸੇ ਸ਼ਬਦ ਦਾ ਟਾਕਰਾ ਕੀਤਾ ਤਾਂ ਸ਼ਬਦ-ਜੋੜਾਂ ਵਿਚ ਖ਼ਾਸ ਕਰਕੇ ਲਗਾਂ-ਮਾਤ੍ਰਾਂ ਵਿਚ ਕੁਝ ਭੇਦ ਪ੍ਰਤੀਤ ਹੋਇਆ। ਪੋਥੀਆਂ ਵਿਚ ਜੋ ਬਾਣੀ ਇਕੱਤਰ ਕੀਤੀ ਗਈ ਸੀ, ਉਸ ਨੂੰ ਗੁਰੂ ਅਰਜਨ ਸਾਹਿਬ ਨੇ ਆਪਣੇ ਵਿਆਕਰਣਕ ਨਿਯਮਾਂ ਵਿਚ ਢਾਲ ਕੇ ਬੀੜ ਵਿਚ ਚੜ੍ਹਾਇਆ। ਹੁਣ ਜਿਹੜਾ ਪੰਜਾਬੀ ਦਾ ਸਾਹਿੱਤਕ ਲਿਖਤੀ ਰੂਪ ਸਾਡੇ ਕੋਲ ਪੁਰਾਣੇ ਤੋਂ ਪੁਰਾਣਾ ਹੈ, ਉਸੇ ਨੂੰ ਹੀ ਪ੍ਰਮਾਣੀਕ ਲਿਖਤੀ ਰੂਪ ਅਸੀਂ ਮੰਨ ਲਈਏ ਤੇ ਸ਼ਬਦ-ਜੋੜਾਂ ਦੀ ਨੀਂਹ ਉਸੇ ਪੁਰ ਰੱਖੀਏ ਤਾਂ ਹੋ ਸਕਦਾ ਹੈ ਅਸੀਂ ਸ਼ੁੱਧ ਸ਼ਬਦ-ਜੋੜ ਨਿਯਤ ਕਰਨ ਵਿਚ ਸਫਲ ਹੋ ਜਾਈਏ। ਹਾਂ, ਜਿਥੇ ਸ਼ਬਦ ਦਾ ਉਚਾਰਨ ਬਦਲ ਗਿਆ ਹੈ, ਉਥੇ ਤਾਂ ਸ਼ਬਦ-ਜੋੜ ਬਦਲਣਾ ਹੀ ਪਏਗਾ, ਪ੍ਰੰਤੂ ਮਨਮਰਜ਼ੀ ਨਾਲ ਉਨ੍ਹਾਂ ਸ਼ਬਦ-ਜੋੜਾਂ ਵਿਚ ਭੇਦ ਪਾਉਣਾ ਮੈਂ ਉੱਚਿਤ ਨਹੀਂ ਸਮਝਦਾ।

ਇਸ ਦ੍ਰਿਸ਼ਟੀਕੋਣ ਤੋਂ *ਪੰਜਾਬੀ ਦੁਨੀਆਂ* ਵਿਚ ਦਿੱਤੇ ਨਿਯਮਾਂ ਉੱਤੇ ਟੀਕਾ ਟਿੱਪਣੀ ਕਰ ਰਿਹਾ ਹਾਂ। **ਵ**, **ਹ**, **ਯ** ਅਤੇ **ਰ** ਇਹ ਹੋਰ ਵਿਅੰਜਨਾਂ ਨਾਲ ਜੋੜ ਕੇ ਵਰਤੇ ਗਏ ਹਨ। ਜਿਥੇ ਤਾਂ ਉਚਾਰਣ ਵਿਚ ਕੋਈ ਫ਼ਰਕ ਪੈ ਗਿਆ ਹੋਵੇ, ਉਥੇ ਤਾਂ ਅਸੀਂ ਦੁਹਾਂ ਅੱਖਰਾਂ ਨੂੰ ਨਿਖੇੜ ਕੇ ਜੋੜ ਬਦਲ ਸਕਦੇ ਹਾਂ, ਨਹੀਂ ਤਾਂ ਇਨ੍ਹਾਂ ਨੂੰ ਜੋੜ ਕੇ ਬਣਾਏ ਦੁੱਤ ਅੱਖਰਾਂ ਦੇ ਰੂਪ ਵਿਚ ਹੀ ਵਰਤਣਾ ਚਾਹੀਦਾ ਹੈ। ਜਿਹਾ ਕਿ '**ਸ੍ਵਰ**' ਦੀ ਥਾਂ '**ਸਵਰ**' ਨਹੀਂ ਲਿਖਣਾ ਚਾਹੀਦਾ। ਜਿਥੇ ਉਚਾਰਣ ਤਾਂ ਦੁੱਤ ਦਾ ਹੈ, ਪ੍ਰੰਤੂ

**ਵ, ਰ, ਯ, ਹ** ਤੋਂ ਬਿਨਾਂ ਵਿਅੰਜਨ ਆਉਂਦੇ ਹਨ, ਉਥੇ ਹਲੰਤ ( ੍ ) ਦਾ ਚਿੰਨ੍ਹ ਵਰਤਣਾ ਉੱਚਿਤ ਹੈ। **ਦੋਸਤ** ਦੀ ਥਾਂ **ਦੋਸ੍ਤ, ਸਪੱਸ਼ਟ** ਦੀ ਥਾਂ **ਸਪੱਸ਼੍ਟ** ਲਿਖਣਾ ਠੀਕ ਮੰਨੀਏ।

## ਮੁਕਤਾ

ਇਸ ਸਿਰਲੇਖ ਹੇਠਾਂ ਜੋ ਕੁਝ[1] ਪੰਨਾ 120 ਪੁਰ ਲਿਖਿਆ ਹੈ, ਉਹਨੂੰ ਇਸ ਪ੍ਰਕਾਰ ਬਦਲ ਦੇਣਾ ਚਾਹੀਦਾ ਹੈ। ਕੋਈ ਵਿਅੰਜਨ ਬਿਨਾਂ ਸੂਰ ਨਾਲ ਲੱਗੇ ਦੇ ਉਚਾਰਿਆ ਨਹੀਂ ਜਾ ਸਕਦਾ। ਜਿਸ ਵਿਅੰਜਨ ਨਾਲ ਕੋਈ ਸੂਰ ਚਿੰਨ੍ਹ ਵਾਧੂ ਨਾ ਲੱਗਿਆ ਹੋਵੇ, ਉਸ ਨੂੰ 'ਮੁਕਤਾ' ਆਖਦੇ ਹਨ। ਇਸ ਦਾ ਭਾਵ ਹੈ ਕਿ ਇਸ ਨਾਲ ਹਸ੍ਵ ਸੂਰ '**ਅ**' ਰਲਿਆ ਹੋਇਆ ਹੈ ਅਤੇ ਕਿਸੇ ਹੋਰ ਵਾਧੂ ਚਿੰਨ੍ਹ ਤੋਂ ਇਹ ਮੁਕਤ ਹੈ।

## ਪੰਨਾ 121

ਗੁਰੂ ਗ੍ਰੰਥ ਸਾਹਿਬ ਵਿਚ **ਕਹਣਾ, ਰਹਣਾ** ਆਦਿ ਸ਼ਬਦ 'ਹ' ਨਾਲ ਸਿਹਾਰੀ ਤੋਂ ਬਿਨਾਂ ਹਨ। '**ਕ**' ਨਾਲ ( ੈ ) ਵੀ ਨਹੀਂ। ਹਿੰਦੀ ਵਿਚ ਵੀ ਇਹ ਇਸੇ ਰੂਪ ਵਿਚ ਹੀ ਲਿਖੇ ਜਾਂਦੇ ਹਨ। ਅਸੀਂ **ਹ** ਨਾਲ ( ਿ ) ਲਿਖਦੇ ਹਾਂ, ਪਰ ਬੋਲਣ ਵਿਚ ਬੋਲਦੇ ਨਹੀਂ। ਮੈਂ ਸਮਝਦਾ ਹਾਂ ਕਿ ਇਹ ਪਰਪਾਟੀ ਸ਼ੁੱਧ ਨਹੀਂ।

## ਪੰਨਾ 123

ਮੈਂ **ਲਾਂ** ਦੀ ਥਾਂ **ਸਿਹਾਰੀ** ਦੀ ਵਰਤੋਂ ਸ਼ੁੱਧ ਨਹੀਂ ਸਮਝਦਾ। 'ਜੇਹਾ' ਦੀ ਥਾਂ '**ਜਿਹਾ**', **ਜੇਹੀਆਂ** ਦੀ ਥਾਂ **ਜਿਹੀਆਂ** ਲਿਖਣਾ ਗ਼ਲਤ ਹੈ। **ਮੇਹਰ** ਦੀ ਥਾਂ **ਮੇਹ੍ਰ** ਲਿਖਣਾ ਭਾਵੇਂ ਠੀਕ ਹੋਵੇ ਪਰ **ਮਿਹਰ** ਦਾ ਉਚਾਰਣ ਜੋ ਅਸੀਂ ਬੋਲਦੇ ਹਾਂ, ਉਸ ਨਾਲ ਨਹੀਂ ਰਲਦਾ। ਮੇਰੀ ਜਾਚੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ-ਜੋੜ ਹੀ ਠੀਕ ਹਨ। ਕਿਉਂਜੁ ਉਚਾਰਣ ਵਿਚ ਕੋਈ ਫ਼ਰਕ ਨਹੀਂ ਆਇਆ। ਅਸੀਂ '**ਰਿਹਾ**' ਲਿਖਦੇ ਹਾਂ ਪਰ ਉਚਾਰਣ ਵਿਚ **ਸਿਹਾਰੀ** ਦੀ ਥਾਂ **ਲਾਂ** ਬੋਲਦੇ ਹਾਂ। ਵਿਉਤਪੱਤੀ ਕਾਇਮ ਰੱਖਣ ਲਈ '**ਰਿਹਾ**' ਲਿਖਣਾ ਉਚਿਤ ਹੈ। ਅਸੀਂ **ਰਿਹਾ** ਦਾ ਬਹੁ-ਵਚਨ **ਰਿਹੇ** ਨਹੀਂ ਲਿਖਦੇ, '**ਰਹੇ**' ਲਿਖਦੇ ਹਾਂ।

## ਪੰਨਾ 125 (ਹ)

"ਅੰਗਰੇਜ਼ੀ ਦੇ ਅੱਖਰ ਵਾਲੇ ਸ਼ਬਦਾਂ ਦੀ..." ਵਿਚ (ਅੱਖਰ ਵਾਲੇ) ਦਾ ਭਾਵ ਸਮਝ ਨਹੀਂ ਆਇਆ।

## ਪੰਨਾ 126 ਕ ਅਤੇ (ਙ, ਗ, ਘ)

**ਙ** ਦੀ ਥਾਂ **ਗ** ਪਹਿਲੇ ਵਰਣ ਉੱਪਰ ਟਿੱਪੀ ਜਾਂ ਬਿੰਦੀ ਲਾ ਕੇ ਵਰਤਣਾ ਠੀਕ ਨਹੀਂ। ਇਹ ਤਰੀਕਾ **ਙ** ਦੀ ਧੁਨੀ ਨਹੀਂ ਉਪਜਾ ਸਕਦਾ, ਜੋ ਬੋਲਣ ਵਿਚ ਵਰਤੀ ਜਾਂਦੀ ਹੈ।

---

1. ਇਹ ਪੰਨਿਆਂ ਦੇ ਨੰਬਰ '*ਪੰਜਾਬੀ ਦੁਨੀਆਂ*' ਜਨਵਰੀ, 1960 'ਵਿਆਕਰਣ ਅੰਕ' ਦੇ ਹਨ।

**ਪੰਨਾ 126 ਵ**

ਸਾਨੂੰ ਸ਼ੁਧ ਸ਼ਬਦ-ਜੋੜ ਪ੍ਰਚੱਲਤ ਕਰਨ 'ਤੇ ਜ਼ੋਰ ਦੇਣਾ ਚਾਹੀਦਾ ਹੈ। ਅਸ਼ੁੱਧ ਸ਼ਬਦ-ਜੋੜਾਂ ਲਈ ਇਹ ਆਖ ਕੇ ਕਿ ਅੱਗੇ ਪ੍ਰਚੱਲਤ ਹਨ, ਪੁਸ਼ਟੀ ਨਹੀਂ ਕਰਨੀ ਚਾਹੀਦੀ। **ਜੰਵ**, **ਸੁੰਵਾਂ** ਆਦਿ ਪਦ-ਜੋੜ ਹੀ ਠੀਕ ਹਨ।

**ਪੰਨਾ 127**

**ਧੁੰਧ** ਅਤੇ **ਧੰਧਾ** ਹੀ ਸ਼ੁੱਧ ਹਨ। **ਧੁੰਦ** ਅਤੇ **ਧੰਦਾ** ਲੋਕੀਂ ਉਰਦੂ ਦੀ ਰੀਸੇ ਲਿਖਣ ਲੱਗ ਪਏ ਹਨ।

**ਪੰਨਾ 128**

'**ਭੰਬੜ**' ਦੇ ਜੋੜ ਵਿਚ ਕੋਈ ਭੁੱਲ ਨਹੀਂ।

**ਪੰਨਾ 128 (ਅ)**

ਉਚਿਤ ਸਮਝਿਆ ਜਾਂਦਾ ਹੈ, ਵਾਲੀ ਗੱਲ ਛੱਡੋ। ਆਖੋ ਦੂਜਾ ਜੋੜ ਅਸ਼ੁੱਧ ਹੈ।

**ਪੰਨਾ 128**

**ਸਮਯ** ਦੀ ਥਾਂ **ਸਮੈ** ਜਾਂ **ਸਮਾ** ਸ਼ੁੱਧ ਹੈ, **ਸਮਾਂ** ਨਹੀਂ।

**ਪੰਨਾ 129**



ਨਿਯਮ (ੳ) ਜ਼ਰਾ ਹੋਰ ਸਪੱਸ਼ਟ ਕਰ ਕੇ ਲਿਖਣਾ ਚਾਹੀਦਾ ਹੈ।

**ਪੰਨਾ 129 (ੲ)**

ਇਸ ਦੇ ਲਿਖਣ ਦੀ ਲੋੜ ਨਹੀਂ। ਯੋਧਾ ਤਤਸਮ ਰੂਪ ਹੈ।

**ਪੰਨਾ 130 ਕਾਲਮ 2**

ਮੇਰੇ ਖ਼ਿਆਲ ਵਿਚ '**ਸ਼ੁੱਧ**' ਦੀ ਥਾਂ '**ਅਸ਼ੁੱਧ**' ਤੇ '**ਅਸ਼ੁੱਧ**' ਦੀ ਥਾਂ '**ਸ਼ੁੱਧ**' ਗ਼ਲਤੀ ਨਾਲ ਛਪ ਗਿਆ ਹੈ। **ਸਰਦਾਰ** ਠੀਕ ਹੈ, ਸ੍ਰਦਾਰ ਨਹੀਂ। **ਪਰੰਤੂ** ਠੀਕ ਹੈ, **ਪ੍ਰੰਤੂ** ਨਹੀਂ। ਇਵੇਂ ਹੀ ਹੋਰ ਸ਼ਬਦ ਜੋ ਦਿੱਤੇ ਗਏ ਹਨ।

**ਪੰਨਾ 131 (ਹ)**

ਬਾਅਦ ਹੀ ਠੀਕ ਮੰਨੋ। ਦੂਜੀ ਰੂੜ੍ਹੀ ਨੂੰ ਜਦ ਅਸ਼ੁੱਧ ਆਖ ਦਿੱਤਾ ਹੈ ਤਾਂ ਫਿਰ ਅਸ਼ੁੱਧ ਹੀ ਕਹੋ।

# ਭਾਈ ਸਾਹਿਬ ਡਾ. ਜੋਧ ਸਿੰਘ ਜੀ ਦੇ ਭਾਸ਼ਣ ਵਿੱਚੋਂ

ਭਾਵੇਂ ਇਸ ਯੂਨੀਵਰਸਿਟੀ ਦਾ ਮੁੱਖ ਮਨੋਰਥ ਪੰਜਾਬੀ ਭਾਸ਼ਾ ਦੀ ਤਰੱਕੀ ਕਰਨਾ ਹੋਵੇਗਾ, ਪਰ ਫਿਰ ਵੀ ਇਸ ਵਿਚ ਹੋਰ ਵੀ ਬਹੁਤ ਸਾਰੇ ਵਿਸ਼ੇ ਪੜ੍ਹਾਏ ਜਾਣਗੇ ਜਿਹੜੇ ਕਿ ਮਨੁੱਖਵਾਦੀ ਅਤੇ ਵਿਗਿਆਨਕ ਵਿਸ਼ਿਆਂ ਦੀ ਪੜ੍ਹਾਈ ਨਾਲ ਸੰਬੰਧਤ ਹੋਣਗੇ। ਇਸ ਵਿਚ ਆਰਟਸ ਅਤੇ ਸਮਾਜਕ ਵਿਗਿਆਨ, ਵਪਾਰ-ਪ੍ਰਬੰਧ ਹਿਊਮੈਨਿਟੀਜ਼, ਪਬਲਿਕ ਐਡਮਨਿਸਟਰੇਸ਼ਨ, ਲਲਿਤ-ਕਲਾ ਅਤੇ ਇਮਾਰਤ-ਕਲਾ, ਡਾਕਟਰੀ, ਇੰਜੀਨੀਅਰਿੰਗ ਅਤੇ ਟੈਕਨਾਲੋਜੀ, ਖੇਤੀਬਾੜੀ ਤੇ ਕਾਨੂੰਨ ਦੇ ਵਿਸ਼ੇ ਸ਼ਾਮਲ ਹਨ।

ਅਜੋਕੀ ਯੂਨੀਵਰਸਿਟੀ ਵਿਦਿਆ ਵਿਚ ਅੰਗਰੇਜ਼ੀ ਨੂੰ ਜਾਰੀ ਰੱਖਣ ਦੇ ਸੁਆਲ ਨੂੰ ਪੂਰੀ ਤਰ੍ਹਾਂ ਅਨੁਭਵ ਕੀਤਾ ਗਿਆ ਹੈ। ਹਾਲ ਦੀ ਘੜੀ ਸਾਇੰਸ ਅਤੇ ਯੂਨੀਵਰਸਿਟੀ ਵਿਚ ਪੜ੍ਹਾਏ ਜਾਣ ਵਾਲੇ ਹੋਰ ਤਕਨੀਕੀ ਵਿਸ਼ਿਆਂ ਲਈ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਰਹੇਗੀ। ਇਸ ਦੇ ਦੌਰਾਨ ਹੀ ਯੂਨੀਵਰਸਿਟੀ ਵੱਲੋਂ ਇਹ ਜਤਨ ਜਾਰੀ ਰਹਿਣਗੇ ਕਿ ਪੰਜਾਬੀ ਭਾਸ਼ਾ ਨੂੰ ਵਿਕਸਤ ਕੀਤਾ ਜਾਵੇ ਅਤੇ ਤਕਨੀਕੀ ਸਾਹਿਤ ਦੇ ਭੰਡਾਰੇ ਨੂੰ ਇਸ ਵਿਚ ਬਦਲ ਕੇ ਅੰਗਰੇਜ਼ੀ ਦੀ ਥਾਂ ਦਿਵਾਈ ਜਾਵੇ। ਫਿਰ ਵੀ ਅੰਗਰੇਜ਼ੀ ਉਨ੍ਹਾਂ ਲਈ ਲਾਜ਼ਮੀ ਰਹੇਗੀ, ਜਿਹੜੇ ਪਹਿਲੀ ਡਿਗਰੀ ਲਈ ਪੜ੍ਹਾਈ ਕਰ ਰਹੇ ਹੋਣਗੇ ਅਤੇ ਪੋਸਟ ਗਰੈਜੂਏਟ ਪੱਧਰ ਉੱਤੇ ਅੰਗਰੇਜ਼ੀ ਭਾਸ਼ਾ ਅਤੇ ਸਾਹਿੱਤ ਦੀ ਖ਼ਾਸ ਪੜ੍ਹਾਈ ਲਈ ਵੀ ਪ੍ਰਬੰਧ ਕੀਤੇ ਜਾਣਗੇ।

ਹਿੰਦੀ ਤੇ ਕੌਮੀ ਭਾਸ਼ਾ ਹੋਣ ਦੇ ਨਾਤੇ ਇਸ ਦੀ ਪੜ੍ਹਾਈ ਗਰੈਜੂਏਟ ਪੱਧਰ ਤਕ ਲਾਜ਼ਮੀ ਰਹੇਗੀ। ਇਸ ਭਾਸ਼ਾ ਅਤੇ ਇਸ 'ਤੇ ਸਾਹਿੱਤ ਦੀ ਪੋਸਟ ਗਰੈਜੂਏਟ ਪੱਧਰ ਉਪਰ ਉਚੇਰੀ ਤੇ ਵਿਸ਼ੇਸ਼ ਪੜ੍ਹਾਈ ਲਈ ਪ੍ਰਬੰਧ ਕੀਤੇ ਜਾਣਗੇ।

ਯੂਨੀਵਰਸਿਟੀ ਦਾ ਮੁੱਖ ਮਨੋਰਥ ਪੰਜਾਬੀ ਭਾਸ਼ਾ, ਇਸ ਦੇ ਸਾਹਿੱਤ ਦੇ ਮਜ਼ਬੂਤ ਸ਼ਕਤੀਸ਼ਾਲੀ ਪੰਜ ਵਿਭਾਗ ਅਤੇ ਅਨੁਵਾਦ ਤੇ ਪ੍ਰਕਾਸ਼ਨਾਂ ਲਈ ਦਫ਼ਤਰ ਕਾਇਮ ਕੀਤੇ ਜਾਣਗੇ।

ਪੰਜਾਬੀ ਭਾਸ਼ਾ ਦੇ ਸਾਧਨਾਂ ਨੂੰ ਵਿਕਸਤ ਕਰਨ ਲਈ ਯੂਨੀਵਰਸਿਟੀ ਵਿਚ ਲੈਕਸੀਕੋਗ੍ਰਾਫ਼ੀ ਮਹਾਨ ਕੋਸ਼, ਪਾਠ ਪੁਸਤਕਾਂ ਅਤੇ ਅਨੁਵਾਦ ਤੇ ਪ੍ਰਕਾਸ਼ਨਾਂ ਦੇ ਅੱਡਰੇ ਵਿਭਾਗ ਹੋਣਗੇ। ਯੂਨੀਵਰਸਿਟੀ ਦਾ ਆਪਣਾ ਛਾਪਾਖ਼ਾਨਾ ਹੋਵੇਗਾ। ਪੰਜਾਬੀ ਸਾਹਿੱਤ ਦੀ ਖੋਜ ਲਈ ਅਤੇ ਸੰਬੰਧਤ ਭਾਸ਼ਾਵਾਂ ਦੇ ਅਧਿਐਨ ਲਈ, ਯੂਨੀਵਰਸਿਟੀ ਵਿਚ ਪੁਰਾਤਨ ਪੰਜਾਬੀ ਸਾਹਿੱਤ, ਮੱਧਕਾਲੀਨ ਪੰਜਾਬੀ ਸਾਹਿੱਤ, ਪ੍ਰਾਕ੍ਰਿਤ ਸਾਹਿੱਤ,

ਦਰਾਵੜੀਅਨ ਪੜ੍ਹਾਈ, ਅੰਗਰੇਜ਼ੀ ਸਾਹਿੱਤ, ਨਾਟ ਸਾਹਿੱਤ ਅਤੇ ਸਾਹਿੱਤਕ ਕਲਾ ਦੇ ਵਿਭਾਗ ਕਾਇਮ ਕੀਤੇ ਜਾਣਗੇ।

ਯੂਨੀਵਰਸਿਟੀ ਵਿਚ ਦਿੱਤੀ ਜਾਂਦੀ ਸਿੱਖਿਆ ਅਤੇ ਵਜ਼ੀਫ਼ਿਆਂ ਦੇ ਮਿਆਰ ਦਾ ਉਚੇਚਾ ਧਿਆਨ ਰੱਖਿਆ ਜਾਵੇਗਾ। ਇਹ ਇਕ ਨਵੀਂ ਸੰਸਥਾ ਹੋਵੇਗੀ ਜੋ ਕਿ ਪੱਕੇ ਰਸਮੋਂ ਰਿਵਾਜਾਂ ਅਤੇ ਰੁਕਾਵਟਾਂ ਤੋਂ ਆਜ਼ਾਦ ਹੋਵੇਗੀ ਅਤੇ ਇਸ ਵਿਚ ਨਵੇਂ ਵਿਚਾਰ ਤੇ ਨਵੇਂ ਤਜਰਬੇ ਹੀ ਹੋਣਗੇ। ਉੱਚੀ ਪੱਧਰ ਦੀ ਸਿਖਸ਼ਾ ਦੀ ਪ੍ਰਾਪਤੀ ਲਈ ਮਾਨਵੀ ਤੱਤਾਂ ਨਾਲੋਂ ਵਡੇਰਾ ਭਾਗ ਹੋਰ ਕਿਸੇ ਚੀਜ਼ ਦਾ ਨਹੀਂ ਹੋ ਸਕਦਾ। ਇਸ ਗੱਲ ਦੀ ਕਾਮਯਾਬੀ ਦਾ ਬਹੁਤ ਕੁਝ ਦਾਰੋਮਦਾਰ ਉਨ੍ਹਾਂ ਅਧਿਆਪਕਾਂ ਦੇ ਉੱਚੇ ਗੁਣਾਂ 'ਤੇ ਹੈ, ਜਿਹੜੇ ਯੂਨੀਵਰਸਿਟੀ ਵਿਚ ਕੰਮ ਕਰਨ ਲਈ ਰੱਖੇ ਜਾਣੇ ਹਨ। ਇਸ ਵਾਸਤੇ ਇਸ ਦਾ ਮੁੱਢਲਾ ਨਿਸ਼ਾਨਾ ਅਧਿਆਪਕ ਰੱਖਣਾ ਹੋਣਾ ਚਾਹੀਦਾ ਹੈ, ਜਿਹੜੇ ਉੱਚੇ ਚਾਲ-ਚਲਣ ਵਾਲੇ ਅਤੇ ਵਿਦਵਾਨ ਹੋਣ, ਜਿਨ੍ਹਾਂ ਵਿਚ ਆਪਣੇ ਮਜ਼ਮੂਨਾਂ ਦੀ ਪੜ੍ਹਾਈ ਕਰਾਉਣ ਵਾਸਤੇ ਬੇਓੜਕ ਉਤਸ਼ਾਹ ਹੋਵੇ।

ਇਸ ਗੱਲ ਦੀ ਪੂਰਨ ਭਰੋਸੇ ਨਾਲ ਆਸ ਰੱਖੀ ਜਾ ਸਕਦੀ ਹੈ ਕਿ ਪੰਜਾਬੀ ਯੂਨੀਵਰਸਿਟੀ ਨਾ ਕੇਵਲ ਪੰਜਾਬੀ ਭਾਸ਼ਾ ਦੇ ਪਿਆਰਿਆਂ ਦੀਆਂ, ਸਗੋਂ ਦੇਸ਼ ਦੇ ਸਭ ਸ਼ੁਭਚਿੰਤਕਾਂ ਦੀਆਂ ਆਸਾਂ ਉੱਤੇ ਪੂਰੀ ਉਤਰੇਗੀ।